# ਅਮਰਦੀਪ

# ਪੰਜਾਬੀ ਪਾਠ ਮਾਲਾ

## ਭਾਗ ਛੇਵਾਂ


ਲੇਖਕ

ਡਾ: ਗੁਰਦਿਆਲ ਸਿੰਘ 'ਫੁੱਲ'

ਐਮ. ਏ. ਪੀ.-ਐਚ. ਡੀ.





ਅਮਰਦੀਪ ਪ੍ਰਕਾਸ਼ਨ

ਪੁਰਾਣੀ ਰੇਲਵੇ ਰੋਡ, ਜਲੰਧਰ-4.

## ਸਾਡਾ ਲਿਖਾਰੀ

**ਜਨਮ :** 25.10.1910

**ਜਨਮ :** ਨੰਗਲ ਸ਼ਾਮ, ਜ਼ਿਲ੍ਹਾ ਜਲੰਧਰ ।

**ਵਿਦਿਆ :** ਮੈਟ੍ਰਿਕ (ਮੈਡੀਕਲ), ਐਫ.ਐਸ.ਸੀ. (ਨਾਨ ਮੈਡੀਕਲ), ਬੀ.ਏ. (ਹਿਸਾਬ ਅਤੇ ਫ਼ਾਰਸੀ), ਐਮ. ਏ. (ਪੰਜਾਬੀ), ਪੀ.-ਐਚ.ਡੀ. (ਨਾਟਕ), ਪੰਜਾਬ ਦਾ ਸ਼ਰੋਮਣੀ ਸਾਹਿੱਤਕਾਰ, ਉੱਘਾ ਨਾਟਕਕਾਰ ।

**ਵਿਜੇਤਾ :** ਛੇ ਪੁਰਸਕਾਰ ਭਾਸ਼ਾ ਵਿਭਾਗ ਦੇ ।
ਚਾਰ ਪੁਰਸਕਾਰ ਕੇਂਦਰੀ ਸਰਕਾਰ ਦੇ ।
ਇੱਕ ਪੁਰਸਕਾਰ ਹਿੰਦੁਸਤਾਨ ਟਾਈਮਜ਼ ।
ਇੱਕ ਪੁਰਸਕਾਰ ਪੰਜਾਬੀ ਯੂਨੀਵਰਸਿਟੀ ਪਟਿਆਲਾ ।
ਇੱਕ ਪੁਰਸਕਾਰ ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ।
ਇੱਕ ਪੁਰਸਕਾਰ ਚੀਫ਼ ਖ਼ਾਲਸਾ ਦੀਵਾਨ ਅੰਮ੍ਰਿਤਸਰ ।
ਇੱਕ ਪੁਰਸਕਾਰ ਸਾਹਿਤ ਕਲਾ ਪ੍ਰੀਸ਼ਦ ਨਵੀਂ ਦਿੱਲੀ ।
ਇੱਕ ਧਾਰੀਵਾਲ ਪੁਰਸਕਾਰ ।

**ਰਚਨਾਵਾਂ :** ਪੂਰੇ ਨਾਟਕ 42, ਇਕਾਂਗੀ ਸੰਗ੍ਰਹਿ 16, ਕਹਾਣੀ ਸੰਗ੍ਰਹਿ 12, ਨਾਵਲ 5, ਕਾਵਿ ਸੰਗ੍ਰਹਿ 2, ਵਾਰਤਕ ਰਚਨਾਵਾਂ 6, ਖੋਜ ਤੇ ਆਲੋਚਨਾਮਕ ਰਚਨਾਵਾਂ 25, ਬਾਲ ਸਾਹਿਤ 55, ਪੰਜਾਬੀ ਪਾਠ ਪੁਸਤਕਾਂ 25, ਵਿਗਿਆਨ, ਫ਼ਿਜ਼ਕਸ, ਕੈਮਿਸਟਰੀ, ਬਾਗ਼ਬਾਨੀ, ਗਣਿਤ, ਸਾਧਾਰਣ ਵਿਗਿਆਨ ਆਦਿ ਪੁਸਤਕਾਂ 30 ।

ਲਿਖੇ ਨਾਟਕ ਮੰਚ ਤੇ ਖੇਡੇ ਜਾਂਦੇ ਹਨ । ਟੀ.ਵੀ. ਅਤੇ ਰੇਡੀਓ ਤੇ ਪੇਸ਼ ਕੀਤੇ ਜਾਂਦੇ ਹਨ । ਇਮਤਿਹਾਨਾਂ ਵਿੱਚ ਪੜ੍ਹਾਏ ਜਾਂਦੇ ਹਨ । ਕਈ ਸ਼ਿਲਪ ਕਲਾਵਾਂ ਦੇ ਮਾਹਰ, ਉੱਤਮ ਖਿਡਾਰੀ । ਭਾਸ਼ਨ ਰੇਡੀਓ ਤੋਂ ਪ੍ਰਸਾਰਤ ਹੁੰਦੇ ਰਹਿੰਦੇ ਹਨ । ਲੇਖ, ਕਹਾਣੀਆਂ ਅਖ਼ਬਾਰਾਂ ਵਿੱਚ ਛਪਦੀਆਂ ਰਹਿੰਦੀਆਂ ਹਨ ।

**ਪ੍ਰਕਾਸ਼ਕ :**
ਗੁਰਦੀਪ ਸਿੰਘ ਨਰੂਲਾ
ਅਮਰਦੀਪ ਪ੍ਰਕਾਸ਼ਨ,
ਜਲੰਧਰ-8 ਟੈਲੀਫੋਨ : 58235

ਪਹਿਲੀ ਵਾਰ : 1984
ਵਾਰ : 1997

**ਫੋਟੋਟਾਈਪਸੈਟਿੰਗ :**
ਕਪੂਰ ਲੇਜ਼ਰ ਗ੍ਰਾਫਿਕਸ
ਗਿਆਨ ਮਾਰਕਿਟ, ਟਾਂਡਾ ਚੌਕ,
ਜਲੰਧਰ-8

**ਛਾਪਕ :**
ਨਾਰਦਨ ਸਟੇਸ਼ਨਰੀ ਮਾਰਟ
ਸ੍ਰੀ ਵੈਂਕਟੇਸ਼ਵਰ ਪ੍ਰਿੰਟਰਜ਼ ਜਲੰਧਰ ।

# ਤਤਕਰਾ

## ਪਾਠ ਪਹਿਲਾ

# ਐ ਵਤਨ

ਐ ਵਤਨ ! ਐ ਵਤਨ ! ਐ ਵਤਨ !
ਫੁੱਲ ਕਲੀਆਂ ਅਸੀਂ, ਤੂੰ ਚਮਨ ।
ਤੇਰੇ ਸਤਲੁਜ, ਬਿਆਸ ਨਿਆਰੇ ਬੜੇ,
ਸਾਨੂੰ ਲੱਗਦੇ ਨੇ ਸੁਹਣੇ ਤੇ ਪਿਆਰੇ ਬੜੇ ।
ਕ੍ਰਿਸ਼ਨਾ, ਕਾਵੇਰੀ, ਗੰਗਾ, ਜਮਨਾ,
ਐ ਵਤਨ ! ਐ ਵਤਨ ! ਐ ਵਤਨ !
ਰਾਖੇ ਤੇਰੇ ਨੇ ਰਹਿੰਦੇ ਸਦਾ ਜਾਗਦੇ,
ਮੁਸਕਰਾਉਂਦੇ ਹੋਏ ਔਕੜਾਂ ਝਾਗਦੇ ।
ਹਰ ਸਮੇਂ ਮਿਹਨਤਾਂ ਵਿੱਚ ਮਗਨ,
ਐ ਵਤਨ ! ਐ ਵਤਨ ! ਐ ਵਤਨ !
ਤੇਰੇ ਮੁੱਖੜੇ ਤੇ ਦਿੱਸਣ ਸਦਾ ਲਾਲੀਆਂ,
ਹੋਣ ਲੋਕਾਂ ਦੇ ਚਿਹਰੇ ਤੇ ਖ਼ੁਸ਼ਹਾਲੀਆਂ ।
ਬੱਸ ਇਹੋ ਹੈ ਸਾਡੀ ਲਗਨ ।
ਐ ਵਤਨ ! ਐ ਵਤਨ ! ਐ ਵਤਨ !
ਪੱਤਝੜਾਂ ਤੋਂ ਖ਼ਬਰਦਾਰ, ਐ ਡਾਲੀਓ,
ਹਰ ਸਮੇਂ ਰਹਿਣਾ ਹੁਸ਼ਿਆਰ ਐ ਮਾਲੀਓ ।
ਮਹਿਕਦਾ ਰੱਖਣਾ ਹੈ ਚਮਨ ।
ਐ ਵਤਨ ! ਐ ਵਤਨ ! ਐ ਵਤਨ !
ਫੁੱਲ ਕਲੀਆਂ ਅਸੀਂ, ਤੂੰ ਚਮਨ ।

ਡਾ. ਰਣਧੀਰ ਸਿੰਘ 'ਚੰਦ'

## ਅਭਿਆਸ

1. ਦੱਸੋ–1. ਫੁੱਲ ਕਲੀਆਂ ਕੌਣ ਹਨ ?
2. ਕਿਹੜੇ ਦਰਿਆ ਨਿਆਰੇ ਹਨ ?
3. ਕ੍ਰਿਸ਼ਨਾ, ਕਾਵੇਰੀ, ਗੰਗਾ, ਜਮਨਾ ਕੀ ਹਨ ?

4. ਕੌਣ ਜਾਗਦੇ ਰਹਿੰਦੇ ਹਨ ?

5. ਮੁੱਖੜੇ ਉੱਤੇ ਕੀ ਦਿੱਸਦਾ ਹੈ ?

6. ਪੱਤਝੜਾਂ ਤੋਂ ਕੌਣ ਖ਼ਬਰਦਾਰ ਰਹਿਣ ?

7. ਹਰ ਸਮੇਂ ਕਿਸ ਨੂੰ ਹੁਸ਼ਿਆਰ ਰਹਿਣਾ ਚਾਹੀਦਾ ਹੈ ?

8. ਕੀ ਮਹਿਕਦਾ ਰੱਖਣਾ ਹੈ ?

**2. ਵਾਕ ਪੂਰੇ ਕਰੋ :**

1. ਰਾਖੇ ਤੇਰੇ ਨੇ......................ਸਦਾ ਜਾਗਦੇ ।

2. ਮਹਿਕਦਾ ਰੱਖਣਾ ਹੈ.................... ।

3. ਖੇਣ....................ਦੇ ਚਿਹਰੇ ਤੇ................... ।

**3. ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :**

| | |
|---|---|
| ਲਾਲ | ਲਾਲੀਆਂ |
| ਖ਼ੁਸ਼ਹਾਲ | ......................... |
| ਜਾਲ | ......................... |
| ਪਾਲ | ......................... |

**4. ਉਦਾਹਰਣ ਵਾਂਗ ਦਿੱਤੇ ਸ਼ਬਦ ਦੇ ਅੱਗੇ ਹੋਰ ਸ਼ਬਦ ਬਣਾਕੇ ਲਿਖੋ :**

| | |
|---|---|
| ਮਹਿਕ | ਮਹਿਕਦਾ |
| ਸਹਿਕ | ......................... |
| ਟਹਿਕ | ......................... |
| ਚਮਕ | ......................... |
| ਦਮਕ | ......................... |
| ਧਮਕ | ......................... |

**5. ਇਹ ਸ਼ਬੰਦ ਵਾਕਾਂ ਵਿੱਚ ਵਰਤੋ :**

ਝਾਗਦੇ, ਖ਼ਬਰਦਾਰ, ਹੁਸ਼ਿਆਰ, ਮਹਿਕਦਾ, ਖ਼ੁਸ਼ਹਾਲੀਆਂ, ਮੁੱਖੜੇ, ਨਿਆਰੇ ।

**6. ਪਹਿਲੀਆਂ ਚਾਰ ਸੱਤਰਾਂ ਦੇ ਅਰਥ ਕਰੋ ।**

**7. ਸਾਰੀ ਕਵਿਤਾ ਮੂੰਹ ਜ਼ਬਾਨੀ ਯਾਦ ਕਰੋ ।**



## ਪਾਠ ਦੂਜਾ

# ਸਵਰਗ ਉਸਾਰਨ ਵਾਲੇ

ਜਲੰਧਰ ਛਾਉਣੀ ਦੇ ਫ਼ੌਜੀ ਹਸਪਤਾਲ ਦੀ ਇਮਾਰਤ ਬਣ ਰਹੀ ਸੀ। ਇਹ ਹੁਣ ਪੂਰੀ ਹੋਣ ਤੇ ਆਈ ਹੋਈ ਸੀ। ਮੈਂ ਇੱਥੇ ਐਸ. ਡੀ. ਓ. ਨੂੰ ਮਿਲਣ ਆਇਆ ਸਾਂ। ਮੈਨੂੰ ਇਸ ਵਿਸ਼ਾਲ ਇਮਾਰਤ ਨੂੰ ਵੇਖ ਕੇ ਇੱਕ ਅਨੋਖਾ ਅਨੰਦ ਆ ਰਿਹਾ ਸੀ। ਮੈਨੂੰ ਇੱਕ ਅਨੋਖੀ ਸੰਤੁਸ਼ਟਤਾ ਸੀ ਕਿ ਹੁਣ ਦੇਸ਼ ਦੇ ਫ਼ੌਜੀਆਂ ਨੂੰ, ਜੋ ਦੇਸ਼ ਦੀ ਰੱਖਿਆ ਕਰ ਰਹੇ ਹਨ, ਉਨ੍ਹਾਂ ਨੂੰ ਤੰਬੂਆਂ ਵਿੱਚ ਨਹੀਂ ਰੁਲਣਾ ਪਵੇਗਾ। ਹੁਣ ਉਹ ਝੱਟ ਪੱਟ ਅਰੋਗ ਹੋ ਕੇ ਆਪਣੀ ਦੇਸ਼-ਸੇਵਾ ਵਿੱਚ ਜੁੱਟ ਜਾਇਆ ਕਰਨਗੇ।

ਮੈਂ ਗੇਟ ਰਾਹੀਂ ਅੰਦਰ ਚਲਾ ਗਿਆ। ਮੈਂ ਹਸਪਤਾਲ ਦੇ ਉਸ ਭਾਗ ਵਿੱਚ ਪੁੱਜ ਗਿਆ, ਜਿਥੇ ਮਰੀਜ਼ਾਂ ਦੇ ਰਿਸ਼ਤੇਦਾਰਾਂ ਲਈ ਅਰਾਮ ਕਰਨ ਲਈ ਕਮਰਾ ਬਣ ਰਿਹਾ ਸੀ। ਹੇਠਾਂ ਅਜੇ ਫ਼ਰਸ਼ ਨਹੀਂ ਸੀ ਪਿਆ। ਰੇਤਾ, ਰੋੜੀ ਤੇ ਮਿੱਟੀ ਖਿਲਰੀ ਹੋਈ ਸੀ। ਬਾਹਰਲੀ ਕੰਧ ਵਿੱਚ ਫ਼ਰਸ਼ ਤੋਂ ਲੈ ਕੇ ਛੱਤ ਤੀਕ ਸ਼ੀਸ਼ੇ ਲੱਗ ਰਹੇ ਸਨ। ਇੱਕ ਮਿਸਤਰੀ ਬੜੀ ਚਤੁਰਾਈ ਨਾਲ ਚਿੱਟੇ ਲੋਹੇ ਦੇ ਪਤਾਮਾਂ ਵਿੱਚ ਬਹੁਤ ਮੋਟੇ ਸ਼ੀਸ਼ੇ ਫਿੱਟ ਕਰ ਰਿਹਾ ਸੀ। ਕਈ ਥਾਈਂ ਅਜੇ ਪਤਾਮ ਫਿੱਟ ਕਰਨ ਵਾਲੇ ਸਨ।

ਉਸ ਵੱਲੋਂ ਹੱਟ ਕੇ ਮੇਰੀ ਨਜ਼ਰ ਇੱਕ ਲਾਲ ਜਿਹੇ ਕੱਪੜੇ ਤੇ ਪਈ। ਅਸਲ ਵਿੱਚ ਇਹ ਕੱਪੜਾ ਨਹੀਂ ਸੀ, ਇੱਕ ਬੱਚਾ ਸੀ। ਇਹ ਦੋ ਕੁ ਸਾਲ ਦਾ ਸੀ। ਇਸ ਦੇ ਗਲ ਲਾਲ ਫਰਾਕ ਪਾਈ ਹੋਈ ਸੀ। ਪੈਰੀਂ ਚਾਂਦੀ ਦੀਆਂ ਘੁੰਗਰੀਆਂ ਪਈਆਂ ਹੋਈਆਂ ਸਨ। ਨਿੱਕੇ-ਨਿੱਕੇ ਸਿਰ ਦੇ ਵਾਲਾਂ ਵਿੱਚ ਰੇਤਾ ਪਈ ਹੋਈ ਸੀ। ਇਸ ਬੱਚੇ ਦਾ ਰੰਗ ਪੱਕਾ ਸੀ। ਇਹ ਰੇਤਾ ਤੇ ਰੋੜਿਆਂ ਉੱਤੇ ਘੂਕ ਸੁੱਤਾ ਪਿਆ ਸੀ, ਜਿਵੇਂ ਕੋਈ ਅਮੀਰ ਬੱਚਾ ਗਧੇਲਿਆਂ ਤੇ ਸੁੱਤਾ ਪਿਆ ਹੋਵੇ।

ਐਨੇ ਨੂੰ ਇੱਕ ਪੂਰਬਣ ਲੰਘੀ। ਉਸ ਨੇ ਵੀ ਲਾਲ ਸਾੜ੍ਹੀ ਬੰਨ੍ਹੀ ਹੋਈ ਸੀ ਤੇ ਬਿਲਕੁਲ ਮੁੰਡੇ ਦੀ ਲਾਲ ਫਰਾਕ ਨਾਲ ਮਿਲਦੀ ਸੀ। ਉਸ ਨੇ ਵੀ ਹੱਥੀਂ ਤੇ ਪੈਰੀਂ ਚਾਂਦੀ ਦੇ ਗਹਿਣੇ ਪਾਏ ਹੋਏ ਸਨ। ਉਸ ਦੇ ਸਿਰ ਤੇ ਰੋੜੀ ਦੀ ਟੋਕਰੀ ਸੀ। ਉਸ ਦੇ ਪੈਰਾਂ ਦੇ ਗਹਿਣਿਆਂ ਦੇ ਖੜਾਕ ਨਾਲ ਬੱਚੇ ਨੇ ਪਾਸਾ ਪਰਤਿਆ। ਉਸ ਦੀ ਅੱਖ ਖੁਲ੍ਹ ਗਈ। ਬੱਚਾ ਆਪਣੀ ਮਾਂ ਨੂੰ ਵੇਖ ਕੇ ਨਾ ਰੋਇਆ ਤੇ ਨਾ ਹੀ ਉਸ ਨੇ ਆਪਣੀਆਂ ਬਾਹਾਂ ਪਸਾਰੀਆਂ। ਉਂਞ ਬੱਚਾ ਮਾਂ ਵੱਲ ਵੇਖ ਕੇ ਮੁਸਕਰਾਉਣ ਲੱਗ ਪਿਆ। ਹੱਸਦੇ ਬੱਚੇ ਨੂੰ ਵੇਖ ਕੇ ਮਾਂ ਦਾ ਅੰਗ ਅੰਗ ਖ਼ੁਸ਼ ਹੋ ਗਿਆ। ਮੈਂ ਇਉਂ ਮਹਿਸੂਸ ਕੀਤਾ, ਜਿਵੇਂ ਪੂਰਬਣ ਦੋ ਚੀਜ਼ਾਂ ਦੀ ਉਸਾਰੀ ਕਰ ਰਹੀ ਸੀ। ਇੱਕ ਤਾਂ ਉਹ ਵਿਸ਼ਾਲ ਇਮਾਰਤ ਉਸਾਰ ਰਹੀ ਸੀ ਤੇ ਦੂਜਾ ਉਹ ਬੱਚੇ ਨੂੰ ਪਾਲ ਰਹੀ ਸੀ। ਹੱਸਦੇ ਬੱਚੇ ਵੱਲ ਵੇਖ ਕੇ ਉਸ ਨੂੰ ਰੋੜੀ ਦੀ

ਭਾਰੀ ਟੋਕਰੀ ਵੀ ਹਲਕੀ ਜਾਪਣ ਲੱਗ ਪਈ ।

ਮਾਂ ਚਲੀ ਗਈ । ਬੱਚਾ ਉੱਠ ਕੇ ਬੈਠ ਗਿਆ । ਉਹ ਸ਼ੀਸ਼ੇ ਫਿੱਟ ਕਰ ਰਹੇ ਮਿਸਤਰੀ ਵੱਲ ਵੇਖਣ ਲੱਗ ਪਿਆ । ਬੱਚਾ ਬੜੇ ਧਿਆਨ ਨਾਲ ਮਿਸਤਰੀ ਦੀ ਸ਼ੀਸ਼ੇ ਫਿੱਟ ਕਰਨ ਵਾਲੀ ਜੁਗਤੀ ਨੂੰ ਸਮਝਣ ਦਾ ਯਤਨ ਕਰ ਰਿਹਾ ਸੀ ।

ਮਿਸਤਰੀ ਨੂੰ ਆਵਾਜ਼ ਪਈ । ਉਹ ਆਪਣੀਆਂ ਸਾਰੀਆਂ ਚੀਜ਼ਾਂ ਉੱਥ ਹੀ ਛੱਡ ਕੇ ਚਲਾ ਗਿਆ । ਜਦ ਉਹ ਅੱਖੋਂ ਉਹਲੇ ਹੋਇਆ, ਤਾਂ ਬੱਚਾ ਹੌਲੀ-ਹੌਲੀ ਉੱਠਿਆ । ਉਹ ਹੌਲੀ ਹੌਲੀ ਤੁਰਦਾ ਹੋਇਆ ਮਿਸਤਰੀ ਦੀਆਂ ਚੀਜ਼ਾਂ ਕੋਲ ਚਲਾ ਗਿਆ । ਉਸ ਨੇ ਇੱਕ ਹੱਥ ਨਾਲ ਚਿੱਟੇ ਲੋਹੇ ਦਾ ਪਤਾਮ ਹੇਠੋਂ ਚੁੱਕਿਆ ਤੇ ਦੂਜੇ ਹੱਥ ਨਾਲ ਕੰਧ ਨੂੰ ਫੜਕੇ ਬਾਰੀ ਵਿੱਚ ਪਤਾਮ ਫਿੱਟ ਕਰਨ ਦਾ ਯਤਨ ਕਰਨ ਲੱਗਾ ।

ਪਤਾਮ ਭਾਰਾ ਸੀ । ਹੇਠਾਂ ਥਾਂ ਉੱਚਾ ਨੀਵਾਂ ਹੋਣ ਕਰਕੇ ਬੱਚੇ ਲਈ ਬਿਨਾਂ ਆਸਰੇ ਖੜਾ ਹੋਣਾ ਹੀ ਬਹੁਤ ਔਖਾ ਸੀ । ਪਤਾਮ ਹੇਠਾਂ ਡਿੱਗਦਾ ਜਾ ਰਿਹਾ ਸੀ । ਉਸ ਦੇ ਹੱਥੋਂ ਪਤਾਮ ਡਿੱਗ ਪੈਂਦਾ, ਪਰ ਉਹ ਚੁੱਕ ਕੇ ਫੇਰ ਬਾਰੀ ਵਿੱਚ ਰੱਖਣ ਦਾ ਯਤਨ ਕਰਦਾ । ਬੱਚਾ ਕਿੰਨਾ ਚਿਰ ਬਾਰੀ ਵਿੱਚ ਪਤਾਮ ਫਿੱਟ ਕਰਨ ਦਾ ਪ੍ਰਯੋਗ ਕਰਦਾ ਰਿਹਾ । ਮੈਂ ਇਸ ਬੱਚੇ ਦੇ ਯਤਨ ਵੇਖੀ ਜਾ ਰਿਹਾ ਸਾਂ ।

ਉਥੇ ਹੋਰ ਕੋਈ ਨਹੀਂ ਸੀ । ਬੱਚਾ ਸੀ ਜਾਂ ਮੈਂ ਦੂਰ ਖੜਾ ਬੱਚੇ ਵੱਲ ਵੇਖ ਰਿਹਾ ਸਾਂ । ਬੱਚਾ ਯਤਨ ਕਰਦਾ ਹੋਇਆ ਹੰਭਦਾ ਜਾ ਰਿਹਾ ਸੀ, ਪਰ ਉਹ ਆਪਣਾ ਯਤਨ ਤਿਆਗ ਨਹੀਂ ਸੀ ਰਿਹਾ । ਫੇਰ ਉਸ ਨੇ ਮੋਢਾ ਕੰਧ ਨਾਲ ਜੋੜ ਕੇ ਦੋਹਾਂ ਹੱਥਾਂ ਨਾਲ ਪਤਾਮ ਚੁੱਕਿਆ ਤੇ ਫਿੱਟ ਕਰਨ ਦਾ ਯਤਨ ਅਰੰਭਿਆ । ਦੋ ਵਾਰੀ ਪਤਾਮ ਥੱਲੇ ਡਿੱਗਿਆ, ਪਰ ਬੱਚੇ ਨੇ ਪਤਾਮ ਚੁੱਕ ਕੇ ਅੰਤ ਠੀਕ ਥਾਂ ਤੇ ਫਸਾ ਦਿੱਤਾ ।

ਜਦ ਪਤਾਮ ਠੀਕ ਥਾਂ ਖੜਾ ਹੋ ਗਿਆ, ਜਿਥੇ ਮਿਸਤਰੀ ਫਿੱਟ ਕਰਨਾ ਚਾਹੁੰਦਾ ਸੀ, ਤਾਂ ਬੱਚਾ ਪਿੱਛੇ ਹਟ ਕੇ ਵੇਖਣ ਲੱਗ ਪਿਆ । ਉਸ ਨੂੰ ਜਦ ਇਹ ਤਸੱਲੀ ਹੋ ਗਈ ਕਿ ਪਤਾਮ ਠੀਕ ਥਾਂ ਫਿਟ ਹੋ ਗਿਆ ਹੈ, ਤਾਂ ਉਸ ਦਾ ਚਿਹਰਾ ਖਿੜ ਗਿਆ । ਉਹ ਹੌਲੀ-ਹੌਲੀ ਗਿੱਧਾ ਪਾਉਣ ਲੱਗ ਪਿਆ । ਉਹ ਆਪਣੇ ਕੀਤੇ ਕੰਮ ਤੇ ਆਪ ਹੀ ਤਾੜੀਆਂ ਵਜਾਉਣ ਲੱਗ ਪਿਆ । ਬੱਚਾ ਕਿੰਨਾ ਚਿਰ ਨੱਚਦਾ ਰਿਹਾ ।

ਐਨੇ ਨੂੰ ਅੱਧੀ ਛੁੱਟੀ ਹੋ ਗਈ । ਉਸ ਦੀ ਮਾਂ ਆਈ ਤੇ ਫੁੱਲ ਵਰਗੇ ਬੱਚੇ ਨੂੰ ਚੁੱਕ ਕੇ ਲੈ ਗਈ । ਮਾਂ ਪੁੱਤ ਦੋਵੇਂ ਮੁਸਕਰਾ ਰਹੇ ਸਨ ।

ਮੈਂ ਜਿਸ ਨੂੰ ਮਿਲਣ ਆਇਆ ਸਾਂ ਉਹ ਮੁੜ ਨਾ ਆਇਆ । ਮੈਂ ਹਸਪਤਾਲ ਦੇ ਗੇਟ ਵਿੱਚੋਂ ਬਾਹਰ ਆ ਗਿਆ ।

ਧੁੱਪ ਬਹੁਤ ਤੇਜ਼ ਸੀ । ਬਹੁਤ ਗਰਮ ਲੂ ਚਲ ਰਹੀ ਸੀ । ਸੜਕ ਦੀ ਲੁੱਕ ਪਿਘਲ ਕੇ ਪਾਰੇ ਵਾਂਗ ਚਮਕ ਰਹੀ ਸੀ । ਗਰਮੀ ਕਰਕੇ ਸੜਕ ਤੇ ਬੜੀ ਸੁੰਨ ਸੀ ।

ਝੱਟ ਪੱਟ ਸੜਕ ਮੁੰਡਿਆਂ ਦੀਆਂ ਟੋਲੀਆਂ ਨਾਲ ਭਰ ਗਈ, ਕਿਉਂਕਿ ਸਕੂਲ ਵਿੱਚ ਛੁੱਟੀ ਹੋ ਗਈ ਸੀ । ਫੁੱਲਾਂ ਵਰਗੇ ਬੱਚੇ ਸਖ਼ਤ ਧੁੱਪ ਵਿੱਚ ਹੀ ਹੱਸਦੇ ਜਾ ਰਹੇ

ਸਨ । ਕੋਈ ਦੌੜਿਆ ਜਾ ਰਿਹਾ ਸੀ । ਕੋਈ ਤੇਜ਼ ਤੁਰ ਰਿਹਾ ਸੀ । ਕੋਈ ਸਾਈਕਲ ਤੇ ਸੀ । ਕੋਈ ਖ਼ੁਸ਼ੀ ਵਿੱਚ ਬੱਸਤਾ ਘੁਮਾ ਰਿਹਾ ਸੀ । ਸਭ ਬੱਚੇ ਹੱਸਦੇ ਗੁੱਟਕਦੇ ਤੇ ਨੱਚਦੇ ਜਾ ਰਹੇ ਸਨ । ਇਹ ਬੱਚੇ ਤੇਜ਼ੀ ਨਾਲ ਲੰਘ ਗਏ । ਸੜਕ ਫੇਰ ਖ਼ਾਲੀ ਹੋ ਗਈ ।

ਐਨੇ ਨੂੰ ਇੱਕ ਬੱਚਾ ਆਇਆ । ਉਸ ਕੋਲ ਬੱਸਤਾ ਸੀ । ਇਹ ਵੀ ਸ਼ਾਇਦ ਉਸੇ ਸਕੂਲ ਦਾ ਬੱਚਾ ਸੀ, ਜਿਸ ਸਕੂਲ ਦੇ ਬੱਚੇ ਪਹਿਲਾਂ ਲੰਘ ਗਏ ਸਨ । ਇਹ ਬੱਚਾ ਖੱਬਾ ਪੈਰ ਬਹੁਤ ਹੌਲੀ ਹੌਲੀ ਚੁੱਕ ਰਿਹਾ ਸੀ । ਅਸਲ ਵਿੱਚ ਉਸ ਦੀ ਜੁੱਤੀ ਟੁੱਟ ਗਈ ਸੀ ਤੇ ਉਸ ਕੋਲੋਂ ਤੁਰਿਆ ਨਹੀਂ ਸੀ ਜਾ ਰਿਹਾ । ਧੁੱਪ ਬਹੁਤ ਸੀ । ਉਸ ਲਈ ਤੁਰਨਾ ਕਠਿਨ ਸੀ, ਪਰ ਉਹ ਫੇਰ ਵੀ ਖ਼ੁਸ਼ ਜਾਪ ਰਿਹਾ ਸੀ ।

ਐਨੇ ਨੂੰ ਪਿਛਿਉਂ ਇੱਕ ਪਚਵੰਜਾ ਕੁ ਸਾਲ ਦਾ ਬੁੱਢਾ ਸਾਈਕਲ ਤੇ ਆਇਆ । ਉਹ ਬਹੁਤ ਥੱਕਿਆ ਜਾਪ ਰਿਹਾ ਸੀ । ਉਸ ਦੇ ਕੱਪੜੇ ਪਸੀਨੇ ਨਾਲ ਨੁੱਚੜ ਰਹੇ ਸਨ । ਜਦ ਸਾਈਕਲ ਵਾਲਾ ਬੁੱਢਾ ਬਰਾਬਰ ਤੇ ਆਇਆ ਤਾਂ ਬੱਚੇ ਨੇ ਬੜੇ ਪਿਆਰ ਨਾਲ ਕਿਹਾ, 'ਬਾਬਾ ਜੀ, ਰਾਮਾ ਮੰਡੀ ਤੱਕ ਬਿਠਾ ਕੇ ਲੈ ਚਲੋ । ਮੇਰੀ ਜੁੱਤੀ ਟੁੱਟ ਗਈ ਹੈ । ਨੰਗੀਂ ਪੈਰੀਂ ਧੁੱਪ ਵਿੱਚ ਤੁਰਿਆ ਨਹੀਂ ਜਾਂਦਾ । ਬੱਚਾ ਐਨਾ ਕਹਿ ਕੇ ਬਿਨਾਂ ਜੁਆਬ ਉਡੀਕਿਆਂ ਪਲਾਕੀ ਮਾਰ ਕੇ ਬੁੱਢੇ ਦੇ ਸਾਈਕਲ ਦੇ ਕੈਰੀਅਰ ਤੇ ਬੈਠ ਗਿਆ । ਬੱਚਾ ਸਾਈਕਲ ਤੇ ਬੈਠ ਕੇ ਬਹੁਤ ਖ਼ੁਸ਼ ਸੀ, ਜਿਵੇਂ ਉਹ ਆਪਣੀ ਔਕੜ ਦੂਰ ਕਰਨ ਵਿੱਚ ਸਫਲ ਹੋ ਗਿਆ ਹੋਵੇ । ਮੈਂ ਬੱਚੇ ਦੀ ਇਹ ਦਲੇਰੀ ਦੇਖ ਕੇ ਦੰਗ ਰਹਿ ਗਿਆ । ਮੈਂ ਇਉਂ ਅਨੁਭਵ ਕੀਤਾ, ਜਿਵੇਂ ਪੂਰਬਣ ਦਾ ਬੱਚਾ ਹੀ ਵੱਡਾ ਹੋ ਕੇ ਸਾਈਕਲ ਤੇ ਬੈਠ ਗਿਆ ਹੋਵੇ । ਜਦ ਤੀਕ ਬੁੱਢੇ ਦਾ ਸਾਈਕਲ ਅੱਖਾਂ ਤੋਂ ਉਹਲੇ ਨਾ ਹੋ ਗਿਆ, ਮੈਂ ਉਸ ਬੱਚੇ ਵੱਲ ਵੇਖਦਾ ਰਿਹਾ ।

ਮੈਂ ਜਿਸ ਨੂੰ ਉਡੀਕਦਾ ਸਾਂ ਉਹ ਫੇਰ ਵੀ ਨਾ ਆਇਆ । ਸੜਕ ਤੇ ਫੇਰ ਆਵਾਜਾਈ ਵੱਧਣ ਲੱਗੀ ।

ਲਾਗੇ ਹੀ ਬੱਸ ਸਟੈਂਡ ਸੀ । ਮੈਂ ਉਥੇ ਆ ਕੇ ਬੱਸ ਨੂੰ ਉਡੀਕਣ ਲੱਗਾ । ਇੱਕ ਥਾਣੇਦਾਰ ਵੀ ਉਥੇ ਆ ਗਿਆ । ਉਹ ਵੀ ਬੱਸ ਨੂੰ ਉਡੀਕਣ ਲੱਗਾ । ਕਿੰਨਾ ਚਿਰ ਕੋਈ ਬੱਸ ਨਾ ਆਈ । ਇੱਕ ਬੱਸ ਆਈ, ਪਰ ਡਰਾਈਵਰ ਨੇ ਖੜੀ ਨਾ ਕੀਤੀ । ਇੱਕ ਹੋਰ ਬੱਸ਼ ਆਈ । ਉਸ ਨੇ ਥਾਣੇਦਾਰ ਦੇ ਹੱਥ ਦੇਣ ਤੇ ਬੱਸ ਖੜੀ ਤਾਂ ਕੀਤੀ, ਪਰ ਇਹ ਕਹਿ ਕੇ 'ਬੱਸ ਵਿੱਚ ਥਾਂ ਨਹੀਂ ਹੈ' ਅੱਗੇ ਤੋਰ ਲਈ ।

ਇੱਕ ਖਾਲੀ ਰਿਕਸ਼ਾ ਵਾਲਾ ਲੰਘਿਆ । ਥਾਣੇਦਾਰ ਨੇ ਰਿਕਸ਼ਾ ਵਾਲੇ ਨੂੰ ਆਵਾਜ਼ ਮਾਰੀ । ਰਿਕਸ਼ਾ ਵਾਲੇ ਨੇ ਰਿਕਸ਼ਾ ਖੜੀ ਨਾ ਕੀਤੀ । ਥਾਣੇਦਾਰ ਨੂੰ ਬਹੁਤ ਗੁੱਸਾ ਆਇਆ, ਪਰ ਉਹ ਸਾਰਾ ਗ਼ੁੱਸਾ ਅੰਦਰ ਪੀ ਗਿਆ । ਇੱਕ ਫ਼ੌਜੀ ਮੋਟਰ ਸਾਈਕਲ ਤੇ ਲੰਘਿਆ । ਥਾਣੇਦਾਰ ਸੜਕ ਦੇ ਵਿੱਚਕਾਰ ਜਾ ਕੇ ਖੜਾ ਹੋ ਗਿਆ । ਫ਼ੌਜੀ ਨੇ ਮੋਟਰ ਸਾਈਕਲ ਖੜਾ ਤਾਂ ਕਰ ਲਿਆ, ਪਰ ਥਾਣੇਦਾਰ ਨੂੰ ਨਾ ਚੜ੍ਹਾਇਆ ।

ਥਾਣੇਦਾਰ ਗੁੱਸੇ ਨਾਲ ਲਾਲ ਪੀਲਾ ਹੋ ਰਿਹਾ ਸੀ । ਉਹ ਆਪਣੀ ਵਰਦੀ ਦੀ ਤੇ ਆਪਣੀ ਹਾਰ ਸਮਝ ਰਿਹਾ ਸੀ । ਉਹ ਨਿਰਾਸ਼ ਹੋ ਕੇ ਕਦੀ ਏਧਰ ਵੇਖਦਾ ਸੀ, ਕਦੀ ਉਧਰ ਵੇਖਦਾ ਸੀ । ਉਸ ਦੇ ਅੰਦਰ ਕਈ ਤਰ੍ਹਾਂ ਦੇ ਖ਼ਿਆਲ ਆ ਰਹੇ ਸਨ ।

ਅੰਤ ਇੱਕ ਬੱਸ ਆਉਂਦੀ ਦਿੱਸੀ । ਥਾਣੇਦਾਰ ਸੜਕ ਦੇ ਵਿੱਚਕਾਰ ਜਾ ਕੇ ਖੜਾ ਹੋ ਗਿਆ, ਜਿਵੇਂ ਤੰਗ ਪੈ ਕੇ ਉਹ ਬੱਸ ਥੱਲੇ ਆਉਣ ਲੱਗਾ ਹੋਵੇ ।

ਬੱਸ ਵਾਲੇ ਨੇ ਬੱਸ ਖੜੀ ਕੀਤੀ । ਥਾਣੇਦਾਰ ਅਗਲੇ ਦਰਵਾਜ਼ੇ ਰਾਹੀਂ ਚੜ੍ਹਨ ਲੱਗਾ । ਪਿਛਲੀ ਬਾਰੀ ਵਿੱਚੋਂ ਦੀ ਕੰਡਕਟੱਰ ਨੇ ਆਵਾਜ਼ ਮਾਰੀ, 'ਪਿੱਛਿਉਂ ਦੀ ਚੜ੍ਹੋ' ।

ਥਾਣੇਦਾਰ ਬੱਸ ਦੇ ਪਿਛਲੇ ਦਰਵਾਜ਼ੇ ਰਾਹੀਂ ਬੱਸ ਵਿੱਚ ਚੜ੍ਹਨ ਲੱਗਾ । ਕੰਡਕਟੱਰ ਨੇ ਪੁੱਛਿਆ, 'ਕਿਧਰ ਜਾਣਾ ?' 'ਜਲੰਧਰ ਸ਼ਹਿਰ' ਥਾਣੇਦਾਰ ਬੋਲਿਆ । ਕੰਡਕਟੱਰ ਨੇ ਦਰਵਾਜ਼ਾ ਲੱਤ ਨਾਲ ਰੋਕਦਿਆਂ ਕਿਹਾ, 'ਅਠਿਆਨੀ ਟੁੱਟੀ ਹੋਈ ਹੈ ? ਪਹਿਲਾਂ ਅਠਿਆਨੀ ਲਿਆਓ । ਥਾਣੇਦਾਰ ਕੰਡਕਟੱਰ ਦੀ ਲੱਤ ਪਰ੍ਹਾਂ ਕਰਕੇ ਬੱਸ ਵਿੱਚ ਚੜ੍ਹਨ ਲੱਗਾ । ਕੰਡਕਟੱਰ ਕੜਕਿਆ, 'ਥਾਣੇਦਾਰ ਸਾਹਿਬ, ਅਠਿਆਨੀ ਕੱਢੋ ਪਹਿਲਾਂ, ਮੈਂ ਮੁਫ਼ਤ ਬੱਸ ਵਿੱਚ ਨਹੀਂ ਚੜ੍ਹਨ ਦੇਣਾ, ਸੁਣਿਆ । ਛੇਤੀ ਕਰੋ, ਨਹੀਂ ਚੜ੍ਹਨਾ ਤਾਂ ਪਿੱਛੇ ਹੋ ਜਾਓ । ਐਵੇਂ ਬੱਸ ਨਾ ਲੇਟ ਕਰੋ ।'

ਥਾਣੇਦਾਰ ਨੂੰ ਬਹੁਤ ਗੁੱਸਾ ਆਇਆ, ਪਰ ਉਸ ਨੇ ਅਠਿਆਨੀ ਜੇਬ ਵਿੱਚੋਂ ਕੱਢਕੇ ਕੰਡਕਟੱਰ ਨੂੰ ਫੜਾ ਦਿੱਤੀ । ਕੰਡਕਟੱਰ ਨੇ ਲੱਤ ਚੁੱਕ ਲਈ । ਥਾਣੇਦਾਰ ਬੱਸ ਵਿੱਚ ਚੜ੍ਹ ਗਿਆ ।

ਕੰਡਕਟੱਰ ਆਪਣੀ ਜਿੱਤ ਤੇ ਬਹੁਤ ਖ਼ੁਸ਼ ਸੀ । ਮੈਂ ਇਉਂ ਅਨੁਭਵ ਕ਼ੀਤਾ ਜਿਵੇਂ ਲਾਲ ਫਰਾਕ ਵਾਲਾ ਦੋ ਸਾਲ ਦਾ ਬੱਚਾ ਹੋਰ ਵੱਡਾ ਹੋ ਕੇ ਕੰਡਕਟੱਰ ਬਣ ਗਿਆ ਹੋਵੇ ਤੇ ਉਸ ਨੇ ਆਪਣੇ ਦੇਸ਼ ਵਿੱਚ ਮੁਫ਼ਤ-ਖ਼ੋਰ ਅਫ਼ਸਰਾਂ ਨੂੰ ਸੋਧਣ ਦਾ ਫ਼ੈਸਲਾ ਕਰ ਲਿਆ ਹੋਵੇ ।

ਮੈਨੂੰ ਨਿਸਚਾ ਹੋ ਗਿਆ ਕਿ ਇਹੋ ਜਿਹੇ ਤਿੰਨ ਬੱਚਿਆਂ ਦੇ ਹੁੰਦਿਆਂ ਮੇਰੇ ਦੇਸ਼ ਦੀ ਉਸਾਰੀ ਤੇ ਖ਼ੁਸ਼ਹਾਲੀ ਨੂੰ ਕੋਈ ਨਹੀਂ ਰੋਕ ਸਕਦਾ । ਇਹ ਜ਼ਰੂਰ ਮੇਰੇ ਦੇਸ਼ ਨੂੰ ਸਵਰਗ ਬਣਾ ਦੇਣਗੇ ।

## ਅਭਿਆਸ

1. ਦੱਸੋ—1. ਨਵਾਂ ਹਸਪਤਾਲ ਬਣਨ ਤੇ ਲਿਖਾਰੀ ਨੂੰ ਕੀ ਸੰਤੁਸ਼ਟਤਾ ਸੀ ?
   2. ਮਿਸਤਰੀ ਕੀ ਕਰ ਰਿਹਾ ਸੀ ?
   3. ਬੱਚੇ ਨੇ ਕਿਹੋ ਜਿਹੇ ਕੱਪੜੇ ਪਾਏ ਹੋਏ ਸਨ ?
   4. ਬੱਚਾ ਕਿਉਂ ਖ਼ੁਸ਼ ਹੋ ਕੇ ਨੱਚਣ ਲੱਗਾ ?
   5. ਇੱਕ ਸਕੂਲ ਦਾ ਵਿਦਿਆਰਥੀ ਕਿਉਂ ਹੌਲੀ ਤੁਰ ਰਿਹਾ ਸੀ ?

6. ਸਾਈਕਲ ਤੇ ਕੌਣ ਆਇਆ ਤੇ ਬੱਚੇ ਨੇ ਕੀ ਕੀਤਾ ?
7. ਥਾਣੇਦਾਰ ਬੱਸ ਸਟੈਂਡ ਤੇ ਕੀ ਕਰ ਰਿਹਾ ਸੀ ?
8. ਬੱਸ ਵਾਲੇ ਥਾਣੇਦਾਰ ਨੂੰ ਕਿਉਂ ਨਹੀਂ ਸਨ ਚੜ੍ਹਾਉਂਦੇ ?
9. ਕੰਡਕਟਰ ਨੇ ਥਾਣੇਦਾਰ ਨੂੰ ਕੀ ਕਿਹਾ ਤੇ ਉਹ ਕਿਉਂ ਖ਼ੁਸ਼ ਸੀ ?

**2. ਇਸ ਕਹਾਣੀ ਨੂੰ ਆਪਣੇ ਸਰਲ ਸ਼ਬਦਾਂ ਵਿੱਚ ਲਿਖੋ ।**

**3. ਇਸ ਕਹਾਣੀ ਵਿੱਚੋਂ ਨਾਂਵ ਚੁਣੋ :**

ਜਿਵੇਂ—ਰਿਕਸ਼ਾ

**4. ਹੇਠ ਲਿਖੇ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :**

ਅਨੋਖੀ, ਸੰਤੁਸ਼ਟਤਾ, ਪਤਾਮ, ਮਹਿਸੂਸ, ਖੜਾਕ, ਗੁੱਸਾ, ਸੋਧਣ, ਖ਼ੁਸ਼ਹਾਲੀ ।

**5. ਵਾਕ ਪੂਰੇ ਕਰੋ**—1. ਮੈਨੂੰ ਇੱਕ ਅਨੋਖੀ.............

2. ਇਸ ਬੱਚੇ ਦਾ ਰੰਗ...............
3. ਐਨੇ ਨੂੰ ਅੱਧੀ ਛੁੱਟੀ.............
4. ਕੱਪੜੇ ਪਸੀਨੇ ਨਾਲ............

**6. ਵਾਕਾਂ ਵਿੱਚਲੀ ਖ਼ਾਲੀ ਥਾਂ ਬ੍ਰੈਕਟਾਂ ਵਿੱਚ ਦਿੱਤੇ ਸ਼ਬਦਾਂ ਵਿੱਚੋਂ ਯੋਗ ਸ਼ਬਦ ਚੁਣ ਕੇ ਭਰੋ :**

1. ਪੈਰੀਂ ਚਾਂਦੀ ਦੀਆਂ........ਪਾਈਆਂ ਹੋਈਆਂ ਸਨ । (ਘੁੰਗਰੀਆਂ, ਗਹਿਣੇ)
2. ਉਸ ਦਾ ਚਿਹਰਾ...........ਗਿਆ । (ਖਿੜ, ਟਹਿਕ)
3. ਸੜਕ ਦੀ ਲੁੱਕ........ਕੇ ਪਾਰੇ ਵਾਂਗ ਚਮਕ ਰਹੀ ਸੀ । (ਪਿਘਲ, ਜੰਮ)
4. ਮੇਰੀ ਜੁੱਤੀ..........ਗਈ ਹੈ । (ਟੁੱਟ, ਖ਼ਰਾਬ)
5. ਥਾਣੇਦਾਰ ਸੜਕ ਦੇ.........ਜਾ ਕੇ ਖੜਾ ਹੋ ਗਿਆ । (ਵਿੱਚਕਾਰ, ਉੱਤੇ)

**7. ਉਦਾਹਰਣ ਵਾਂਗ ਦਿੱਤੇ ਸ਼ਬਦਾਂ ਦੇ ਸਾਹਮਣੇ ਉਲਟ ਭਾਵਾਂ ਵਾਲੇ ਸ਼ਬਦ ਲਿਖੋ :**

1. ਅਨੋਖਾ ਸਾਧਾਰਨ
2. ਖ਼ੁਸ਼ ..........................
3. ਸੁੱਤਾ ..........................
4. ਵਿਸ਼ਾਲ ..........................
5. ਸਫਲ ..........................
6. ਬੁੱਢਾ ..........................
7. ਵੱਡਾ ..........................
8. ਥੱਲੇ ..........................
9. ਨਰਮ ..........................
10. ਗਰਮ ..........................



## ਪਾਠ ਤੀਜਾ

# ਸ: ਜੀ. ਐਸ. ਸੋਹਣ ਸਿੰਘ ਚਿੱਤਰਕਾਰ



ਬੜੇ ਭਾਗਾਂ ਦੀ ਗੱਲ ਹੁੰਦੀ ਹੈ ਕਿ ਕਿਸੇ ਬੱਚੇ ਨੂੰ ਬੱਚੇ ਦੀਆਂ ਰੁੱਚੀਆ ਸਮਝਣ ਵਾਲਾ ਪਿਤਾ ਮਿਲ ਜਾਵੇ । ਬਹੁਤ ਵੱਡੇ ਭਾਗਾਂ ਵਾਲੀ ਗੱਲ ਹੁੰਦੀ ਹੈ ਜੇ ਕਿਸੇ ਨੂੰ ਚੰਗਾ ਉਸਤਾਦ ਮਿਲ ਜਾਵੇ । ਜਦ ਚੰਗੇ ਪਿਤਾ ਅਤੇ ਚੰਗੇ ਉਸਤਾਦ ਦੇ ਉਤਸ਼ਾਹ ਨਾਲ ਕਿਸੇ ਬੱਚੇ ਨੂੰ ਆਪਣੇ ਆਪ ਨੂੰ ਕੁਝ ਬਣਾਉਣ ਦੀ ਲਗਨ ਲੱਗ ਜਾਵੇ ਤਾਂ ਬੱਚਾ ਮਹਾਨ ਪ੍ਰਾਪਤੀਆਂ ਪ੍ਰਾਪਤ ਕਰਨ ਦੇ ਸਮੱਰਥ ਹੋ ਜਾਇਆ ਕਰਦਾ ਹੈ ।

ਅੱਜ ਅਸੀਂ ਅਜਿਹੀ ਸ਼ਖ਼ਸੀਅਤ ਦੀ ਕਥਾ ਸੁਣਾਉਂਦੇ ਹਾਂ, ਜਿਸ ਨੂੰ ਚੰਗਾ ਪਿਤਾ ਤੇ ਚੰਗਾ ਉਸਤਾਦ ਮਿਲੇ ਹਨ । ਭਾਈ ਗਿਆਨ ਸਿੰਘ ਨਿਕਾਸ, ਮੋਹਰਾਕਸ਼ੀ ਦਾ ਉਸਤਾਦ ਸੀ । ਉਸ ਨੇ ਹਰਿਮੰਦਰ ਸਾਹਿਬ ਨੂੰ ਆਪਣੀ ਕਲਾ ਨਾਲ ਸ਼ਿੰਗਾਰਨ ਲਈ ਬੱਤੀ ਸਾਲ ਲਗਾਤਾਰ ਅਣਥੱਕ ਮਿਹਨਤ ਕੀਤੀ ਸੀ । ਹਰਿਮੰਦਰ ਸਾਹਿਬ ਦੇ ਅੰਦਰ, ਕੰਧਾਂ ਤੇ ਛੱਤਾਂ ਉੱਤੇ ਕੀਤੀ ਐਨੀ ਸੁੰਦਰ ਤੇ ਬਰੀਕ ਮੋਹਰਾਕਸ਼ੀ ਵੇਖਕੇ ਆਦਮੀ ਦੰਗ ਰਹਿ ਜਾਂਦਾ ਹੈ । ਮੱਲੋ ਮੱਲੀ ਮੂੰਹ ਵਿੱਚੋਂ ਵਾਹ ਵਾਹ ਤੇ ਕਮਾਲ ਸ਼ਬਦ ਨਿਕਲਦੇ ਜਾਂਦੇ ਹਨ । ਇਸ ਦੇ ਸਿਰਜਨਹਾਰ ਦੇ ਦਰਸ਼ਨ ਕਰਨ ਨੂੰ ਜੀ ਕਰਦਾ ਹੈ । ਉਸ ਤੋਂ ਬਲਿਹਾਰੇ ਜਾਣ ਨੂੰ ਜੀ ਕਰਦਾ ਹੈ ।

ਭਾਈ ਗਿਆਨ ਸਿੰਘ ਦੇ ਘਰ ਅਗਸੰਤ 1914 ਨੂੰ ਅੰਮ੍ਰਿਤਸਰ ਵਿਖੇ ਇੱਕ ਬਾਲਕ ਨੇ ਜਨਮ ਲਿਆ । ਇਸ ਬਾਲਕ ਦਾ ਨਾਂ ਸੋਹਣ ਸਿੰਘ ਰੱਖਿਆ ਗਿਆ । ਸੋਹਣ ਸਿੰਘ, ਭਾਈ ਗਿਆਨ ਸਿੰਘ ਦਾ ਸਭ ਤੋਂ ਛੋਟਾ ਲੜਕਾ ਹੈ । ਉਸ ਤੋਂ ਵੱਡੇ ਉਸ ਦੇ ਦੋ ਭਰਾ ਹੋਰ ਹਨ ।

ਸੋਹਣ ਸਿੰਘ ਬਚਪਨ ਵਿੱਚ ਹੀ ਆਪਣੇ ਪਿਤਾ ਜੀ ਨੂੰ ਚਿੱਤਰਕਾਰੀ ਕਰਦਿਆਂ, ਰੰਗਾਂ ਵਿੱਚੋਂ ਨਵੇਂ ਰੰਗ ਉਸਾਰਦਿਆਂ ਤੇ ਰੰਗਾਂ ਦੀ ਵਰਤੋਂ ਨਾਲ ਅੰਦਰਲੇ ਭਾਵ ਸਾਕਾਰ ਕਰਦਿਆਂ ਵੇਖਦਾ ਰਹਿੰਦਾ ਸੀ ਕਿ ਕਿਵੇਂ ਹਰੇ ਰੰਗ ਨਾਲ ਹਰ ਦਰਖ਼ਤ ਦਾ ਵੱਖਰਾ ਪੱਤਾ

ਬਣਾਇਆ ਜਾ ਸਕਦਾ ਹੈ। ਇਉਂ ਬਚਪਨ ਵਿੱਚ ਹੀ ਸੋਹਣ ਸਿੰਘ ਦੀ ਨਿਗਾਹ ਤੀਖਣ ਹੋ ਗਈ ਸੀ ਤੇ ਅਵਲੋਕਨ ਸ਼ਕਤੀ ਵੱਧਣ ਲੱਗ ਪਈ ਸੀ।

ਰੰਗਾਂ ਦੇ ਇਸ ਵਣਜਾਰੇ ਦਾ ਪੜ੍ਹਾਈ ਵਿੱਚ ਜੀ ਨਾ ਲੱਗਾ। ਉਹ ਅੱਖਰਾਂ ਦੀ ਬੋਲੀ ਦੀ ਥਾਂ ਰੰਗਾਂ ਦੀ ਬੋਲੀ ਵਿੱਚ ਪੜ੍ਹਨਾ ਤੇ ਲਿਖਣਾ ਚਾਹੁੰਦਾ ਸੀ। ਸੋਹਣ ਸਿੰਘ ਦੀ ਇਸ ਲਗਨ ਨੂੰ ਭਾਈ ਗਿਆਨ ਸਿੰਘ ਨੇ ਸਮਝ ਲਿਆ ਤੇ ਸੋਹਣ ਸਿੰਘ ਨੂੰ ਅੱਠਵੀਂ ਜਮਾਤ ਵਿੱਚੋਂ ਪੜ੍ਹਨਾ ਹਟਾ ਲਿਆ। ਸੋਹਣ ਸਿੰਘ ਬਹੁਤ ਵਾਰੀ ਆਪਣੇ ਪਿਤਾ ਦੇ ਨਾਲ ਹਰਿਮੰਦਰ ਸਾਹਿਬ ਵੀ ਚਲਾ ਜਾਂਦਾ ਸੀ ਤੇ ਉਥੇ ਚਿੱਤਰਕਾਰੀ ਹੁੰਦੀ ਵੇਖਦਾ ਰਹਿੰਦਾ ਸੀ।

ਭਾਈ ਗਿਆਨ ਸਿੰਘ ਆਪ ਵੀ ਸੋਹਣ ਸਿੰਘ ਨੂੰ ਚਿੱਤਰਕਾਰੀ ਦੀ ਪੂਰੀ ਸਿਖਲਾਈ ਦੇ ਸਕਦੇ ਸਨ, ਪਰ ਉਹ 'ਸ਼ਾਹ ਬਿਨਾਂ ਪੱਤ ਨਹੀਂ ਤੇ ਗੁਰੂ ਬਿਨਾਂ ਗੱਤ ਨਹੀਂ' ਅਸੂਲ ਦੇ ਧਾਰਨੀ ਸਨ। ਉਨ੍ਹਾਂ ਅਨੁਸਾਰ ਕੋਈ ਕਲਾ ਗੁਰੂ ਦੀ ਸ਼ਰਨ ਲਏ ਬਿਨਾਂ ਪੂਰਨ ਭਾਂਤ ਸਿਖੀ ਨਹੀਂ ਸੀ ਜਾ ਸਕਦੀ। ਭਾਈ ਗਿਆਨ ਸਿੰਘ ਨੇ ਸੋਹਣ ਸਿੰਘ ਨੂੰ ਸ. ਹਰੀ ਸਿੰਘ ਚਿੱਤਰਕਾਰ ਦੇ ਚਰਨਾਂ ਵਿੱਚ ਪੇਸ਼ ਕਰ ਦਿੱਤਾ। ਸੋਹਣ ਸਿੰਘ ਨੇ ਪੂਰੀ ਮਰਯਾਦਾ ਨਾਲ ਮਿਠਿਆਈ ਤੇ ਦਸਤਾਰ ਭੇਟ ਕਰਕੇ ਸ. ਹਰੀ ਸਿੰਘ ਨੂੰ ਗੁਰੂ ਧਾਰ ਲਿਆ। ਸ. ਹਰੀ ਸਿੰਘ ਬਹੁਤ ਗੁਣਵਾਨ ਕਲਾਕਾਰ ਸੀ। ਉਹ ਆਪਣੇ ਸ਼ਗਿਰਦਾਂ ਦੀਆਂ ਰੁਚੀਆਂ ਨੂੰ ਸਮਝਣ ਦੀ ਪੂਰੀ ਸਮਰਥਾ ਰੱਖਦਾ ਸੀ। ਉਹ ਪਾਰਸੀ ਨਾਟਕ-ਮੰਡਲੀਆਂ ਦੇ ਪਰਦੇ ਉੱਤੇ ਰੰਗ-ਮੰਚ ਦੀ ਸਮੱਗਰੀ ਚਿੱਤਰਿਆ ਕਰਦਾ ਸੀ। ਉਹ ਸੋਹਣ ਸਿੰਘ ਨੂੰ 1930 ਵਿੱਚ ਆਪਣੇ ਨਾਲ ਲੈ ਗਿਆ। ਸੋਹਣ ਸਿੰਘ ਉਸ ਦੀ ਅਗਵਾਈ ਵਿੱਚ ਪਰਦਿਆਂ ਉੱਤੇ ਚਿੱਤਰ ਬਣਾਉਣ ਲੱਗ ਪਿਆ। ਸੋਹਣ ਸਿੰਘ ਨੇ ਦਿੱਲੀ, ਅਲਾਹਬਾਦ, ਲਖਨਊ, ਕਾਨ੍ਹਪੁਰ, ਬੰਬਈ, ਕਲਕੱਤਾ ਆਦਿ ਸ਼ਹਿਰਾਂ ਵਿੱਚ, ਜਿੱਥੇ ਜਿੱਥੇ ਵੀ ਮਦਨ ਥੀਏਟਰੀਕਲ ਕੰਪਨੀ ਜਾਂਦੀ ਸੀ, ਜਾ ਕੇ ਸ. ਹਰੀ ਸਿੰਘ ਦੇ ਨਾਲ ਕੋਈ ਪੌਣੇ ਦੋ ਸਾਲ ਕੰਮ ਕੀਤਾ। ਸੋਹਣ ਸਿੰਘ ਦੀ ਕਲਾ-ਭੁੱਖ ਦੀ ਤ੍ਰਿਪਤੀ ਪਰਦੇ ਚਿੱਤਰ ਕੇ ਨਾ ਹੋਈ। ਉਹ ਆਪਣੇ ਢੰਗ ਨਾਲ ਰੰਗਾਂ ਦੇ ਸਮੇਲ ਵਿੱਚੋਂ ਕੁਝ ਸਿਰਜਨਾ ਚਾਹੁੰਦਾ ਸੀ। ਇਸ ਮਨੋਰਥ ਲਈ ਉਸ ਨੇ ਨਵੰਬਰ 1931 ਵਿੱਚ ਕੁਲ ਸਤਾਰਾਂ ਸਾਲ ਉਮਰ ਵਿੱਚ ਅੰਮ੍ਰਿਤਸਰ ਵਿਖੇ ਸੁਤੰਤਰ ਤੌਰ ਤੇ ਚਿੱਤਰਕਾਰੀ ਦਾ ਆਪਣਾ ਕੰਮ ਅਰੰਭ ਕਰ ਦਿੱਤਾ।

ਸੋਹਣ ਸਿੰਘ ਨੇ ਆਪਣੇ ਪਿਤਾ ਕੋਲੋਂ ਤਪੀਸਰ ਵਰਗੀ ਇਕਾਗਰਤਾ, ਸ਼ਕਤੀਸ਼ਾਲੀ ਲਗਨ, ਦ੍ਰਿੜ੍ਹਤਾ ਪ੍ਰਾਪਤ ਕਰ ਲਈ ਸੀ ਤੇ ਆਪਣੇ ਉਸਤਾਦ ਕੋਲੋਂ ਪਰਦੇ ਚਿੱਤਰ ਕੇ ਰੰਗਾਂ ਦੀ ਸੁਚੱਜੀ ਵਰਤੋਂ ਨਾਲ ਮਾਹੌਲ ਸਿਰਜਨ ਤੇ ਅਨੁਪਾਤ ਵਿਧੀ ਨਾਲ ਚਿੱਤਰ ਵਿੱਚ ਤੀਜੀ ਦਿਸ਼ਾ ਅਤੇ ਡੂੰਘਿਆਈ ਲਿਆਉਣ ਦੀ ਵਿਧੀ ਸਮਝ ਲਈ ਸੀ। ਰੰਗਾਂ ਦੀ ਆਤਮਾ ਸਮਝਣ ਦੀ ਅਨੋਖੀ ਸੂਝ ਸੋਹਣ ਸਿੰਘ ਵਿੱਚ ਜਮਾਂਦਰੂ ਸੀ। ਉਸ ਨੇ ਇੱਕ ਨੁਕਤੇ ਤੇ ਇੱਕ ਨਿੱਕੀ ਜਿਹੀ ਲਕੀਰ ਨੂੰ ਯੋਗ ਥਾਂ ਤੇ ਲਾ ਕੇ ਭਾਵ

ਸਿਰਜਨ ਦੀ ਜਾਚ ਬਹੁਤ ਛੋਟੀ ਉਮਰ ਵਿੱਚ ਹੀ ਸਿਖ ਲਈ ਸੀ। ਪਾਰਸੀ ਨਾਟਕ ਮੰਡਲੀਆਂ ਵਿੱਚ ਕੰਮ ਕਰਨ ਅਤੇ ਉਨ੍ਹਾਂ ਦੇ ਇਤਿਹਾਸਕ ਨਾਟਕ ਵੇਖਣ ਨਾਲ ਸੋਹਣ ਸਿੰਘ ਨੂੰ ਇਤਿਹਾਸਕ ਵਿਅਕਤੀਆਂ ਦੇ ਪਹਿਰਾਵਿਆਂ ਦਾ ਸ਼ੁੱਧ ਗਿਆਨ ਹੋ ਗਿਆ ਸੀ। ਮਹਾਨ ਯੋਧਿਆਂ ਦੀ ਸ਼ਖ਼ਸੀਅਤ ਅਤੇ ਚਿਹਰਿਆਂ ਦੇ ਪ੍ਰਭਾਵ ਉਸਾਰਨ ਦੀ ਜਾਚ ਆ ਗਈ ਸੀ।

ਇਨ੍ਹਾਂ ਸਭ ਪ੍ਰਭਾਵਾਂ ਦੇ ਅਧੀਨ ਸੋਹਣ ਸਿੰਘ ਨੇ ਸਭ ਤੋਂ ਪਹਿਲਾਂ 'ਬੰਦਾ ਬਹਾਦਰ' ਚਿੱਤਰ 1932 ਵਿੱਚ ਬਣਾਇਆ ਤੇ ਆਪ ਹੀ ਛਪਵਾਇਆ। ਲੋਕਾਂ ਨੇ ਇਸ ਨੂੰ ਬਹੁਤ ਸਲਾਹਿਆ। ਇਸ ਚਿੱਤਰ ਦੀਆਂ ਦੋ ਮਹੀਨਿਆਂ ਵਿੱਚ ਤਿੰਨ ਐਡੀਸ਼ਨਾਂ ਛਪੀਆਂ। ਇਸ ਚਿੱਤਰ ਦੇ ਛਪਣ ਨਾਲ ਅਠਾਰਾਂ ਸਾਲ ਦਾ ਜੁਆਨ ਕਲਾਕਾਰ, ਕਲਾਕਾਰਾਂ ਦੀ ਕਤਾਰ ਵਿੱਚ ਆ ਖੜੋਤਾ।

ਏਸੇ ਸਾਲ ਖੜਕਪੁਰ ਦੀ ਰਾਮਗੜ੍ਹੀਆ ਸਭਾ ਲਈ ਸੋਹਣ ਸਿੰਘ ਨੇ ਸ. ਜੱਸਾ ਸਿੰਘ ਰਾਮਗੜ੍ਹੀਆ ਦੀ ਤਸਵੀਰ ਬਣਾਈ। ਇਸ ਵਿੱਚ ਸ. ਜੱਸਾ ਸਿੰਘ ਨੂੰ ਯੁੱਧ ਵਿੱਚ ਆਪਣੀ ਤੇਗ਼ ਬਹੁਤ ਨਿਪੁੰਨਤਾ ਨਾਲ ਚਲਾਉਂਦਿਆਂ ਵਿਖਾਇਆ ਗਿਆ ਹੈ। ਇਹ ਤਸਵੀਰ ਬਹੁਤ ਸਲਾਹੀ ਗਈ ਤੇ ਆਪ ਨੂੰ ਚਾਂਦੀ ਦੇ ਤਗ਼ਮੇਂ ਨਾਲ ਸਨਮਾਨਿਆ ਗਿਆ। ਇਹ ਤਸਵੀਰ ਉਥੇ ਹੀ ਵਿਕ ਗਈ। ਸੋਹਨ ਸਿੰਘ ਨੇ ਸ. ਜੱਸਾ ਸਿੰਘ ਰਾਮਗੜ੍ਹੀਆ ਦੀ ਹੋਰ ਤਸਵੀਰ 1961 ਵਿੱਚ ਬਣਾਈ। ਅੱਜ ਕੱਲ ਇਹ ਤਸਵੀਰ ਸ੍ਰੀ ਹਰਿਮੰਦਰ ਸਾਹਿਬ ਦੇ ਅਜਾਇਬ ਘਰ ਵਿੱਚ ਸ਼ੋਭ ਰਹੀ ਹੈ।

ਸੋਹਣ ਸਿੰਘ ਸਿਦਕ ਤੇ ਦ੍ਰਿੜਤਾ ਨਾਲ ਆਪਣੇ ਕੰਮ ਵਿੱਚ ਜੁੱਟ ਗਿਆ। ਰੰਗ ਨਾਲ ਵੱਖ-ਵੱਖ ਭਾਵ ਸਿਰਜਣ ਦਾ ਅਭਿਆਸ ਕਰਦਾ ਗਿਆ। ਸੋਹਣ ਸਿੰਘ ਨੇ ਲਕੀਰਾਂ, ਰੰਗਾਂ, ਪਾਣੀ ਦੇ ਰੰਗਾਂ, ਤੇਲ ਦੇ ਰੰਗਾਂ ਭਾਵ ਵੱਖ-ਵੱਖ ਮਾਧਿਅਮ ਰਾਹੀਂ ਆਪਣੀ ਸਿਰਜਣਾ ਕੀਤੀ ਹੈ। ਸੋਹਣ ਸਿੰਘ ਨੇ 'ਸ੍ਰੀ ਹਰਿਮੰਦਰ ਸਾਹਿਬ' ਤੇ 'ਵਿਦਿਆ ਪ੍ਰਚਾਰ' ਵਰਗੇ ਯਥਾਰਥਵਾਦੀ ਚਿੱਤਰ ਤੇਲ ਦੇ ਰੰਗਾਂ ਵਿੱਚ ਬਣਾਏ। 'ਗਗਨ ਮੈ ਥਾਲੁ' 'ਹੇਮ ਕੁੰਟ', 'ਦਿਮਾਗੀ ਖ਼ੱਲਲ' ਆਦਿ ਕਈ ਚਿੱਤਰ ਪਾਣੀ ਦੇ ਰੰਗਾ ਵਿੱਚ ਬਣਾਏ ਹਨ। 'ਮੋਤੀ' ਵਰਗਾ ਚਿੱਤਰ ਕੇਵਲ ਲਕੀਰਾਂ ਨਾਲ ਬਣਾਇਆ। ਤੇਲ ਦੇ ਰੰਗਾਂ ਦਾ ਭਾਵ ਇਹ ਹੁੰਦਾ ਹੈ ਕਿ ਇਹ ਰੰਗ ਕੇਵਲ ਤੇਲ ਵਿੱਚ ਹੀ ਘੁੱਲ ਸਕਦੇ ਹਨ ਤੇ ਪਾਣੀ ਦੇ ਰੰਗ ਕੇਵਲ ਪਾਣੀ ਵਿੱਚ ਹੀ ਘੁੱਲ ਸਕਦੇ ਹਨ। ਤੇਲ-ਰੰਗਾਂ ਤੇ ਪਾਣੀ-ਰੰਗਾਂ ਰਾਹੀਂ ਚਿਤਰ ਬਣਾਉਣ ਦੀ ਵਿਧੀ ਵੀ ਵੱਖ-ਵੱਖ ਹੁੰਦੀ ਹੈ। ਸੋਹਣ ਸਿੰਘ ਨੇ ਦੋਹਾਂ ਵਿਧੀਆਂ ਵਿੱਚ ਸਫਲਤਾ ਪ੍ਰਾਪਤ ਕੀਤੀ ਹੈ।

ਸੋਹਣ ਸਿੰਘ ਨੇ ਜਿੱਥੇ 'ਗੁਰੂ ਗੋਬਿੰਦ ਸਿੰਘ', 'ਬੰਦਾ ਬਹਾਦਰ' ਆਦਿ ਵਰਗੇ ਚਿੱਤਰ ਵੀ ਬਣਾਏ ਹਨ ਜਿਨ੍ਹਾਂ ਵਿੱਚ ਚਿਹਰਿਆਂ ਦਾ ਖ਼ਾਸ ਪ੍ਰਭਾਵ ਸਿਰਜਣ ਦਾ ਸਫਲ ਯਤਨ ਕੀਤਾ ਹੈ, ਉਥੇ ਭੂਦ੍ਰਿਸ਼ ਵੀ ਬਣਾਏ ਹਨ ਜਿਨ੍ਹਾਂ ਵਿੱਚ ਪ੍ਰਾਕਿਰਤਕ ਮਾਹੌਲ

ਸਿਰਜਿਆ ਹੋਇਆ ਹੈ। 'ਤਾਜ ਮਹਲ' ਵਰਗੇ ਚਿੱਤਰ ਵੀ ਸਿਰਜੇ ਹਨ।

ਸੋਹਣ ਸਿੰਘ ਨੇ ਗੁਰਬਾਣੀ ਦੀਆਂ ਤੁਕਾਂ ਨੂੰ ਚਿੱਤਰ ਰਾਹੀਂ ਪੇਸ਼ ਕਰਨ ਦੀ ਗੁੜ੍ਹਤੀ ਆਪਣੇ ਪਿਤਾ ਕੋਲੋਂ ਲਈ ਹੈ ਤੇ ਇਨ੍ਹਾਂ ਚਾਰ ਤੁਕਾਂ ਦੇ ਆਤਮਕ ਪ੍ਰਭਾਵ ਪ੍ਰਗਟਾਉਣ ਲਈ ਬਹੁਤ ਸੁੰਦਰ ਚਿੱਤਰ ਬਣਾਏ ਹਨ :

– ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ
ਤਾਰਿਕਾ ਮੰਡਲ ਜਨਕ ਮੋਤੀ
– ਭਿੰਨੀ ਰੈਨੜੀਏ ਚਮਕਣਿ ਤਾਰੇ
ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ
– ਨੰਮੋ ਅੰਧਕਾਰੇ
– ਆਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ

ਸੋਹਣ ਸਿੰਘ ਬਹੁ-ਪੱਖੀ ਚਿੱਤਰਕਾਰ, ਕਲਾਤਮਕ ਚਿੱਤਰ ਵੀ ਬਣਾਉਂਦਾ ਹੈ ਤੇ ਆਪਣੀ ਰੋਜ਼ੀ ਕਮਾਉਣ ਲਈ ਵਿਉਪਾਰਕ ਚਿੱਤਰ ਵੀ ਬਣਾਉਂਦਾ ਹੈ। ਆਪਣੀ ਰੋਜ਼ੀ ਕਮਾਉਣ ਲਈ ਉਹ ਕੈਲੰਡਰਾਂ ਦੀਆਂ ਤਸਵੀਰਾਂ ਵੀ ਬਹੁਤ ਬਣਾਉਂਦਾ ਹੈ। ਇਨ੍ਹਾਂ ਕੈਲੰਡਰਾਂ ਵਿੱਚ ਆਪਣਾ ਅਨੋਖਾ ਰੰਗ ਹੁੰਦਾ ਹੈ, ਜਿਸ ਕਰਕੇ ਇਹ ਬਹੁਤ ਸਲਾਹੇ ਜਾਂਦੇ ਹਨ।

ਸੋਹਣ ਸਿੰਘ ਦੇ ਬੁਰਸ਼ ਵਿੱਚ ਤੇ ਕਲਮ ਦੀ ਨੋਕ ਵਿੱਚ ਅਨੋਖਾ ਵਿਅੰਗ ਵੀ ਹੈ। ਇਸ ਕਰਕੇ ਉਹ ਕਈ ਸਾਲ ਚੰਗੇ ਨੈਤਿਕ ਪਰਚਿਆਂ ਲਈ ਕਾਰਟੂਨ ਵੀ ਬਣਾਉਂਦਾ ਰਿਹਾ ਹੈ। ਅੱਜ ਕੱਲ ਕਾਰਟੂਨ ਨਹੀਂ ਬਣਾਉਂਦਾ। ਸੋਹਣ ਸਿੰਘ ਨੇ ਕਈ ਕਿਤਾਬਾਂ ਦੇ ਮੁੱਖ ਚਿੱਤਰ ਤੇ ਕਈ ਕਿਤਾਬਾਂ ਦੀਆਂ ਚੋਲੀਆਂ ਵੀ ਬਣਾਈਆਂ ਹਨ। ਏਸ ਕਲਾ ਦਾ ਉੱਤਮ ਨਮੂਨਾ 'ਕਲਜੁਗਿ ਰਥੁ ਅਗਨਿ ਕਾ' ਦੀ ਚੋਲੀ ਹੈ। ਪੰਜਾਬ ਵਿੱਚ ਹੀ ਨਹੀਂ ਭਾਰਤ ਵਿੱਚ ਵੀ ਅਜੇ ਤੀਕ ਇਹੋ ਜਿਹੀ ਚੋਲੀ ਨਹੀਂ ਛਪੀ ਹੋਣੀ। ਕਿਉਂਕਿ ਸੋਹਣ ਸਿੰਘ ਨੂੰ ਗੁਰਬਾਣੀ ਦੀ ਤੁਕ ਦੀ ਆਤਮਾ ਨੂੰ ਚੰਗੀ ਤਰ੍ਹਾਂ ਸਮਝਣ ਦੀ ਸੂਝ ਵਿਰਸੇ ਵਿੱਚੋਂ ਮਿਲੀ ਹੈ, ਇਸ ਲਈ ਉਸ ਨੇ ਇਸ ਚੋਲੀ ਵਿੱਚ ਇਸ ਤੁਕ 'ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ' ਦਾ ਅਸਲੀ ਭਾਵ ਪੇਸ਼ ਕਰਨ ਦਾ ਕਮਾਲ ਹਾਸਲ ਕੀਤਾ ਹੈ। ਇਸ ਚਿੱਤਰ ਵਿੱਚ ਬੁਰਸ਼ ਦੀ ਲੱਗੀ ਹਰ ਛੋਹ 'ਕਲਯੁਗ' ਦੀ ਅਸਲੀ ਆਤਮਾ ਨੂੰ ਸਾਕਾਰਨ ਵਿੱਚ ਸਫ਼ਲ ਹੋ ਜਾਂਦੀ ਹੈ।

ਸੋਹਣ ਸਿੰਘ ਬਹੁਤ ਸਾਰੀਆਂ ਕੋਮਲ ਕਲਾ ਅਕੈਡਮੀਆਂ, ਕੋਮਲ ਕਲਾ ਕਮੇਟੀਆਂ ਅਤੇ ਕੋਮਲ ਕਲਾ ਸੰਸਥਾਵਾਂ ਦਾ ਮੈਂਬਰ, ਸੰਚਾਲਕ ਤੇ ਮੁੱਖੀ ਹੈ। ਸੋਹਣ ਸਿੰਘ ਦੀਆਂ ਬਹੁਤ ਸਾਰੀਆਂ ਕਿਰਤਾਂ ਨੂੰ ਸਨਮਾਨਿਆ ਗਿਆ ਹੈ। ਉਸ ਦੀਆਂ ਗਗਨ ਮੈ ਥਾਲੁ, ਹੇਮ ਕੁੰਟ ਵਰਗੀਆਂ ਉੱਤਮ ਕਿਰਤਾਂ ਅਮਰੀਕਾ ਦੇ ਐਲ. ਟੀ. ਵੈਨਟਿੰਕ ਵਾਸ਼ਿੰਗਟਨ ਵਰਗਿਆਂ ਨੇ ਖ਼ਰੀਦੀਆਂ ਹੋਈਆਂ ਹਨ। ਹੰਡੋਲ ਵਰਗੀ ਰਚਨਾ ਅਮਰੀਕਾ

ਦੇ ਸਟੈਫਨ ਪੀ. ਹੇਲਰ ਕੋਲ ਹੈ ।

ਸੋਹਣ ਸਿੰਘ ਨੇ ਗੁਰਬਾਣੀ ਦੀਆਂ ਤੁਕਾਂ ਤੇ ਹੀ ਚਿੱਤਰ ਨਹੀਂ ਬਣਾਏ, ਗੁਰਸਿੱਖ ਇਤਿਹਾਸ ਵਿੱਚੋਂ ਘਟਨਾਵਾਂ ਲੈ ਕੇ ਵੀ ਚਿੱਤਰ ਬਣਾਏ ਹਨ ।

ਸੋਹਣ ਸਿੰਘ ਪਿਛਲੇ ਪੰਜਾਹ ਸਾਲ ਤੋਂ ਸਿਦਕ, ਲਗਨ ਤੇ ਦ੍ਰਿੜ੍ਹਤਾ ਨਾਲ ਚਿੱਤਰ ਕਲਾ ਵਿੱਚ ਜੁਟਿਆ ਹੋਇਆ ਹੈ ।

ਸੋਹਣ ਸਿੰਘ ਨੇ ਆਪਣੇ ਆਪ ਨੂੰ ਸਾਧਿਆ ਹੋਇਆ ਹੈ । ਉਸ ਨੂੰ ਆਪਣੇ ਕਿੱਤੇ ਨਾਲ ਅਥਾਹ ਪਿਆਰ ਹੈ । ਉਹ ਚਿੱਤਰਕਾਰੀ ਨੂੰ ਸਿਮਰਨ ਸਮਝਦਾ ਹੈ । ਇਸ ਕਰਕੇ ਉਸ ਦੀ ਸ਼ਖ਼ਸੀਅਤ ਵਿੱਚ ਅਨੋਖਾ ਰੰਗ ਹੈ, ਅਨੋਖੀ ਹਲੀਮੀ ਹੈ, ਪਰ ਸੱਚ ਕਹਿਣ ਦੀ ਦਲੇਰੀ ਹੈ ।

ਸੋਹਣ ਸਿੰਘ ਆਧੁਨਿਕ ਚਿੱਤਰ ਕਲਾ ਨੂੰ ਚਿੱਤਰਕਾਰ ਦੀ ਮਿਹਨਤ ਨਾ ਕਰਨ ਦੀ ਰੁੱਚੀ ਦਾ ਸਿੱਟਾ ਕਹਿੰਦਾ ਹੈ । ਉਹ ਚਿੱਤਰ ਵਿੱਚ ਡੂੰਘਿਆਈ ਲਿਆਉਣ ਦੇ ਹੱਕ ਵਿੱਚ ਤਾਂ ਹੈ, ਪਰ ਉਹ ਐਵੇਂ ਕਲਾ–ਰਹਿਤ ਰੰਗ ਭਰਨ ਨਾਲ ਅਸਪੱਸ਼ਟਤਾ ਉਸਾਰਨ ਦੇ ਹੱਕ ਵਿੱਚ ਨਹੀਂ ਹੈ ।

ਅਸਲ ਵਿੱਚ ਸੋਹਣ ਸਿੰਘ, ਸਿੱਖ ਚਿੱਤਰਕਲਾ ਦੀ ਉਪਜ ਹੈ, ਇਸ ਲਈ ਉਸ ਦੇ ਸਭ ਚਿੱਤਰਾਂ ਵਿੱਚ ਸੋਹਜ ਸੁਆਦੀ ਸਪੱਸ਼ਟਤਾ ਤੇ ਕਲਾਤਮਕ ਡੂੰਘਿਆਈ ਹੈ ।

ਉਸ ਦੇ ਦੋਵੇਂ ਲੜਕੇ ਸੁਰਿੰਦਰ ਸਿੰਘ (1938) ਤੇ ਸਤਪਾਲ ਦਾਨਿਸ਼ (1949) ਬਹੁਤ ਵਧੀਆ ਕਲਾਕਾਰ ਹਨ । ਸੁਰਿੰਦਰ ਸਿੰਘ ਜਿੱਥੇ ਬਹੁਤ ਸਧਾਰਨ ਆਮ ਯੰਤਰਾਂ ਨਾਲ ਬਲਾਕ ਬਣਾਉਣ ਦਾ ਨਿਪੁੰਨ ਉਸਤਾਦ ਹੈ, ਉਥੇ ਬਹੁਤ ਵਧੀਆ ਫ਼ੋਟੋਗਰਾਫਰ ਤੇ ਕੁਦਰਤੀ ਰੰਗਾਂ ਵਾਲੀਆਂ ਫ਼ਿਲਮਾਂ ਬਣਾਉਣ ਦਾ ਵੀ ਮਾਹਿਰ ਹੈ । ਡਾ: ਦਿਲਜੀਤ ਸਿੰਘ ਦੇ ਅਪਰੇਸ਼ਨ ਦੀਆਂ ਸਾਰੀਆਂ ਫ਼ਿਲਮਾਂ ਸੁਰਿੰਦਰ ਸਿੰਘ ਨੇ ਹੀ ਬਣਾਈਆਂ ਹਨ । ਦਾਨਿਸ਼ ਚੰਗਾ ਫ਼ੋਟੋਗਰਾਫ਼ਰ ਹੀ ਨਹੀਂ ਹੈ, ਸਗੋਂ ਬਹੁਤ ਸੂਝਵਾਨ ਲਿਖਾਰੀ ਵੀ ਹੈ ।

ਜੀ. ਐਸ. ਸੋਹਣ ਸਿੰਘ, ਸੁਰਿੰਦਰ ਸਿੰਘ ਤੇ ਦਾਨਿਸ਼ ਤਿੰਨੇ ਹਰ ਚਿੱਤਰ, ਹਰ ਫ਼ੋਟੋ ਅਤੇ ਫ਼ੋਟੋ ਦੇ ਹਰ ਬਲਾਕ ਨੂੰ ਰਲ ਕੇ, ਵਿੱਚਾਰ ਕੇ ਹੋਰ ਸੋਹਣਾ ਬਣਾਉਣ ਦਾ ਯਤਨ ਕਰਦੇ ਹਨ, ਜਿਸ ਕਰਕੇ ਵਧੀਆ ਰੰਗੀਨ ਬਲਾਕ ਬਣਾਉਣ ਵਿੱਚ ਇਹ ਬਹੁਤ ਪ੍ਰਸਿੱਧ ਹਨ ।

## ਅਭਿਆਸ

1. ਦੱਸੋ–1. ਚੰਗੇ ਭਾਗਾਂ ਵਾਲਾ ਬੱਚਾ ਕਿਹੜਾ ਮੰਨਿਆ ਜਾਂਦਾ ਹੈ ?

2. ਭਾਈ ਗਿਆਨ ਸਿੰਘ ਕੌਣ ਸੀ ?

3. ਸੋਹਣ ਸਿੰਘ ਕੱਦ ਪੈਦਾ ਹੋਇਆ ?

4. ਸੋਹਣ ਸਿੰਘ ਨੇ ਕਿਸ ਨੂੰ ਗੁਰੂ ਧਾਰਿਆ ?

5. ਸੋਹਣ ਸਿੰਘ ਨੇ ਆਪਣਾ ਵੱਖਰਾ ਕੰਮ ਕੱਦ ਸ਼ੁਰੂ ਕੀਤਾ ?

6. ਸੋਹਣ ਸਿੰਘ ਨੇ ਪਹਿਲੀ ਤਸਵੀਰ ਕਿਹੜੀ ਬਣਾਈ ?

7. ਸੋਹਣ ਸਿੰਘ ਕਿਹੜੇ-ਕਿਹੜੇ ਮਾਧਯਮ ਰਾਹੀਂ ਚਿੱਤਰ ਬਣਾਉਂਦਾ ਹੈ ?

8. ਸੋਹਣ ਸਿੰਘ ਨੇ ਕਿਹੜੀਆਂ ਤੁੱਕਾਂ ਦੇ ਆਧਾਰ ਤੇ ਚਿੱਤਰ ਬਣਾਏ ਹਨ ?

9. ਸੋਹਣ ਸਿੰਘ ਰੋਜ਼ੀ ਕਮਾਉਣ ਲਈ ਖ਼ਾਸ ਕੰਮ ਕੀ ਕਰਦਾ ਹੈ ?

10. ਸੋਹਣ ਸਿੰਘ ਦੀ ਬਣਾਈ ਵਧੀਆ ਚੋਲੀ ਕਿਹੜੀ ਹੈ ?

11. ਸੋਹਣ ਸਿੰਘ ਦੇ ਲੜਕੇ ਕੀ ਕਰਦੇ ਹਨ ?

2. ਸੋਹਣ ਸਿੰਘ ਦੇ ਉੱਤੇ ਦਸ ਵਾਕ ਲਿਖੋ ।

3. ਉਦਾਹਰਣ ਵਾਂਗ ਪਾਠ ਵਿੱਚੋਂ ਦਸ ਆਮ ਨਾਂਵ ਲਿਖੋ :

ਜਿਵੇਂ—ਕੰਧ

4. ਹੇਠਲੇ ਵਾਕ ਪੂਰੇ ਕਰੋ :

1. ਅਸੀਂ ਐਸੀ ਸ਼ਖ਼ਸੀਅਤ ਦੀ ਕਥਾ........... ।

2. ਇਸ ਬਾਲਕ ਦਾ ਨਾਂ........... ।

3. ਰੰਗਾਂ ਦੇ ਵਣਜਾਰੇ ਦਾ ਪੜ੍ਹਾਈ........... ।

4. ਭਿੰਨੀ ਰੈਨੜੀਏ.......... ।

5. ਨੈਤਿਕ ਪਰਚਿਆਂ ਲਈ ਕਾਰਟੂਨ........... ।

6. ਲੋਕਾਂ ਨੇ ਇਸ ਨੂੰ ਬਹੁਤ............ ।

5. ਹੇਠ ਲਿਖੇ ਵਾਕਾਂ ਵਿੱਚ ਖ਼ਾਲੀ ਥਾਂ ਪੂਰੀ ਕਰੋ :

1. ਸੋਹਣ ਸਿੰਘ ਦੇ ਬੁਰਸ਼ ਵਿੱਚ ਤੇ ਕਲਮ ਦੀ ਨੋਕ ਵਿੱਚ.........ਵੀ ਹੈ ।

2. ਭਾਈ ਗਿਆਨ ਸਿੰਘ.........ਦਾ ਉਸਤਾਦ ਸੀ ।

3. ਬਚਪਨ ਵਿੱਚ ਹੀ ਸੋਹਣ ਸਿੰਘ ਦੀ..........ਤੀਖਣ ਹੋ ਗਈ ਸੀ ।

4. ਉਸ ਤੋਂ.........ਜਾਣ ਨੂੰ ਜੀ ਕਰਦਾ ਹੈ ।

5. ਗੁਰੂ ਬਿਨਾਂ..........ਨਹੀਂ, ਸ਼ਾਹ ਬਿਨਾਂ...........ਨਹੀਂ ।

6. ਸੋਹਣ ਸਿੰਘ..........ਨਾਲ ਆਪਣੇ.........ਵਿੱਚ ਜੁੱਟ ਗਿਆ ।

6. ਖ਼ਾਸ ਨਾਂਵ ਲਿਖੋ :

ਜਿਵੇਂ—ਗਿਆਨ ਸਿੰਘ

7. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :

ਜਮਾਤ, ਬਚਪਨ, ਸ਼ਰਨ, ਸਿਰਜਨਹਾਰ, ਉਸਤਾਦ, ਲਗਨ, ਅਨੁਸਾਰ, ਅਵਲੋਕਨ, ਸ਼ਕਤੀ, ਮਾਧਯਮ, ਸਮੱਰਥ ।



# ਗੁਰੂ ਕਾ ਲੰਗਰ ਤੇ ਅਕਬਰ ਬਾਦਸ਼ਾਹ

ਗੋਇੰਦਵਾਲ ਵਿਖੇ ਗੁਰੂ ਅਮਰਦਾਸ ਜੀ ਦੀ ਸ਼ੋਭਾ ਸਾਰੇ ਫੈਲ ਗਈ । ਸੰਗਤਾਂ ਦੂਰੋਂ ਦੂਰੋਂ ਦਰਸ਼ਨ ਕਰਨ ਆਉਣ ਲੱਗ ਪਈਆਂ । ਸੰਗਤਾਂ ਦਾ ਬਿਆਸ ਦੇ ਪਤਨ ਉੱਤੇ ਕਈ ਰਾਹੀਆਂ, ਫ਼ੌਜੀਆਂ, ਸਾਧਾਂ ਤੇ ਸੰਤਾਂ ਨਾਲ ਮੇਲ ਹੁੰਦਾ ਰਹਿੰਦਾ ਸੀ । ਇਉਂ ਗੁਰੂ ਸਾਹਿਬ ਦੇ ਸਾਂਝੇ ਲੰਗਰ ਤੇ ਸਾਂਝੀ ਬਾਉਲੀ ਦੀ ਕੀਰਤੀ ਦਿੱਲੀ ਤੇ ਲਾਹੌਰ ਦਰਬਾਰ ਤੱਕ ਪੁੱਜ ਗਈ । ਕਈ ਕਾਫ਼ਲੇ, ਜਿਹੜੇ ਏਸ ਪਤਨ ਤੋਂ ਲੰਘਦੇ ਸਨ, ਉਹ ਵੀ ਗੁਰੂ ਸਾਹਿਬ ਦੇ ਦਰਸ਼ਨ ਕੀਤੇ ਬਿਨਾਂ ਅੱਗੇ ਨਹੀਂ ਸੀ ਤੁਰਦੇ ।

ਅਕਬਰ ਬਾਦਸ਼ਾਹ ਨੂੰ ਵੀ ਗੁਰੂ ਸਾਹਿਬ ਦੇ ਸਾਂਝੇ ਲੰਗਰ ਦੀ ਵਡਿਆਈ ਤੇ ਸ਼ੋਭਾ ਦੀ ਖ਼ਬਰ ਪੁੱਜੀ ਕਿ ਕਿਵੇਂ ਸਭ ਜਾਤਾਂ ਦੇ ਲੋਕ ਇੱਕ ਥਾਂ ਬੈਠ ਕੇ ਸਾਂਝੇ ਲੰਗਰ ਵਿੱਚੋਂ ਭੋਜਨ ਛਕਦੇ ਹਨ । ਅਕਬਰ ਬਾਦਸ਼ਾਹ ਬਹੁਤ ਸਿਆਣਾ ਸੀ । ਉਹ ਆਪਣੀ ਪਰਜਾ ਦੇ ਧਾਰਮਿਕ ਅਸਥਾਨ ਬੜੀ ਸ਼ਰਧਾ ਨਾਲ ਵੇਖਣ ਜਾਇਆ ਕਰਦਾ ਸੀ । ਅਕਬਰ ਗੁਰੂ ਸਾਹਿਬ ਦੀ ਸ਼ੋਭਾ ਸੁਣ ਕੇ ਗੋਇੰਦਵਾਲ ਵਿਖੇ ਗੁਰੂ ਸਾਹਿਬ ਦੇ ਦਰਸ਼ਨ ਕਰਨ ਆਇਆ । ਅਕਬਰ ਵਿੱਚ ਇੱਕ ਬੜੀ ਖ਼ੂਬੀ ਸੀ । ਉਹ ਜਦ ਕਿਸੇ ਧਾਰਮਿਕ ਅਸਥਾਨ ਤੇ ਜਾਇਆ ਕਰਦਾ ਸੀ, ਤਾਂ ਉਸ ਅਸਥਾਨ ਦੀ ਧਾਰਮਿਕ ਮਰਯਾਦਾ ਦਾ ਪੂਰਾ ਧਿਆਨ ਰੱਖਿਆ ਕਰਦਾ ਸੀ ।

ਅਕਬਰ ਗੋਇੰਦਵਾਲ ਬਾਦਸ਼ਾਹ ਬਣ ਕੇ ਕਿਸੇ ਲਕਸ਼ਰ ਨਾਲ ਨਹੀਂ ਸੀ ਆਇਆ, ਸਗੋਂ ਇੱਕ ਸ਼ਰਧਾਲੂ ਵਾਂਗ ਆਇਆ ਸੀ । ਉਸ ਦੇ ਨਾਲ ਕੁਝ ਕੁ ਸੇਵਾਦਾਰ ਹੀ ਸਨ ।

ਅਕਬਰ ਜਦ ਗੁਰੂ ਸਾਹਿਬ ਦੇ ਦੀਵਾਨ ਲਾਗੇ ਪੁੱਜਾ, ਤਾਂ ਉਸ ਨੇ ਆਪਣੀ ਜੁੱਤੀ ਲਾਹ ਲਈ । ਨਾਲ ਆਏ ਸੇਵਾਦਾਰ ਉਸ ਦੇ ਪੈਰ ਰੱਖਣ ਲਈ ਧਰਤੀ ਤੇ ਰੇਸ਼ਮੀ ਕੱਪੜਾ ਵਿਛਾਉਣ ਲੱਗ ਪਏ ।

ਅਕਬਰ ਨੇ ਕਿਹਾ, 'ਕੱਪੜਾ ਨਾ ਵਿਛਾਓ, ਅਸੀਂ ਇੱਥੇ ਬਾਦਸ਼ਾਹ ਬਣ ਕੇ ਨਹੀਂ ਆਏ । ਇੱਕ ਮੁਰੀਦ ਬਣ ਕੇ ਮੁਰਸ਼ਦ ਨੂੰ ਸੱਜਦਾ ਕਰਨ ਆਏ ਹਾਂ । ਸੋ ਤੁਸੀਂ ਨਾ ਹੀ ਸਾਡੇ ਆਉਣ ਬਾਬਤ ਕਿਸੇ ਨੂੰ ਦੱਸੋ ਤੇ ਨਾ ਹੀ ਸਾਡੇ ਪੈਰਾਂ ਹੇਠਾਂ ਕੱਪੜਾ ਵਿਛਾਓ ।'

ਸੇਵਾਦਾਰ ਫੇਰ ਵੀ ਅਕਬਰ ਦੇ ਅੱਗੇ ਅੱਗੇ ਪੈਰ ਰੱਖਣ ਲਈ ਧਰਤੀ ਉੱਤੇ ਰੇਸ਼ਮੀ ਕੱਪੜਾ ਵਿਛਾਈ ਗਏ, ਪਰ ਅਕਬਰ ਨੇ ਕੱਪੜੇ ਤੇ ਪੈਰ ਨਾ ਰਖਿਆ । ਅਕਬਰ ਦੇ ਸੇਵਾਦਾਰ ਤੇ ਬਾਕੀ ਦੇ ਲੋਕ ਇਹ ਵੇਖ ਕੇ ਹੈਰਾਨ ਹੋ ਰਹੇ ਸਨ । ਅਕਬਰ ਨੇ ਆਪਣੇ

ਆਉਣ ਦੀ ਖ਼ਬਰ ਵੀ ਗੁਰੂ ਸਾਹਿਬ ਨੂੰ ਦੇਣ ਦੀ ਆਗਿਆ ਨਾ ਦਿੱਤੀ ।

ਅਕਬਰ ਨੇ ਇੱਕ ਸਿੱਖ ਸੇਵਾਦਾਰ ਕੋਲੋਂ ਇੱਥੋਂ ਦੀ ਮਰਯਾਦਾ ਪੁੱਛੀ । ਉਸ ਨੇ ਕਿਹਾ ਕਿ ਗੁਰੂ ਸਾਹਿਬ ਦੇ ਦਰਸ਼ਨ ਕਰਨ ਤੋਂ ਪਹਿਲਾਂ ਲੰਗਰ ਵਿੱਚ ਬੈਠ ਕੇ ਭੋਜਨ ਛਕਣਾ ਜ਼ਰੂਰੀ ਹੈ ।

ਅਕਬਰ ਨੇ ਕਿਹਾ, 'ਅਸੀਂ ਲੰਗਰ ਵਿੱਚੋਂ ਭੋਜਨ ਖਾਵਾਂਗੇ, ਦੱਸੋ ਕਿੱਥੇ ਹੈ ਲੰਗਰ ?'

ਅਕਬਰ ਦਾ ਸੇਵਾਦਾਰ ਵਿੱਚੋਂ ਹੀ ਬੋਲ ਪਿਆ, 'ਹਜ਼ੂਰ ਉਥੇ ਆਪ ਕਿਵੇਂ ਜ਼ਮੀਨ ਤੇ ਆਮ ਆਦਮੀਆਂ ਨਾਲ ਬੈਠ ਕੇ ਆਮ ਆਦਮੀਆਂ ਵਾਲਾ ਖਾਣਾ ਖਾਉਗੇ ? ਉਹ ਖਾਣਾ ਤੁਹਾਡੀ ਸ਼ਾਨ ਦੇ ਅਨੁਕੂਲ ਨਹੀਂ ਹੈ । ਤੁਸੀਂ ਲੰਗਰ ਵਿੱਚ ਨਾ ਜਾਓ । ਉਂਝ ਹੀ ਦਰਸ਼ਨ ਕਰ ਲਓ ।'

ਅਕਬਰ ਨੇ ਕਿਹਾ, 'ਅਸੀਂ ਗੁਰੂ ਅਮਰਦਾਸ ਜੀ ਦਾ ਲੰਗਰ ਵੇਖਣ ਆਏ ਹਾਂ । ਉਨ੍ਹਾਂ ਦੇ ਦਰਸ਼ਨ ਕਰਨ ਆਏ ਹਾਂ । ਅਸੀਂ ਇਨ੍ਹਾਂ ਦੀ ਮਰਯਾਦਾ ਤੋਂ ਉਲਟ ਨਹੀਂ ਜਾ ਸਕਦੇ । ਅਸੀਂ ਆਮ ਆਦਮੀਆਂ ਦੇ ਨਾਲ ਬੈਠਕੇ ਖਾਣਾ ਖਾਣ ਵਿੱਚ ਮਾਣ ਮਹਿਸੂਸ ਕਰਦੇ ਹਾਂ । ਅਸੀਂ ਉਥੇ ਬੈਠ ਕੇ ਜ਼ਰੂਰ ਖਾਣਾ ਖਾਵਾਂਗੇ ।'

ਅਕਬਰ ਲੰਗਰ ਵਿੱਚ ਗਿਆ । ਪੰਗਤ ਵਿੱਚ ਬੈਠ ਗਿਆ । ਕਈ ਲੋਕ ਉੱਠਣ ਲੱਗੇ । ਅਕਬਰ ਨੇ ਉਨ੍ਹਾਂ ਨੂੰ ਬਿਠਾ ਲਿਆ । ਅਕਬਰ ਆਮ ਲੋਕਾਂ ਨਾਲ ਬੈਠ ਕੇ ਭੋਜਨ ਛਕਣ ਲੱਗਾ । ਸੇਵਾਦਾਰਾਂ ਨੂੰ ਪਿਆਰ ਨਾਲ ਭੋਜਨ ਖੁਆਉਂਦਿਆਂ ਵੇਖ ਕੇ ਅਕਬਰ ਬਹੁਤ ਖ਼ੁਸ਼ ਹੋਇਆ ਤੇ ਕਹਿਣ ਲੱਗਾ, 'ਮੈਂ ਇਹੋ ਜਿਹਾ ਸੁਆਦੀ ਭੋਜਨ ਅੱਗੇ ਕਦੀ ਨਹੀਂ ਖਾਧਾ ।'

ਅਕਬਰ ਨੇ ਲੋਕਾਂ ਨੂੰ ਜੂਠੇ ਭਾਂਡੇ ਮਾਂਜਦਿਆਂ ਵੇਖ ਕੇ ਸੇਵਾਦਾਰ ਤੋਂ ਪੁੱਛਿਆ 'ਇਹ ਕੌਣ ਹਨ, ਜਿਹੜੇ ਭਾਂਡੇ ਮਾਂਜਦੇ ਹਨ ?'

ਸੇਵਾਦਾਰ ਨੇ ਉੱਤਰ ਦਿੱਤਾ, 'ਇਹ ਸੰਗਤਾਂ ਵਿੱਚੋਂ ਹਨ। ਇੱਥੇ ਸੇਵਾ ਕਰਕੇ ਖ਼ੁਸ਼ੀਆਂ ਤੇ ਅਨੰਦ ਪ੍ਰਾਪਤ ਕਰ ਰਹੇ ਹਨ' ਇਹ ਸੁਣ ਕੇ ਅਕਬਰ ਹੋਰ ਵੀ ਖ਼ੁਸ਼ ਹੋਇਆ ।

ਅਕਬਰ ਲੰਗਰ ਵਿੱਚੋਂ ਭੋਜਨ ਛਕ ਕੇ ਗੁਰੂ ਸਾਹਿਬ ਦੇ ਦਰਸ਼ਨ ਕਰਨ ਗਿਆ । ਦੀਵਾਨ ਖ਼ਤਮ ਹੋ ਚੁੱਕਾ ਸੀ । ਕੁਝ ਸਿੱਖ ਬੈਠੇ ਸਨ ਤੇ ਗੁਰੂ ਸਾਹਿਬ ਬਚਨ ਬਿਲਾਸ ਕਰ ਰਹੇ ਸਨ ।

ਅਕਬਰ ਨੇ ਅੱਗੇ ਹੋ ਕੇ ਮੱਥਾ ਟੇਕ ਕੇ ਕਿਹਾ, 'ਮੈਂ ਅਕਬਰ ਹਾਂ, ਆਪ ਜੀ ਦੇ ਦਰਸ਼ਨ ਕਰਨ ਆਇਆ ਹਾਂ । ਮੈਂ ਇੱਥੋਂ ਦੀ ਮਰਯਾਦਾ ਅਨੁਸਾਰ ਲੰਗਰ ਵਿੱਚੋਂ ਭੋਜਨ ਛਕ ਆਇਆ ਹਾਂ ।'

ਗੁਰੂ ਸਾਹਿਬ ਨੇ ਬੜੇ ਸਤਿਕਾਰ ਨਾਲ ਕਿਹਾ, 'ਸਾਨੂੰ ਆਪ ਦੇ ਆਉਣ ਦਾ ਪਤਾ ਲੱਗ ਗਿਆ ਸੀ । ਆਪ ਨੇ ਬਹੁਤ ਚੰਗਾ ਕੀਤਾ, ਆਪ ਲੰਗਰ ਦੀ ਪੰਗਤ ਵਿੱਚ ਬੈਠਕੇ ਭੋਜਨ ਛਕ ਆਏ ਹੋ । ਆਪ ਨੂੰ ਉਥੇ ਭੁੰਜੇ ਬੈਠ ਕੇ ਕੋਈ ਔਖਿਆਈ

ਤਾਂ ਨਹੀਂ ਮਹਿਸੂਸ ਹੋਈ ?'

ਅਕਬਰ ਨੇ ਉੱਤਰ ਦਿੱਤਾ, 'ਨਹੀਂ ! ਸਾਨੂੰ ਤਾਂ ਆਮ ਲੋਕਾਂ ਨਾਲ ਬੈਠ ਕੇ ਭੋਜਨ ਖਾਣ ਦਾ ਬਹੁਤ ਸੁਆਦ ਆਇਆ ਹੈ । ਸਾਨੂੰ ਆਮ ਲੋਕ ਇੱਕ ਥਾਂ ਬੈਠ ਕੇ ਇੱਕੋ ਥਾਂ ਬਣਿਆ ਭੋਜਨ ਖਾਂਦੇ ਲੋਕ ਬਹੁਤ ਚੰਗੇ ਲੱਗੇ ਹਨ ।'

ਗੁਰੂ ਸਾਹਿਬ ਨੇ ਫ਼ੁਰਮਾਇਆ, 'ਲੰਗਰ ਦੀ ਪਰੰਪਰਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਰੰਭੀ ਸੀ । ਉਨ੍ਹਾਂ ਨੇ ਲੋਕਾਂ ਤੇ ਲੋੜਵੰਦਾਂ ਨੂੰ ਭੋਜਨ ਖੁਆਉਣ ਨੂੰ 'ਸੱਚਾ' ਸੌਦਾ ਕਿਹਾ ਸੀ । ਇਉਂ ਹੀ ਗੁਰੂ ਅਗੰਦ ਦੇਵ ਜੀ ਨੇ ਵੀ ਲੰਗਰ ਨੂੰ ਬਹੁਤ ਪਰਫੁਲਤ ਕੀਤਾ ਸੀ । ਸਾਡੇ ਵਿੱਚਾਰ ਅਨੁਸਾਰ ਸਾਂਝਾ ਲੰਗਰ ਅਸਲੀ ਮਾਨਵ ਸਾਂਝ ਪੈਦਾ ਕਰਦਾ ਹੈ ।'

ਅਕਬਰ ਨੇ ਉੱਤਰ ਦਿੱਤਾ, 'ਆਪ ਠੀਕ ਕਹਿੰਦੇ ਹੋ ਪਰ ਆਪ ਐਨੇ ਸੋਹਣੇ ਸੁਆਦੀ ਭੋਜਨ ਲਈ ਰਾਸ਼ਨ ਦਾ ਕੀ ਪ੍ਰਬੰਧ ਕਰਦੇ ਹੋ ? ਐਨਾ ਖ਼ਰਚ ਕਿੱਥੋਂ ਕਰਦੇ ਹੋ ? ਐਨਾ ਖ਼ਰਚ ਕਿਵੇਂ ਕਰਦੇ ਹੋ ? ਕੀ ਆਪ ਕੋਲ ਬਹੁਤ ਵੱਡੀ ਜਾਗੀਰ ਹੈ ?'

ਗੁਰੂ ਸਾਹਿਬ ਨੇ ਕਿਹਾ, 'ਸਾਡੇ ਕੋਲ ਬਹੁਤ ਵੱਡੀ ਜਾਗੀਰ ਹੈ ।'

ਅਕਬਰ ਨੇ ਕਾਹਲੀ ਨਾਲ ਪੁਛਿਆ, 'ਕਿਹੜੀ ਹੈ ? ਕਿੱਥੇ ਹੈ ?'

ਗੁਰੂ ਸਾਹਿਬ ਨੇ ਉੱਤਰ ਦਿਤਾ, 'ਸਾਡੇ ਕੋਲ ਸੰਗਤਾਂ ਦੀ ਸ਼ਰਧਾ ਹੈ । ਸਾਡੇ ਕੋਲ ਹੋਰ ਜਾਗੀਰ ਕੋਈ ਨਹੀਂ । ਅਸੀਂ ਨਾ ਕਿਸੇ ਕੋਲੋਂ ਕੁਝ ਲੈਂਦੇ ਹਾਂ, ਨਾ ਕਿਸੇ ਕੋਲੋਂ ਕੁਝ ਮੰਗਦੇ ਹਾਂ । ਸੰਗਤਾਂ ਆਪ ਹੀ ਸ਼ਰਧਾ ਨਾਲ ਰਾਸ਼ਨ ਦੇ ਜਾਂਦੀਆਂ ਹਨ । ਸੇਵਾਦਾਰ ਲੰਗਰ ਪਕਾ ਕੇ ਪਿਆਰ ਨਾਲ ਸੰਗਤਾਂ ਨੂੰ ਛਕਾ ਦਿੰਦੇ ਹਨ ।'

ਅਕਬਰ ਨੇ ਬੜੀ ਹੈਰਾਨੀ ਨਾਲ ਕਿਹਾ, 'ਜੇ ਕਿਸੇ ਦਿਨ ਰਾਸ਼ਨ ਨਾ ਆਵੇ, ਫੇਰ ਕੀ ਕਰਦੇ ਹੋ ?'

ਗੁਰੂ ਸਾਹਿਬ ਨੇ ਉੱਤਰ ਦਿੱਤਾ, 'ਇਉਂ ਨਹੀਂ ਹੋ ਸਕਦਾ । ਸਾਨੂੰ ਆਪਣੀਆਂ ਸੰਗਤਾਂ ਉੱਤੇ ਅਥਾਹ ਭਰੋਸਾ ਹੈ । ਅਸੀਂ ਹਰ ਰਾਤ ਆਪਣੇ ਸਾਰੇ ਭਾਂਡੇ ਖ਼ਾਲੀ ਕਰ ਦਿੰਦੇ ਹਾਂ ਤੇ ਸਾਫ਼ ਕਰਕੇ ਰੱਖ ਦਿੰਦੇ ਹਾਂ । ਸਵੇਰੇ ਆਪਣੇ ਆਪ ਸੰਗਤਾਂ ਆਪਣੀ ਸੁੱਚੀ ਕਿਰਤ ਕਮਾਈ ਵਿੱਚੋਂ ਰਸਦ ਲੈ ਕੇ ਵੇਲੇ ਸਿਰ ਪੁੱਜ ਜਾਂਦੀਆਂ ਹਨ ।'

ਅਕਬਰ ਇਹ ਸੁਣ ਕੇ ਬਹੁਤ ਖ਼ੁਸ਼ ਹੋਇਆ ਤੇ ਬੇਨਤੀ ਕਰਨ ਲੱਗਾ 'ਅਸੀਂ ਇਹ ਜਾਣ ਕੇ ਬਹੁਤ ਖ਼ੁਸ਼ ਹੋਏ ਹਾਂ ਕਿ ਆਪ ਨੂੰ ਆਪਣੇ ਮੁਰੀਦਾਂ ਉੱਤੇ ਬਹੁਤ ਵਿਸ਼ਵਾਸ ਹੈ । ਇਹ ਬਹੁਤ ਚੰਗੀ ਗੱਲ ਹੈ । ਅਸੀਂ ਵੀ ਆਪ ਨੂੰ ਜਾਗੀਰ ਭੇਟ ਕਰਕੇ ਆਪਣੀ ਸ਼ਰਧਾ ਪ੍ਰਗਟ ਕਰਨੀ ਚਾਹੁੰਦੇ ਹਾਂ ।'

ਗੁਰੂ ਸਾਹਿਬ ਨੇ ਬੜੇ ਸਤਿਕਾਰ ਨਾਲ ਕਿਹਾ, 'ਅਸੀਂ ਆਪ ਦੇ ਬਹੁਤ ਧੰਨਵਾਦੀ ਹਾਂ ਕਿ ਆਪ ਨੂੰ ਸਾਡੇ ਸਾਂਝੇ ਲੰਗਰ ਦਾ ਭੋਜਨ ਛਕ ਕੇ ਸੁਆਦ ਆਇਆ ਹੈ । ਆਪ ਨੂੰ ਲੰਗਰ ਦਾ ਪ੍ਰਬੰਧ ਚੰਗਾ ਲੱਗਾ ਹੈ, ਪਰ ਤੁਸੀਂ ਗੁਰੂ ਦੇ ਲੰਗਰ ਨੂੰ ਸੰਗਤਾਂ ਦਾ ਲੰਗਰ ਹੀ ਰਹਿਣ ਦਿਓ । ਇਸ ਨੂੰ ਸਰਕਾਰੀ ਨਾ ਬਣਾਓ । ਇਹੋ ਸਾਡੀ ਇੱਛਿਆ ਹੈ ।'

ਅਕਬਰ ਨੇ ਕਿਹਾ, 'ਸਾਨੂੰ ਗੱਲ ਚੰਗੀ ਤਰ੍ਹਾਂ ਸਮਝ ਨਹੀਂ ਆਈ ।'

ਗੁਰੂ ਸਾਹਿਬ ਨੇ ਗੱਲ ਸਪਸ਼ਟ ਕਰਦਿਆਂ ਕਿਹਾ 'ਇਹ ਲੰਗਰ ਸੰਗਤਾਂ ਦੀ ਸੁੱਚੀ ਕਮਾਈ ਨਾਲ ਤਿਆਰ ਹੁੰਦਾ ਹੈ । ਇਹ ਗੁਰੂ ਕਾ ਲੰਗਰ ਹੈ । ਇਹ ਸੰਗਤਾਂ ਲਈ ਲੰਗਰ ਹੈ । ਸੰਗਤਾਂ ਦੀ ਸ਼ਰਧਾ ਤੇ ਚਲਦਾ ਹੈ । ਏਸ ਕਰਕੇ ਇਹ ਬਹੁਤ ਪਵਿੱਤਰ ਹੈ । ਆਪ ਜਾਗੀਰ ਦੇ ਕੇ ਇਸ ਨੂੰ ਸਰਕਾਰੀ ਨਾ ਬਣਾਓ ਅਤੇ ਸੰਗਤਾਂ ਦੀ ਸ਼ਰਧਾ ਨੂੰ ਠੇਸ ਨਾ ਪਹੁੰਚਾਓ ।'

ਵਿੱਚੋਂ ਅਕਬਰ ਦਾ ਸੇਵਾਦਾਰ ਬੋਲ ਪਿਆ, 'ਆਪ ਬਾਦਸ਼ਾਹ ਸਲਾਮਤ ਦੀ ਭੇਟ ਨਾ ਕਬੂਲ ਕਰਕੇ ਉਨ੍ਹਾਂ ਦਾ ਅਪਮਾਨ ਕਰ ਰਹੇ ਹੋ ।'

ਗੁਰੂ ਸਾਹਿਬ ਨੇ ਕਿਹਾ, 'ਅਸੀਂ ਕਿਸੇ ਦਾ ਅਪਮਾਨ ਨਹੀਂ ਕਰ ਰਹੇ ਹਾਂ । ਅਸੀਂ ਤਾਂ ਗੁਰੂ ਕੇ ਲੰਗਰ ਦੀ ਮਰਯਾਦਾ ਦਸ ਰਹੇ ਹਾਂ । ਸਰਕਾਰੀ ਜਾਗੀਰ ਨਾਲ ਲੰਗਰ ਪਵਿੱਤਰ ਨਹੀਂ ਰਹੇਗਾ ।'

ਅਕਬਰ ਨੇ ਜਾਗੀਰ ਦੇਣ ਲਈ ਬੜਾ ਜ਼ੋਰ ਲਾਇਆ, ਪਰ ਗੁਰੂ ਸਾਹਿਬ ਨਾ ਮੰਨੇ । ਅੰਤ ਅਕਬਰ ਨੇ ਬਾਰਾਂ ਪਿੰਡਾਂ ਦੀ ਜਾਗੀਰ ਦਾ ਪੱਟਾ ਲਿਖ ਕੇ ਤੇ ਗੁਰੂ ਸਾਹਿਬ ਦੇ ਚਰਨਾਂ ਵਿੱਚ ਰੱਖ ਕੇ ਮੱਥਾ ਟੇਕ ਦਿੱਤਾ । ਗੁਰੂ ਸਾਹਿਬ ਨੇ ਇਹ ਪੱਟਾ ਉਂਝ ਹੀ ਰਹਿਣ ਦਿੱਤਾ ਤੇ ਇਹ ਜਾਗੀਰ ਸਵੀਕਾਰ ਨਾ ਕੀਤੀ ।

ਅਕਬਰ ਨੇ ਇਹ ਕਹਿੰਦਿਆਂ ਗੁਰੂ ਸਾਹਿਬ ਤੋਂ ਵਿਦਾਇਗੀ ਲਈ, 'ਸਾਨੂੰ ਇਹ ਥਾਂ ਦੁਨੀਆਂ ਦਾ ਸਵਰਗ ਲੱਗਾ ਹੈ । ਇੱਥੇ ਬਹੁਤ ਸ਼ਾਂਤੀ ਹੈ । ਬਹੁਤ ਸੋਹਣਾ ਅਨੰਦ ਭਰਿਆ ਵਾਤਾਵਰਨ ਹੈ । ਮੈਂ ਇੱਥੋਂ ਇੱਕ ਮਹਾਨ ਸਿੱਖਿਆ ਲੈ ਕੇ ਜਾ ਰਿਹਾ ਹਾਂ ਕਿ ਜਿਹੜਾ ਮੁਰਸ਼ਦ ਆਪਣੇ ਮੁਰੀਦਾਂ ਉੱਤੇ ਅਥਾਹ ਭਰੋਸਾ ਰੱਖਦਾ ਹੈ, ਉਸ ਦੀ ਸ਼ੋਭਾ ਸਾਰੇ ਫੈਲ ਜਾਂਦੀ ਹੈ । ਇਉਂ ਹੀ ਜਿਹੜਾ ਬਾਦਸ਼ਾਹ ਆਪਣੀ ਪਰਜਾ ਉੱਤੇ ਭਰੋਸਾ ਰੱਖਦਾ ਹੈ, ਉਸ ਦੇ ਤੱਖ਼ਤ ਨੂੰ ਕਦੀ ਵੀ ਕੋਈ ਖਤਰਾ ਨਹੀਂ ਹੋ ਸਕਦਾ ।'

ਅਕਬਰ ਨੇ ਗੁਰੂ ਸਾਹਿਬ ਨੂੰ ਜਾਗੀਰ ਭੇਟ ਕਰਕੇ ਗੁਰੂ ਕੇ ਲੰਗਰ ਨੂੰ ਸਰਕਾਰੀ ਬਣਾਉਣਾ ਚਾਹਿਆ ਸੀ । ਉਸ ਨੂੰ ਖ਼ਰੀਦਣਾ ਚਾਹਿਆ ਸੀ, ਪਰ ਉਸ ਦੀ ਗੁਰੂ ਸਾਹਿਬ ਦੀ ਦਲੀਲ ਅੱਗੇ ਕੋਈ ਪੇਸ਼ ਨਾ ਗਈ ।

## ਅਭਿਆਸ

1. ਦੱਸੋ–1. ਅਕਬਰ ਨੂੰ ਕਿਸ ਦੀ ਸ਼ੋਭਾ ਦੀ ਖ਼ਬਰ ਪੁੱਜੀ ?
   2. ਅਕਬਰ ਕੀ ਬਣ ਕੇ ਗੁਰੂ ਸਾਹਿਬ ਦੇ ਦਰਸ਼ਨ ਕਰਨ ਆਇਆ ਸੀ ?
   3. ਧਰਤੀ ਤੇ ਅਕਬਰ ਦੇ ਸੇਵਾਦਾਰਾਂ ਨੇ ਕਿਉਂ ਕੱਪੜਾ ਵਿਛਾਇਆ ਸੀ ?
   4. ਅਕਬਰ ਨੇ ਕਿੱਥੇ ਬੈਠ ਕੇ ਰੋਟੀ ਖਾਧੀ ?
   5. ਗੁਰੂ ਸਾਹਿਬ ਨੂੰ ਲੰਗਰ ਲਈ ਕਿੱਥੋਂ ਰਾਸ਼ਨ ਆਉਂਦਾ ਸੀ ?

6. ਅਕਬਰ ਗੁਰੂ ਸਾਹਿਬ ਨੂੰ ਕੀ ਦੇਣਾ ਚਾਹੁੰਦਾ ਸੀ ?
7. ਗੁਰੂ ਸਾਹਿਬ ਨੇ ਕੀ ਕਹਿ ਕੇ ਜਾਗੀਰ ਲੈਣੋਂ ਇਨਕਾਰ ਕਰ ਦਿੱਤਾ ?
8. ਗੁਰੂ ਸਾਹਿਬ ਕੋਲ ਕਿਹੜੀ ਜਾਗੀਰ ਸੀ ?
9. ਅਕਬਰ ਕੀ ਸਿੱਖਿਆ ਲੈ ਕੇ ਗਿਆ ?

**2. ਇਸ ਸਾਖੀ ਨੂੰ ਸਰਲ ਸ਼ਬਦਾਂ ਵਿੱਚ ਲਿਖੋ ।**

**3. ਦਿੱਤੇ ਉਦਾਹਰਣ ਵਾਂਗ ਇਕੱਠ-ਵਾਚਕ ਪੰਜ ਨਾਂਵ ਲਿਖੋ :**

ਜਿਵੇਂ—ਫ਼ੌਜਾਂ

**4. ਦਿੱਤੇ ਉਦਾਹਰਣ ਵਾਂਗ ਦਿੱਤੇ ਸ਼ਬਦਾਂ ਦੇ ਅੱਗੇ ਹੋਰ ਸ਼ਬਦ ਲਿਖੋ :**

| | |
|---|---|
| ਫ਼ੌਜੀ | ਫ਼ੌਜੀਆਂ |
| ਰਾਹੀ | ........................ |
| ਸਾਥੀ | ........................ |
| ਰੋਟੀ | ........................ |
| ਸੋਟੀ | ........................ |

**5. ਇਹ ਸ਼ਬਦ ਵਾਕਾਂ ਵਿੱਚ ਵਰਤੋ :**

ਦਰਬਾਰ, ਕਾਫ਼ਲੇ, ਪਤਨ, ਧਾਰਮਿਕ, ਸੇਵਾਦਾਰ, ਮੁਰਸ਼ਦ, ਮੁਰੀਦ, ਦਰਸ਼ਨ, ਮਰਯਾਦਾ, ਪਰੰਪਰਾ, ਸੰਗਤ, ਕਿਰਤ-ਕਮਾਈ ।

**6. ਬ੍ਰੈਕਟਾਂ ਵਿੱਚ ਦਿੱਤੇ ਸ਼ਬਦਾਂ ਵਿੱਚੋਂ ਯੋਗ ਸ਼ਬਦ ਚੁਣ ਕੇ ਵਾਕਾਂ ਵਿੱਚਲੀ ਥਾਂ ਪੂਰੀ ਕਰੋ :**

1. ਅਸੀਂ ਕਿਸੇ ਦਾ..........ਨਹੀਂ ਕਰ ਰਹੇ । (ਅਪਮਾਨ, ਧਿਆਨ)
2. ਬਹੁਤ ਸੋਹਣਾ ਅਨੰਦ ਭਰਿਆ........ਹੈ । (ਵਾਤਾਵਰਨ, ਆਲਾ-ਦੁਆਲਾ)
3. ਸਾਡੇ ਕੋਲ ਬਹੁਤ ਵੱਡੀ.........ਹੈ । (ਜਾਗੀਰ, ਹਵੇਲੀ)
4. ਸੰਗਤਾਂ ਆਪ ਹੀ.........ਨਾਲ ਰਾਸ਼ਨ ਦੇ ਜਾਂਦੀਆਂ ਹਨ । (ਸ਼ਰਧਾ, ਚਾਅ)
5. ਸਾਡੇ ਸਾਂਝੇ ਲੰਗਰ ਦਾ ਭੋਜਨ ਛਕ ਕੇ.......ਆਇਆ । (ਸੁਆਦ, ਅਨੰਦ)

**7. ਪੰਜ ਵਸਤੂ-ਵਾਚਕ ਨਾਂਵ ਲੱਭ ਕੇ ਲਿਖੋ :**

**8. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :**

| | |
|---|---|
| ਫ਼ਰਮਾ | ਫ਼ਰਮਾਇਆ |
| ਅਟਕਾ | ........................ |
| ਸਮਝਾ | ........................ |
| ਕਰਵਾ | ........................ |
| ਸੁਣਾ | ........................ |
| ਬਿਠਾ | ........................ |

**9. ਹੇਠ ਲਿਖੇ ਸ਼ਬਦਾਂ ਦੇ ਨਾਲ ਰਲਵੇਂ ਭਾਵਾਂ ਵਾਲੇ ਸ਼ਬਦ ਲਿਖੋ :**

ਖ਼ਾਲੀ, ਸ਼ਰਧਾ, ਪਵਿੱਤਰ, ਸੋਹਣਾ, ਵਡਿਆਈ ।



## ਪਾਠ ਪੰਜਵਾਂ

# ਸਾਂਝ

ਪਾਤਰ—ਰਤਨੀ
ਪ੍ਰਤਾਪ ਕੌਰ
ਮਨਾਦੀ ਵਾਲਾ
ਆਦਮੀ

(ਢੰਡੋਰੀ ਪਿੰਡ ਦੀ ਫਿਰਨੀ ਤੇ ਇੱਕ ਘਰ ਦਾ ਵਿਹੜਾ।)

(ਵਿਹੜੇ ਦੇ ਇੱਕ ਪਾਸੇ ਰਸੋਈ ਹੈ। ਰਸੋਈ ਵਿੱਚ ਅੰਗੀਠੀ ਤੇ ਤੌੜੀ ਵਿੱਚ ਸਾਗ ਰਿੱਝ ਰਿਹਾ ਹੈ। ਵਿਹੜੇ ਵਿੱਚ ਇੱਕ ਮੰਜਾ ਖੜਾ ਹੈ ਤੇ ਇੱਕ ਪੀਹੜੀ ਪਈ ਹੈ। ਪੀਹੜੀ ਦੇ ਕੋਲ ਇੱਕ ਟੋਕਰੀ ਹੈ। ਟੋਕਰੀ ਵਿੱਚ ਉਨ ਦੇ ਪਿੰਨੇ ਹਨ। ਪਿੱਛੇ ਜਿਹੇ ਇੱਕ ਸਟੂਲ ਪਿਆ ਹੈ। ਸਟੂਲ ਉੱਤੇ ਟਰਾਂਜ਼ਿਸਟਰ ਪਿਆ ਹੈ। ਅੱਸੂ ਦਾ ਮਹੀਨਾ ਹੈ। ਲੌਢਾ ਵੇਲਾ ਹੈ। ਰਤਨੀ ਅੰਦਰੋਂ ਆਉਂਦੀ ਹੈ ਤੇ ਤੌੜੀ ਵਿੱਚ ਕੜਛੀ ਫੇਰਦੀ ਹੈ। ਫੇਰ ਢਲਦੇ ਸੂਰਜ ਵੱਲ ਵੇਖ ਕੇ ਉਦਾਸ ਹੋ ਜਾਂਦੀ ਹੈ।)

ਰਤਨੀ—ਕਾਕਾ ! ਅਜੇ ਤੀਕ ਨਈ ਆਇਆ ਸ਼ਹਿਰੋਂ। (ਸੋਚ ਕੇ) ਸ਼ਹਿਰੋਂ ਨਿਤ ਭੈੜੀਆਂ ਭੈੜੀਆਂ ਸੋਆਂ ਆਉਂਦੀਆਂ.......ਨਿਤ ਫਸਾਦ, ਦੰਗਿਆਂ ਦੀਆਂ ਖਬਰਾਂ, ਪਤਾ ਨਈ ਕੌਣ ਨਖਸਮਾ ਨਹੁੰ ਮਾਸ ਨੂੰ ਅੱਡ ਕਰ ਰਿਹੈ......? ਇਨ੍ਹਾਂ ਇਲਤੀਆਂ ਦਾ ਕੋਈ ਮੂੰਹ ਨਈ ਭੰਨਦਾ ? (ਉਦਾਸ ਹੋ ਕੇ) ਸੂਰਜ ਮਿੱਟਣ ਵਾਲਾ.......ਮੇਰਾ ਦਿਲ ਢਹਿੰਦਾ ਜਾਂਦੈ.........(ਏਧਰ ਉਧਰ ਵੇਖ ਕੇ) ਕੀ ਆਗੂ ਹਿੰਦੂ ਸਿੱਖਾਂ ਦੇ ਨਾਂ ਤੇ ਬ੍ਰਾਹਮਣਾਂ ਹਰੀਜਨਾਂ ਦਾ, ਜੱਟਾਂ ਹਰੀਜਨਾਂ ਦਾ ਫਸਾਦ ਕਰਾ ਰਹੇ ਨੇ.........?

(ਮਨਾਦੀ ਵਾਲੇ ਦੀ ਆਵਾਜ਼ ਆਉਂਦੀ ਹੈ। ਧਿਆਨ ਨਾਲ ਸੁਣਨ ਲਗਦੀ ਹੈ।)

ਮਨਾਦੀ ਵਾਲਾ—ਪਿੰਡ ਦੇ ਲੋਕੋ ਸੁਣੋ ! ਮਾਈਓ, ਭਾਈਓ ਸੁਣੋ ! ਭੈਣੋ, ਭਰਾਵੋ ਸੁਣੋ ! ਧਿਆਨ ਨਾਲ ਸੁਣੋ ! ਸ਼ਹਿਰ ਕੋਈ ਨਾ ਜਾਵੇ। ਸ਼ਹਿਰ ਜ਼ਹਿਰ ਫੈਲ ਰਹੀ ਏ। ਭੈੜੇ ਬੰਦੇ ਜਵਾਨਾਂ ਨੂੰ ਉਕਸਾ ਰਹੇ ਨੇ। ਲੜਾ ਰਹੇ ਨੇ। ਭੜਕਾ ਰਹੇ ਨੇ। ਸ਼ਹਿਰ ਨਾ ਜਾਓ। ਸ਼ਹਿਰ ਦੀਆਂ ਉੱਡਦਿਆਂ ਅਫ਼ਵਾਹਾਂ ਵਿੱਚ ਨਾ ਆਓ......ਆਪਣੇ ਜੁਆਨ ਬੱਚਿਆਂ ਨੂੰ ਵੀ ਨਾ ਜਾਣ ਦਿਓ.......(ਡੱਗੇ ਦੀ ਆਵਾਜ਼ ਲਾਗੇ ਆਉਂਦੀ ਜਾਂਦੀ ਹੈ) ਅਖ਼ਬਾਰਾਂ ਵੀ ਅੱਜ ਕੱਲ ਨਾ ਪੜ੍ਹੋ, ਇਹ

ਵੀ ਲੋਕਾਂ ਨੂੰ ਭੜਕਾ ਰਹੀਆਂ ਨੇ । ਹਰ ਦੁਰਘਟਨਾ ਨੂੰ ਰਾਜਸੀ ਤੇ ਹਿੰਦੂ ਸਿੱਖ ਫ਼ਸਾਦਾਂ ਨਾਲ ਜੋੜ ਰਹੇ ਨੇ । ਭਾਵੇਂ ਕੋਈ ਕਾਹਲੀ ਵਿੱਚ ਕੇਲੇ ਦੀ ਛਿੱਲ ਤੋਂ ਡਿੱਗ ਕੇ ਮਰ ਜਾਵੇ ਤੇ ਇਹ ਸੁਰਖ਼ੀ ਦਿੰਦੇ ਨੇ 'ਮੋਟਰ-ਸਾਈਕਲ ਵਾਲਾ ਪਿਸਤੌਲ ਦੀ ਗੋਲੀ ਮਾਰ ਕੇ ਦੌੜ ਗਿਆ'........ਅਖ਼ਬਾਰਾਂ ਪੜ੍ਹਨੀਆਂ ਬੰਦ ਕਰੋ.......।

(ਉਹ ਰਤਨੀ ਦੇ ਘਰ ਅੱਗੇ ਆ ਜਾਂਦਾ ਹੈ, ਰਤਨੀ ਉਸ ਨੂੰ ਆਵਾਜ਼ ਮਾਰ ਲੈਂਦੀ ਹੈ ।)

ਰਤਨੀ—ਕੀ ਹੋਇਆ ਭਾਈ ?

ਮਨਾਦੀ ਵਾਲਾ—ਸ਼ਹਿਰ ਵਿੱਚ ਫ਼ਸਾਦ ਹੋ ਗਿਆ ।

ਰਤਨੀ-ਕਿਵੇਂ ?

ਮਨਾਦੀ ਵਾਲਾ—ਦੋ ਮੁੰਡੇ ਲੜ ਪਏ । ਬਸ ਫ਼ਸਾਦ ਖੜਾ ਹੋ ਗਿਆ । ਨਾਹਰੇ ਲਗਣ ਲੱਗ ਪਏ । ਰੌਲਾ ਪੈਣ ਲੱਗਾ ਪਿਆ ।

ਰਤਨੀ—ਹਇਆ, ਮੈਂ ਮਰ ਗਈ ।

ਮਨਾਦੀ ਵਾਲਾ—ਮਾਈ ਆਪਣੇ ਮੁੰਡੇ ਨੂੰ ਸ਼ਹਿਰ ਨਾ ਜਾਣ ਦੇਈਂ ਤਿੰਨ ਚਾਰ ਦਿਨ, ਨਾ ਹੀ ਤੇਰਾ ਆਦਮੀ ਜਾਵੇ । ਸ਼ਹਿਰਾਂ ਦੇ ਮੁੰਡੇ ਲੋਕਾਂ ਨੂੰ ਭੜਕਾ ਤੇ ਲੜਾ ਕੇ ਆਪਣਾ ਉੱਲੂ ਸਿੱਧਾ ਕਰ ਰਹੇ ਨੇ ।

ਰਤਨੀ—ਉਹ ਤਾਂ ਆਇਆ ਈ ਨਈ ।

ਮਨਾਦੀ ਵਾਲਾ—ਅੱਛਾ......(ਤੁਰਦਾ ਹੋਇਆ) ਮੈਂ ਸਾਰੇ ਪਿੰਡ ਢੰਡੋਰਾ ਦੇਣਾ, ਮੇਰੇ ਕੋਲ ਖੜੇ ਹੋਣ ਦਾ ਟੈਮ ਨਈ.....ਬਸ ਸ਼ਹਿਰ ਨਈ ਜਾਣਾ-ਅਖ਼ਬਾਰਾਂ ਨਈ ਪੜ੍ਹਨੀਆਂ.......ਕਿਸੇ ਦੀਆਂ ਗੱਲਾਂ ਵਿੱਚ ਨਈ ਆਉਣਾ (ਢੋਲ ਵਜਾਉਂਦਾ ਹੋਇਆ) ਲੋਕੋ ਸੁਣ ਲਓ—ਧਿਆਨ ਨਾਲ ਸੁਣ ਲਓ ।

ਰਤਨੀ—(ਬਹੁਤ ਉਦਾਸ ਹੋ ਜਾਂਦੀ ਹੈ) ਦੋਵੇਂ ਸ਼ਹਿਰ ਗਏ ਹੋਏ ਹਨ । ਸ਼ਹਿਰ ਫਸਾਦ ਹੋ ਗਿਆ, ਹੁਣ ਕੀ ਬਣੇਗਾ ? ਕਿਤੇ ਉਹ ਵੀ ਸਾਹਨਾਂ ਦੇ ਭੇੜ ਵਿੱਚ ਨਾ ਆ ਜਾਣ......? ਕਿਹਦੇ ਕੋਲੋਂ ਪਤਾ ਕਰਾਂ ? ਕਿਸ ਨੂੰ ਭੇਜਾਂ ?

(ਤੌੜੀ ਵਿੱਚ ਫੇਰ ਕੜਛੀ ਫੇਰਦੀ ਹੈ)

(ਰੇਡੀਓ ਆਨ ਕਰਦੀ ਹੈ, ਰੇਡੀਓ ਤੇ ਆਵਾਜ਼ ਆਉਂਦੀ ਹੈ ।)

ਰੇਡੀਓ—ਗ਼ਲਤ ਅਨਸਰ ਤੋਂ ਬਚੋ । ਕੁਝ ਲੋਕ ਪੰਜਾਬ ਦੀ ਧਰਤੀ ਤੇ ਪੰਜਾਬੀਆਂ ਨੂੰ, ਤੇ ਪੰਜਾਬੀ ਸਭਿਆਚਾਰ ਨੂੰ ਲੀਰੋ ਲੀਰ ਕਰ ਰਹੇ ਨੇ........ਉਹ ਪੰਜਾਬ ਦੀ ਪਵਿੱਤਰ ਧਰਤੀ ਨੂੰ ਲਹੂ ਨਾਲ ਪਲੀਤ ਕਰਨਾ ਚਾਹੁੰਦੇ ਨੇ । ਪੰਜਾਬੀਓ ਆਪਣਾ ਫ਼ਰਜ਼ ਪਛਾਣੋ । ਇਸ ਧਰਤੀ ਦੀ ਪਵਿੱਤਰਤਾ ਨੂੰ ਸਮਝੋ । ਇਹ ਗੁਰੂਆਂ ਦੀ ਧਰਤੀ ਏ । ਰਿਸ਼ੀਆਂ ਮੁਨੀਆਂ ਦੀ ਧਰਤੀ ਏ, ਜਿਸ ਦੇ ਹਰ ਕਿਣਕੇ ਵਿੱਚੋਂ ਆਵਾਜ਼ ਆ ਰਹੀ ਏ, 'ਏਕ ਨੂਰ ਤੇ ਸਭ ਜਗ ਉਪਜਿਆ ਕੌਣ ਭਲੇ ਕੌਣ ਮੰਦੇ', ਜਿਸ ਦੇ ਪੱਤੇ ਪੱਤੇ ਵਿੱਚੋਂ ਧੁਨੀ ਉਸਰ ਰਹੀ ਏ, 'ਨਾ

ਕੋ ਬੈਰੀ ਨਾਹਿ ਬਿਗਾਨਾ ਸਗਲ ਸੰਗ ਹਮ ਕੋ ਬਨ ਆਈ', ਜਿਸ ਦੇ ਵਾਤਾਵਰਨ ਵਿੱਚ ਸਦਾ ਇਹ ਆਵਾਜ਼ ਗੂੰਜਦੀ ਰਹਿੰਦੀ ਏ, 'ਮਾਨਸ ਕੀ ਜਾਤ ਸਭੈ ਏਕੇ ਪਹਿਚਾਨਬੋ।' ਦੂਲੇ ਪੰਜਾਬੀਓ, ਆਪਣਾ ਆਪ ਪਛਾਣੋ। ਆਪਣਾ ਕਰਤਵ ਪਛਾਣੋ, ਕਿਸੇ ਨੂੰ ਦੁੱਧ ਵਿੱਚ ਕਾਂਜੀ ਨਾ ਰਲਾਉਣ ਦਿਓ। ਕਿਸੇ ਨੂੰ ਇਹ ਮਹਿਕਦਾ ਪੰਜਾਬ ਵੈਰਾਨ ਨਾ ਕਰਨ ਦਿਓ। ਝੂਠੀਆਂ ਅਫ਼ਵਾਹਾਂ ਨਾ ਸੁਣੋ। ਫ਼ਸਾਦੀਆਂ ਦਾ ਮੂੰਹ ਭੰਨਣ ਲਈ ਕਮਰਕੱਸੇ ਕਰ ਲਓ। ਜਥੇਬੰਦ ਹੋ ਜਾਓ।

ਰਤਨੀ—(ਰੇਡੀਓ ਬੰਦ ਕਰਦੀ ਹੋਈ) ਇਹ ਤਾਂ ਵਿੱਚਾਰਾ ਠੀਕ ਕਹਿੰਦਾ ਏ, ਪਰ ਭੂਤਰੇ ਲੋਕ ਕਦ ਕਿਸੇ ਦੀ ਸੁਣਦੇ ਨੇ............ਕੀ ਗੱਲ ਹੋਈ, ਦੋਹਾਂ ਵਿੱਚੋਂ ਕੋਈ ਨਹੀਂ ਆਇਆ ?

ਆਵਾਜ—ਬੇਬੇ ਰਤਨ ਕੌਰੇ।

ਰਤਨੀ—ਲੰਘ ਆ ਬੇਬੇ।

ਪ੍ਰਤਾਪ ਕੌਰ—(ਅੰਦਰ ਆਉਂਦੀ ਹੋਈ) ਬੇਬੇ ਕੁਝ ਸੁਣਿਆ ?

ਰਤਨੀ—ਮਨਾਦੀ ਸੁਣੀ ਏ।

ਪ੍ਰਤਾਪ ਕੌਰ—ਕੁਝ ਹੋਰ ਵੀ ਸੁਣਿਆ ?

ਰਤਨੀ—ਰੇਡੀਓ ਸੁਣਿਆ, ਰੇਡੀਓ ਕਹਿੰਦਾ ਸੀ, ਸ਼ਹਿਰ ਫਸਾਦ ਹੋ ਗਏ ਨੇ। ਮਨਾਦੀ ਵਾਲਾ ਕਹਿੰਦਾ ਸੀ, ਸ਼ਹਿਰ ਨਾ ਜਾਇਓ ਫਸਾਦ ਹੋ ਗਏ ਨੇ।

ਪ੍ਰਤਾਪ ਕੌਰ—ਮੈਂ ਖੇਮੇ ਤੋਂ ਸੁਣਿਆ ਸਿਗਰਟਾਂ ਦੀ ਡੱਬੀ ਤੋਂ ਲੜਾਈ ਹੋਈ ਏ।

ਰਤਨੀ—ਸਿਗਰਟਾਂ ਦੀ ਡੱਬੀ ਤੋਂ ?

ਪ੍ਰਤਾਪ ਕੌਰ—ਹਾਂ। ਇੱਕ ਹਿੰਦੂ ਜੁਆਨ ਸਿਗਰਟ ਪੀਂਦਾ ਜਾਂਦਾ ਸੀ ਨਾਲ ਇੱਕ ਸਿੱਖ ਮੁੰਡਾ ਤੁਰਿਆ ਜਾ ਰਿਹਾ ਸੀ। ਭੀੜ ਬੜੀ ਸੀ, ਸਿੱਖ ਮੁੰਡਾ ਅੱਗੇ ਪਿੱਛੇ ਨਹੀਂ ਸੀ ਹੋ ਸਕਦਾ।

ਰਤਨੀ—ਫੇਰ ?

ਪ੍ਰਤਾਪ ਕੌਰ—ਸਿੱਖ ਮੁੰਡੇ ਨੇ ਕਿਹਾ ਸਿਗਰਟ ਬੁਝਾ ਦੇ। ਹਿੰਦੂ ਮੁੰਡਾ ਉਸੇ ਵੇਲੇ ਹੀ ਬੁਝਾਉਣ ਲੱਗ ਪਿਆ। ਇੱਕ ਚਲਾਕ ਜਿਹਾ ਤੇ ਓਪਰਾ ਜਿਹਾ ਬੰਦਾ ਤੁਰਿਆ ਜਾਂਦਾ ਸੀ। ਉਸ ਨੇ ਹਿੰਦੂ ਮੁੰਡੇ ਨੂੰ ਸਿਗਰਟ ਨਾ ਬੁਝਾਉਣ ਦਿੱਤੀ, 'ਤੂੰ ਕਿਉਂ ਬੁਝਾਉਣ ਲੱਗਾ ਏਂ। ਤੂੰ ਪੀਂਦਾ ਰਹੁ, ਤੈਨੂੰ ਕੋਈ ਨਹੀਂ ਰੋਕ ਸਕਦਾ, ਇਹ ਲੋਕ-ਰਾਜ ਏ। ਜੋ ਮਰਜ਼ੀ ਕਰੋ। ਤੈਨੂੰ ਕਿਹਦਾ ਡਰ ਏ। ਇਹ ਕੌਣ ਹੁੰਦਾ ਹੁਕਮ ਕਰਨ ਵਾਲਾ।'

ਰਤਨੀ—ਜਾਇਆ ਵੱਢੇ ਨੂੰ ਲੋਹੜਾ ਪੈ ਜਾਏ। ਫੇਰ ?

ਪ੍ਰਤਾਪ ਕੌਰ—ਸਿੱਖ ਮੁੰਡਾ ਔਖਾ ਸੌਖਾ ਹੋ ਕੇ ਅੱਗੇ ਲੰਘ ਗਿਆ। ਪਿਛਿਉਂ ਇੱਕ ਆਦਮੀ ਹਿੰਦੂ ਮੁੰਡੇ ਦੇ ਵਿੱਚ ਲਗਾ। ਉਸ ਦੀ ਸਿਗਰਟ ਡਿੱਗ ਪਈ। ਲੂਤੀ

ਲਾਉਣ ਵਾਲੇ ਨੇ ਰੌਲੀ ਪਾ ਦਿੱਤੀ ਕਿ ਸਿੱਖ ਮੁੰਡਾ ਧੱਕਾ ਦੇ ਕੇ ਦੌੜ ਗਿਆ......ਬਸ ਸਿਗਰਟ ਤੇ ਪੁਆੜਾ ਪੈ ਗਿਆ ।

ਰਤਨੀ—ਸਿਗਰਟ ਪੀਣੀ ਕਿਹੜੀ ਚੰਗੀ ਗੱਲ ਏ, ਦਿਲ, ਦਿਮਾਗ ਨੂੰ ਤੇ ਅਕਲ ਨੂੰ ਤੀਲੀ ਲਾਉਣਾ ਏ ਨਿਰਾ ।

ਪ੍ਰਤਾਪ ਕੌਰ—ਸਿਗਰਟ ਦਾ ਤਾਂ ਐਵੇਂ ਬਹਾਨਾ ਏ । ਮਤਲਬੀ ਲੋਕ ਜੁਆਨਾਂ ਨੂੰ ਲੜਾ ਕੇ ਕਿਸੇ ਕੁਰਸੀ ਨੂੰ ਹੱਥ ਪਾਉਣਾ ਚਾਹੁੰਦੇ ਨੇ । ਬਸ ਰੌਲਾ ਪੈ ਗਿਆ । ਹਿੰਦੂ ਸਿੱਖ ਫਸਾਦ ਹੋ ਗਿਆ । ਮੁੰਡੇ ਭਬੱਕੜਾਂ ਵਾਂਗ ਰੌਲੇ ਦਾ ਨਾਂ ਸੁਣਦਿਆਂ ਬਾਹਰ ਆ ਗਏ । ਦੁਕਾਨਾਂ ਲੁੱਟਣ ਲਗੇ । ਦੁਕਾਨਾਂ ਬੰਦ ਹੋ ਗਈਆਂ । ਵੱਖਰੀਆਂ ਵੱਖਰੀਆਂ ਕਈ ਢਾਣੀਆਂ ਬਣ ਗਈਆਂ । ਪੁਲਿਸ ਆ ਗਈ ।

ਰਤਨੀ—ਹੁਣ ਕੀ ਬਣੇਗਾ, ਮੇਰਾ ਤਾਂ ਨਾ ਮੁੰਡਾ ਸ਼ਹਿਰੋਂ ਮੁੜਿਆ ਤੇ ਨਾ ਮੁੰਡੇ ਦਾ ਪਿਓ ।

ਪ੍ਰਤਾਪ ਕੌਰ—ਮੈਂ ਤਾਂ ਆਪ ਹਰਜੀਤ ਤੋਂ ਪੁੱਛਣ ਆਈ ਆਂ ।

ਰਤਨੀ—ਮੈਂ ਤਾਂ ਕਦੋਂ ਦੀ ਉਸ ਨੂੰ ਉਡੀਕਦੀ ਆਂ । ਅੰਦਰ ਡੋਬ ਪੈਂਦੇ ਨੇ । ਪਤਾ ਨਹੀਂ ਲਗਦਾ ਕੀ ਕਰਾਂ ? ਮੈਂ ਇਸੇ ਲਈ ਤੇਰੀ ਵੱਲੀ ਚਲੀ ਸਾਂ ।

ਪ੍ਰਤਾਪ ਕੌਰ—ਮੈਨੂੰ ਹੋਰ ਦੁੱਖ ਖਾ ਰਿਹੈ ।

ਰਤਨੀ—ਕੀ ?

ਪ੍ਰਤਾਪ ਕੌਰ—ਮੇਰੀ ਭੈਣ ਦੇ ਦੋ ਮੁੰਡੇ ਨੇ, ਇੱਕ ਸਿੱਖ ਤੇ ਦੂਜਾ ਹਿੰਦੂ । ਜੇ ਫਸਾਦ ਬਹੁਤ ਵੱਧ ਗਏ, ਤਾਂ ਕਿਤੇ ਟੱਬਰ ਹੀ ਨਾ ਲੀਰੋ ਲੀਰ ਹੋ ਜਾਵੇ ?

ਰਤਨੀ—ਜੇ ਫਸਾਦ ਵੱਧ ਗਏ ਤਾਂ ਇੱਕ ਨਹੀਂ ਕਈ ਟੱਬਰ ਲੀਰੋ ਲੀਰ ਹੋ ਜਾਣਗੇ । ਨਹੁੰਆਂ ਨਾਲੋਂ ਮਾਸ ਅੱਡ ਹੋ ਜਾਵੇਗਾ । (ਬਦਲ ਕੇ) ਕਈ ਕਹਿੰਦੇ ਨੇ ਸਿੱਖ ਤੇ ਹਿੰਦੂ ਲੜ ਪਏ । ਇੱਕ ਸਿੱਖ ਜੁਆਨ ਨੇ ਛੁਡਾਦਿਆ, ਦੋਹਾਂ ਨੇ ਉਸ ਦੇ ਜੜ ਦਿਤੀਆਂ ।

ਪ੍ਰਤਾਪ ਕੌਰ—(ਕਟ ਕੇ) ਤਦੇ ਸਿਆਣੇ ਕਹਿੰਦੇ ਨੇ ਲੜਾਈ ਵਿੱਚ ਨਹੀਂ ਆਉਣਾ ਚਾਹੀਦਾ । ਲੜਨ ਵਾਲਾ ਆਪਣਾ ਸਾਰਾ ਗੁੱਸਾ ਛਡਾਉਣ ਵਾਲੇ ਤੇ ਕੱਢ ਕੇ ਆਪਣੀ ਤਾਕਤ ਦਾ ਰੋਹਬ ਪਾਇਆ ਕਰਦਾ ਏ ।

ਰਤਨੀ—ਇਹ ਠੀਕ ਏ । ਲੜਦਿਆਂ ਦੇ ਲਾਗਿਉਂ ਵੀ ਨਈ ਲੰਘਣਾ ਚਾਹੀਦਾ (ਬਦਲ ਕੇ) ਕਿਤੇ ਹਰਜੀਤ ਨਾ ਭੇੜ ਦੇ ਵਿੱਚ ਆ ਗਿਆ ਹੋਵੇ ?

ਪ੍ਰਤਾਪ ਕੌਰ—ਤੂੰ ਚਿੰਤਾ ਨਾ ਕਰ । ਉਹ ਬਹੁਤ ਸਿਆਣਾ ਏ । ਉਹ ਇਹੋ ਜੇਹੀ ਭੁੱਲ ਨਈ ਕਰ ਸਕਦਾ ।

ਰਤਨੀ—ਉਹ ਸਿਆਣਾ ਤਾਂ ਬੜਾ ਏ, ਪਰ ਅਣਖੀ ਤੇ ਦਲੇਰ ਵੀ ਬੜਾ । ਕੋਈ ਗਲਤ ਚੀਜ਼ ਨਹੀਂ ਸਹਿੰਦਾ । ਕਿਸੇ ਦੀ ਕਿਸੇ ਤੇ ਵਧੀਕੀ ਨਹੀਂ ਸਹਿੰਦਾ, ਤਦੇ ਤਾਂ ਮੈਂ ਡਰੀ ਜਾ ਰਹੀ ਆਂ ।

ਪ੍ਰਤਾਪ ਕੌਰ—ਉਂਝ ਡਰਨ ਵਾਲੀ ਤਾਂ ਕੋਈ ਗੱਲ ਨਈ, ਉਹ ਸੰਭਲ ਕੇ ਤੁਰਨ ਵਾਲਾ,

ਪਰ ਮੇਰਾ ਮੁੰਡਾ ਕਦੀ ਕਦੀ ਕਾਹਲਾ ਪੈ ਜਾਇਆ ਕਰਦਾ ਏ ।

ਰਤਨੀ—ਤੇਰਾ ਮੁੰਡਾ ਨਈ ਆਇਆ ਕਰਦਾ ਭੇੜ ਵਿੱਚ ।

ਪ੍ਰਤਾਪ ਕੌਰ—ਇਹ ਠੀਕ ਆ ਪਰ ਪਤਾ ਥੋੜੀ ਆ, ਕਦ ਕੋਈ ਬੋਲੀ ਮਾਰ ਕੇ ਭੜਕਾ ਦੇਵੇ ।

ਰਤਨੀ—ਭੜਕਾਉਣ ਵਾਲੇ ਤਾਂ ਮੁਰਦਿਆਂ ਨੂੰ ਸ਼ਰਾਬ ਪਿਲਾ ਕੇ ਭਿੜਾ ਦਿਆ ਕਰਦੇ ਨੇ ।

ਪ੍ਰਤਾਪ ਕੌਰ—ਮੈਂ ਕਰਦੀ ਆਂ ਪਤਾ ਦੋਹਾਂ ਦਾ, ਤੂੰ ਹੌਸਲਾ ਕਰ ।

ਰਤਨੀ—ਤੀਵੀਆਂ ਤੇ ਖਾਸ ਕਰਕੇ ਮਾਵਾਂ ਨੂੰ ਪੁੱਤਾਂ ਨੂੰ ਵੇਖੇ ਬਿਨਾਂ ਨਈ ਆਇਆ ਕਰਦਾ ਹੌਸਲਾ ।

ਪ੍ਰਤਾਪ ਕੌਰ—ਠੀਕ ਆ, ਪਰ ਉਂਝ ਸਰਦਾ ਵੀ ਕੁਝ ਨਹੀਂ (ਬਦਲ ਕੇ) ਮੈਂ ਹੁਣੇ ਪਤਾ ਕਰਕੇ ਆਉਂਦੀ ਆਂ ।

(ਪ੍ਰਤਾਪ ਕੌਰ ਜਾਂਦੀ ਹੈ । ਰਤਨੀ ਬਹੁਤ ਉਦਾਸ ਹੋ ਜਾਂਦੀ ਹੈ । ਰਤਨੀ ਰੇਡੀਓ ਲਾਉਂਦੀ ਹੈ ।)

ਰੇਡੀਓ ਦੀ ਆਵਾਜ਼—ਸ਼ਹਿਰ ਵਿੱਚ ਕਰਫ਼ੀਊ ਲੱਗ ਗਿਆ, ਕਿਉਂਕਿ ਫ਼ਸਾਦੀਆਂ ਨੇ ਖਰੂਦ ਮਚਾਇਆ ਹੋਇਆ ਸੀ । ਭੰਨ ਤੋੜ ਅਰੰਭ ਕਰ ਦਿੱਤੀ ਸੀ । ਇੱਕ ਦੂਜੇ ਤੇ ਇੱਟਾਂ ਪੱਥਰ ਮਾਰਨ ਲਗ ਪਏ ਸਨ ਤੇ ਭੜਕਾਉਣ ਵਾਲੇ ਇਸ ਭੂਤਰੀ ਮੰਡੀਰ ਨੂੰ ਚੁੱਕ ਰਹੇ ਸਨ ।

(ਐਨ ਇਸੇ ਵੇਲੇ ਹਰਜੀਤ ਸਿੰਘ ਅੰਦਰ ਆਉਂਦਾ ਹੈ । ਉਸ ਦੀ ਉਂਗਲੀ ਤੇ ਪੱਟੀ ਬੰਨ੍ਹੀ ਹੋਈ ਹੈ । ਰਤਨੀ ਰੇਡੀਓ ਬੰਦ ਕਰਕੇ ਤੁਰੰਤ ਉਸ ਨੂੰ ਕਲਾਵੇ ਵਿੱਚ ਲੈਂਦੀ ਹੈ ।)

ਰਤਨੀ—(ਬਾਂਹ ਫੜ ਕੇ) ਕਾਕਾ ਇਹ ਕੀ ਹੋਇਆ ?

ਹਰਜੀਤ—ਮਾੜੀ ਜਿਹੀ ਰਗੜ ਲਗ ਗਈ ਏ ।

ਰਤਨੀ—ਕਿਵੇਂ ?

ਹਰਜੀਤ—ਝਗੜਾ ਹੋ ਗਿਆ ਸੀ ।

ਰਤਨੀ—ਤੇਰਾ ?

ਹਰਜੀਤ—ਨਹੀਂ ਇੱਕ ਬਦਮਾਸ਼ ਆਦਮੀ ਨੇ ਇੱਕ ਸਿੱਖ ਮੁੰਡਾ ਤੇ ਹਿੰਦੂ ਮੁੰਡਾ ਲੜਾ ਦਿੱਤੇ । ਮੈਂ ਛਡਾਉਣ ਲਗਾ ਡਿੱਗ ਪਿਆ । ਉਂਗਲੀ ਤੇ ਚੀਰ ਆ ਗਿਆ ।

ਰਤਨੀ—ਤੂੰ ਕਾਹਨੂੰ ਆਉਣਾ ਸੀ ਪਸ਼ੂਆਂ ਦੇ ਭੇੜ ਵਿੱਚ ?

ਹਰਜੀਤ—ਮੈਥੋਂ ਦੋ ਪੰਜਾਬੀ ਆਪਸ ਵਿੱਚ ਲੜਦੇ ਵੇਖੇ ਨਾ ਗਏ । ਮੇਰਾ ਤਾਂ ਜੀ ਕਰਦਾ ਸੀ ਕਿ ਮੈਂ ਲੜਾਉਣ ਵਾਲੇ ਦੇ ਪਹਿਲਾਂ ਚਾਰ ਜੜਾਂ ।

ਰਤਨੀ—ਇਉਂ ਨਈ ਕਰੀਦਾ, ਲੜਾਈ ਆਪਣੇ ਪੇਸ਼ ਪੈ ਜਾਇਆ ਕਰਦੀ ਏ । ਨਾਲੇ

ਇੱਨ੍ਹਾਂ ਲੜਾਉਣ ਵਾਲਿਆਂ ਦੀਆਂ ਪਤਾਲ ਜੜ੍ਹਾਂ ਹੁੰਦੀਆਂ ਨੇ । ਇਹ ਭਾੜੇ ਦੇ ਟੱਟੂ ਹੁੰਦੇ ਨੇ, ਕਿਸੇ ਦੇ ਇਸ਼ਾਰੇ ਤੇ ਕਰਦੇ ਨੇ ਇਹ ਘਟੀਆ ਕੰਮ ।

ਹਰਜੀਤ—ਉਂਝ ਜੇ ਆਪਾਂ ਨਾ ਸੋਧਾਂਗੇ, ਤਾਂ ਇਹ ਸਾਨੂੰ ਲੜਾ ਲੜਾ ਕੇ ਮਾਰ ਦੇਣਗੇ ।

ਰਤਨੀ—ਆਪੇ ਸਰਕਾਰ ਇਨ੍ਹਾਂ ਨੂੰ ਨੱਥ ਪਾਵੇਗੀ ।

ਹਰਜੀਤ—ਨਿਰੀ ਸਰਕਾਰ ਇਨ੍ਹਾਂ ਨੂੰ ਕਾਬੂ ਨਹੀਂ ਕਰ ਸਕਦੀ, ਆਪਾਂ ਨੂੰ ਵੀ ਤਕੜੇ ਹੋਣਾ ਪਵੇਗਾ ।

ਰਤਨੀ—ਆਪਾਂ ਉਂਝ ਮਾਰੇ ਜਾਵਾਂਗੇ । ਆਪਾਂ ਗਰੀਬਾਂ ਦੀ ਤਾਂ ਕਿਸੇ ਮਲ੍ਹਮ ਪੱਟੀ ਵੀ ਨਹੀਂ ਕਰਨੀ । ਹੁਣੇ ਰੇਡੀਓ ਕਹਿੰਦਾ ਸੀ ਕਿ ਸ਼ਹਿਰ ਕਰਫ਼ੀਊ ਲਗ ਗਿਆ ।

ਹਰਜੀਤ—ਮੇਰੇ ਆਉਣ ਦੇ ਮਗਰੋਂ ਲੱਗਾ ਹੋਣਾ ।

ਰਤਨੀ—ਮੁਨਾਦੀ ਵਾਲਾ ਕਹਿੰਦਾ ਸੀ ਕਿ ਕੋਈ ਸ਼ਹਿਰ ਨਾ ਜਾਵੇ ।

ਹਰਜੀਤ—ਇਹ ਚੰਗਾ ਕੀਤਾ । ਨਹੀਂ ਤਾਂ ਕਈਆਂ ਨੇ ਭੁਲੇਖੇ ਵਿੱਚ ਹੀ ਫਸ ਜਾਣਾ ਸੀ ।

ਰਤਨੀ—ਬੈਠ, ਮੈਂ ਤੈਨੂੰ ਦੁੱਧ ਕੱਢ ਕੇ ਪਿਲਾਉਂਦੀ ਆਂ । ਸਟ ਭਾਵੇਂ ਥੋੜੀ ਹੋਵੇ, ਨਾਮੁਰਾਦ ਹੁੰਦੀ ਏ ।

(ਹਰਜੀਤ ਅੰਦਰ ਜਾਂਦਾ ਹੈ ਫੇਰ ਮੁੜ ਕੇ ਆਉਂਦਾ ਹੈ । ਮੰਜਾ ਡਾਹ ਕੇ ਲੰਮਾ ਪੈ ਜਾਂਦਾ ਹੈ । ਰਤਨੀ ਸਾਗ ਲਾਹੁੰਦੀ ਹੈ । ਫੇਰ ਦੁੱਧ ਕਾਹੜਨੇ ਵਿੱਚੋਂ ਕੱਢਦੀ ਹੈ ।)

ਹਰਜੀਤ—ਸਾਡੇ ਦੇਸ਼ ਦਾ ਕੀ ਬਣੇਗਾ ? ਆਗੂ ਹੀ ਮਰਵਾ ਰਹੇ ਨੇ । ਵੱਡੇ ਹੀ ਖੇਹ ਉਡਾ ਰਹੇ ਨੇ । ਜਾਤਾਂ ਪਾਤਾਂ ਦਾ ਪਾੜ ਪਾ ਕੇ ਲੀਰੋ ਲੀਰ ਕਰ ਰਹੇ ਨੇ—ਨੌਜੁਆਨਾਂ ਨੂੰ ਇਸ ਦੇ ਵਿਰੁੱਧ ਇਕੱਠੇ ਕਰਨਾ ਚਾਹੀਦਾ । ਮੈਂ ਸਵੇਰੇ ਹੀ ਘਰ ਘਰ ਲੋਕ-ਦਰਦੀ ਨੌਜੁਆਨਾਂ ਕੋਲ ਜਾ ਕੇ 'ਫਸਾਦ ਰੋਕੋ ਤੇ ਦੇਸ਼ ਭਲਾਈ' ਜੱਥਾ ਬਣਾਵਾਂਗਾ ।

ਰਤਨੀ—(ਦੁੱਧ ਲਿਆਉਂਦੀ ਹੋਈ ਤੇ ਅੰਤਲੀ ਗੱਲ ਸੁਣਦੀ ਹੋਈ) ਲੈ ਪੀ ਦੁੱਧ । ਕੋਈ ਜੱਥਾ ਬਣਾਉਣ ਦੀ ਲੋੜ ਨਈ । ਕਿਸੇ ਨੇ ਤੇਰੇ ਕਹੇ ਨਈ ਲੱਗਣਾ । ਸਭ ਨੂੰ ਕੁਰਸੀ ਦੀ ਅੱਗ ਲੱਗੀ ਹੋਈ ਏ । ਚੌਧਰ ਦਾ ਖੜੂਚਾ ਬਲਿਆ ਹੋਇਆ ਏ । ਇਹੋ ਜਿਹਿਆਂ ਨੂੰ ਮਰਨ ਦਿਓ ।........ਤੂੰ ਨਈ ਜਾਣਾ ਅਜੇ ਕਿਤੇ ਵੀ । ਸੁਣਿਆ ।

ਹਰਜੀਤ—(ਦੁੱਧ ਪੀਂਦਾ ਹੋਇਆ) ਮਾਂ ਇਹ ਫ਼ਸਾਦ ਜੁਆਨੀ ਲਈ ਵੰਗਾਰ ਏ, ਜੇ ਮੈਂ ਤੇਰਾ ਪੁੱਤਰ ਜੁਆਨੀ ਲਈ ਇਹ ਵੰਗਾਰ ਸਵੀਕਾਰ ਨਹੀਂ ਕਰਾਂਗਾ, ਤਾਂ ਕੌਣ ਕਰੇਗਾ ? ਮਾਂ ਉਂਝ ਦੇਸ਼ ਤਬਾਹ ਹੋ ਜਾਵੇਗਾ ।

ਰਤਨੀ—ਤੂੰ ਇਕੱਲਾ ਕੀ ਕਰ ਲਏਂਗਾ ?

ਹਰਜੀਤ—ਮਾਂ ਤੇਰਾ ਪੁੱਤਰ ਇਕਲਾ ਨਹੀਂ, ਇੱਕ ਲੱਖ ਦੇ ਬਰਾਬਰ ਏ । (ਬਦਲ ਕੇ) ਮੈਂ

ਇਕੱਲਾ ਹੀ ਇਸ ਨੂੰ ਠੱਲ੍ਹ ਪਾ ਦਿਆਂਗਾ ।

ਰਤਨੀ—ਇਨ੍ਹਾਂ ਵਿਗੜਿਆਂ ਨੂੰ ਇਕੱਲਿਆਂ ਹਾਰ ਪਾਉਣਾ ਅੱਗ ਨਾਲ ਖੇਲਣੈ ।

ਹਰਜੀਤ—ਮਾਂ ਫਹਿੰਦੀਆਂ ਕਲਾਂ ਵਿੱਚ ਨਾ ਜਾ । (ਬਦਲ ਕੇ) ਮੈਂ ਦੱਸਣਾ ਹੀ ਭੁੱਲ ਗਿਆ ।

ਰਤਨੀ—ਕੀ ?

ਹਰਜੀਤ—ਸੁਰੇਸ਼ ਦੇ ਬਹੁਤ ਸੱਟਾਂ ਲੱਗੀਆਂ ।

ਰਤਨੀ—ਕਿਹੜੇ ਦੇ ? ਮਲਾਬੀ ਦੇ ਮੁੰਡੇ ਦੇ ?

ਹਰਜੀਤ-ਹਾਂ, ਉਸ ਦੇ ਹੀ ।

ਰਤਨੀ—ਜਿਹੜਾ ਸਿੱਖਾਂ ਦੇ ਵਿਰੁੱਧ ਤਕਰੀਰਾਂ ਕਰਦਾ ਸੀ ।

ਹਰਜੀਤ—ਹਾਂ ।

ਰਤਨੀ—ਉਹ ਹਰੀਜਨਾਂ ਦੇ ਵਿਰੁੱਧ ਵੀ ਬੜਾ ਕੁਝ ਕਹਿੰਦਾ ਸੀ ।

ਹਰਜੀਤ—ਹਾਂ, ਉਹ ਹੀ, ਪਰ ਉਸ ਨੂੰ ਕਿਸੇ ਦੀ ਚੁੱਕ ਸੀ, ਉਂਝ ਜੁਆਨ ਆਪਣੇ ਸਾਥੀਆਂ ਨਾਲ ਐਵੇਂ ਹੱਥੋ ਪਾਈ ਨਹੀ ਹੋਇਆ ਕਰਦਾ । ਹਾਂ ਜੁਆਨਾਂ ਵਿੱਚ ਇੱਕ ਨੁਕਸ ਏ ਕਿ ਉਹ ਕਿਸੇ ਦੀ ਚੁੱਕ ਵਿੱਚ ਸਹਿਜੇ ਹੀ ਆ ਜਾਂਦੇ ਨੇ, ਪਰ ਦਿਲੋਂ ਉਹ ਦੇਸ਼, ਕੌਮ ਤੈ ਸਮਾਜ ਦੇ ਆਸ਼ਕ ਹੁੰਦੇ ਨੇ ।

ਰਤਨੀ—ਹੁਣ ਕਿੱਥੇ ਏ ?

ਹਰਜੀਤ—ਹਸਪਤਾਲ ਵਿੱਚ ।

ਰਤਨੀ—ਕਿਹੜੇ ਹਸਪਤਾਲ ਵਿੱਚ ? ਜਲੰਧਰ ਦੇ ?

ਹਰਜੀਤ—ਨਹੀਂ, ਆਦਮਪੁਰ ਦੇ ਹਸਪਤਾਲ ਵਿੱਚ ਲੈ ਆਂਦਾ ਏ ।

ਰਤਨੀ—ਅੱਛਾ ।

ਹਰਜੀਤ—ਉਸ ਦਾ ਖ਼ੂਨ ਬਹੁਤ ਨਿਕਲ ਗਿਆ ਏ, ਓਪਰਾ ਖ਼ੂਨ ਚੜ੍ਹਾਉਣ ਨਾਲ ਹੀ ਬਚੇਗਾ ।

ਰਤਨੀ—ਓਪਰਾ ?

ਹਰਜੀਤ—ਹਾਂ ਕਿਸੇ ਦਾ ਓਪਰਾ ਖ਼ੂਨ ਲੈ ਕੇ ਚੜ੍ਹਾਉਣਗੇ । ਮਾਂ ਅੱਜ ਕੱਲ ਜੇ ਖ਼ੂਨ ਬਹੁਤ ਨਿਕਲ ਜਾਵੇ, ਤਾਂ ਡਾਕਟਰ ਹੋਰ ਖ਼ੂਨ ਚੜ੍ਹਾ ਦਿੰਦੇ ਨੇ । ਪਰ ਫੱਟੜ ਦੇ ਲਹੂ ਦੇ ਨਾਲ ਓਪਰਾ ਲਹੂ ਰਲਣਾ ਚਾਹੀਦੇ, ਇੱਥੇ ਕਿਸੇ ਦਾ ਲਹੂ ਰਲਦਾ ਹੀ ਨਹੀਂ ।

ਰਤਨੀ—ਕੀ ਲਹੂ ਵੀ ਵੱਖ ਵੱਖ ਹੁੰਦੇ ਨੇ ? ਲਹੂ ਤਾਂ ਸਭ ਦਾ ਲਾਲ ਹੁੰਦਾ ਏ ।

ਹਰਜੀਤ—ਹਾਂ ਮਾਂ ਲਹੂ ਵੱਖ ਵੱਖ ਹੁੰਦੇ ਨੇ । ਉਨ੍ਹਾਂ ਦੀ ਵੱਖ ਵੱਖ ਸ਼੍ਰੇਣੀ ਹੁੰਦੀ ਏ । ਮੈਂ ਵੀ ਉਸ ਨੂੰ ਵੇਖਣ ਗਿਆ ਸਾਂ, ਪਰ ਅਜੇ ਤੀਕ ਉਸ ਦੇ ਲਹੂ ਨਾਲ ਰਲਦਾ ਲਹੂ ਨਹੀਂ ਲੱਭਾ ਸੀ । ਡਰ ਲਗਦੈ ਕਿਤੇ......(ਬਦਲ ਕੇ) ਕਿਸੇ ਜੱਦੀ ਸਾਂਝ ਕਰਕੇ

ਹੀ ਲਹੂ ਰਲਿਆ ਕਰਦਾ ।

ਰਤਨੀ—(ਬਦਲ ਕੇ) ਰੱਬ ਉਸ ਨੂੰ ਰਾਜੀ ਕਰੇ ।

ਹਰਜੀਤ—ਹਰ ਮਾਂ, ਹਰ ਪੁੱਤਰ ਦੀ ਖ਼ੈਰ ਮੰਗਦੀ ਏ, ਭਾਵੇਂ ਪੁੱਤਰ ਕਿਸੇ ਦਾ ਹੋਵੇ । ਇਹੋ ਮਾਂ ਦੀ ਵਡਿਆਈ ਏ ।

ਰਤਨੀ—ਉਹ ਕਿਸੇ ਦੇ ਪੁੱਤਰ ਦੀ ਸੁੱਖ ਰਾਹੀਂ ਅਸਲ ਵਿੱਚ ਆਪਣੇ ਪੁੱਤਰ ਦੀ ਹੀ ਸੁੱਖ ਮੰਗਿਆ ਕਰਦੀ ਏ ।

(ਐਨੇ ਨੂੰ ਆਵਾਜ਼ ਆਉਂਦੀ ਹੈ)

ਆਦਮੀ—ਕੀ ਹਰਜੀਤ ਸਿੰਘ ਦਾ ਇਹੋ ਘਰ ਏ ?

ਰਤਨੀ—ਹਾਂ ਲੰਘ ਆਓ ।

(ਆਦਮੀ ਅੰਦਰ ਆਉਂਦਾ ਹੈ)

ਹਰਜੀਤ—ਹਾਂ, ਦੱਸੋ, ਹੁਕਮ ਕਰੋ ।

ਆਦਮੀ—ਕੀ ਤੁਸੀਂ ਕਦੀ ਹਸਪਤਾਲ ਖ਼ੂਨ ਵੀ ਦਿੱਤਾ ਏ ?

ਹਰਜੀਤ—ਪਿੱਛਲੇ ਮਹੀਨੇ ਦਿੱਤਾ ਸੀ ਲਹੂ ਬੈਂਕ ਨੂੰ । ਅੱਗੇ ਵੀ ਕਈ ਵਾਰੀ ਦਿੱਤਾ ਏ ।

ਆਦਮੀ—ਅਸੀਂ ਉਥੋਂ ਤੇਰੇ ਖ਼ੂਨ ਦਾ ਗਰੁੱਪ ਪਤਾ ਕਰਕੇ ਆਏ ਹਾਂ । ਕੇਵਲ ਤੇਰਾ ਹੀ ਖ਼ੂਨ ਸੁਰੇਸ਼ ਦੇ ਖ਼ੂਨ ਨਾਲ ਰਲਦਾ ਏ ।

ਹਰਜੀਤ—ਮੇਰਾ ?

ਆਦਮੀ—ਹਾਂ, ਤੇਰਾ, ਜੇ ਘੰਟੇ ਤੀਕ ਉਸ ਨੂੰ ਲਹੂ ਨਾ ਦਿੱਤਾ ਗਿਆ, ਤਾਂ ਉਹ ਨਹੀਂ ਬੱਚ ਸਕੇਗਾ ।

ਰਤਨੀ—ਭਾਈ, ਮੈਨੂੰ ਵੀ ਦੱਸ ਕੀ ਗੱਲ ਏ ?

ਆਦਮੀ—ਮਾਤਾ ਜੀ, ਆਪ ਦੇ ਬੱਚੇ ਦਾ ਲਹੂ ਚਾਹੀਦੈ ।

ਰਤਨੀ—ਕਾਹਦੇ ਲਈ ?

ਆਦਮੀ—ਇੱਕ ਫੱਟੜ ਸੁਰੇਸ਼ ਲਈ ।

ਰਤਨੀ—ਕੀ ਇਸ ਦਾ ਲਹੂ ਵਾਧੂ ਏ ? ਅਸੀਂ ਲਹੂ ਨਹੀਂ ਵੇਚਦੇ ।

ਆਦਮੀ—ਅਸੀਂ ਮੁੱਲ ਨਈ ਮੰਗਦੇ । ਦਾਨ ਮੰਗਦੇ ਹਾਂ ।

ਰਤਨੀ—ਹੂ ਦਾਨ ਨਈ ਕੀਤਾ ਜਾਂਦਾ, ਇਹ ਜੱਦੀ ਅਮਾਨਤ ਹੁੰਦਾ ਏ । ਮੇਰਾ ਮੁੰਡਾ ਉਸ ਦੇ ਮੁੰਡੇ ਨੂੰ ਲਹੂ ਦੇਵੇ, ਜਿਹੜਾ ਇਸ ਕੁੱਲ ਦਾ ਸਾਲਾਂ ਤੋਂ ਲਹੂ ਪੀ ਰਿਹੈ ।

ਆਦਮੀ—ਪਰ ਮੁੰਡਾ ਤਾਂ ਨਹੀਂ ਪਿਉ ਵਾਂਗ ਕਰਦਾ ।

ਰਤਨੀ—ਉਹ ਪਿਉ ਤੋਂ ਵੱਧ ਜ਼ਹਿਰ ਫੂਕਦਾ, ਉਸ ਨੂੰ ਲਹੂ ਦੇਣਾ ਮੂਰਖਤਾ ਏ ।

ਆਦਮੀ—ਉਹ ਫੱਟੜ ਏ, ਫੱਟੜ ਤੇ ਰੋਗੀ ਨਾਲ ਕਾਹਦਾ ਵੈਰ ? ਤੁਸੀਂ ਤਾਂ ਕਿਰਤੀ ਹੋ, ਕਿਰਤੀ ਤਾਂ ਫ਼ਰਾਖ਼ ਦਿਲ ਹੁੰਦੇ ਨੇ । ਦਿਓ ਆਗਿਆ ਬੱਚੇ ਨੂੰ ਇਸ ਉਪਕਾਰ

ਲਈ ।

ਰਤਨੀ—ਨਈ, ਮੈਂ ਇਸ ਨੂੰ ਖ਼ੂਨ ਨਹੀਂ ਦੇਣ ਦਿਆਂਗੀ ।

ਆਦਮੀ—ਸਾਡੀ ਬੇਨਤੀ ਕਬੂਲ ਕਰੋ, ਉਸ ਦੀ ਜਾਨ ਬੱਚ ਜਾਵੇਗੀ ।

ਰਤਨੀ—ਨਈ, ਉਸ ਦਾ ਪਿਉ ਇੱਕ ਦਾ ਇਕੱਤਰ ਸੌ ਲਿਖ ਕੇ ਸਾਡੀਆਂ ਜ਼ਮੀਨਾਂ ਕੁਰਕ ਕਰਦਾ ਰਿਹੈ । ਮੇਰਾ ਸਾਰਾ ਛਿੱਲ ਪੱਤ ਉਸ ਦੀ ਵਹੀ ਦੇ ਲੇਖੇ ਲਗ ਗਿਆ ।

ਹਰਜੀਤ—ਮਾਂ ਜੀ, ਜੋ ਤੁਸੀਂ ਕਹਿੰਦੇ ਹੋ ਠੀਕ ਏ, ਪਰ ਇੱਕ ਪੰਜਾਬੀ ਨੂੰ ਬਚਾਉਣਾ ਵੀ ਪੁੰਨ ਏ ।

ਰਤਨੀ—ਉਹ ਪੰਜਾਬੀ ਨਹੀਂ, ਉਹ ਆਪਣੇ ਆਪ ਨੂੰ ਪੰਜਾਬੀ ਨਹੀਂ ਮੰਨਦਾ ।

ਹਰਜੀਤ—ਨਾ ਮੰਨੇ, ਉਸ ਦੇ ਮੰਨਣ ਨਾਲ ਕੀ ਫ਼ਰਕ ਪੈਂਦਾ ਏ । ਉਹ ਪੰਜਾਬੀ ਏ । ਆਪਣੇ ਆਪ ਨੂੰ ਪੰਜਾਬੀ ਨਾ ਮੰਨਣ ਦਾ ਹੀ ਉਸ ਨੂੰ ਡੰਨ ਮਿਲਿਆ ਏ ਇਹ ।

ਰਤਨੀ—ਨਈ ਮੈਨੂੰ ਇਹ ਦਲੀਲ ਕਾਟ ਨਈ ਕਰਦੀ । ਮੈਂ ਉਸ ਨੂੰ ਖ਼ੂਨ ਨਈ ਦੇਣ ਦਿਆਂਗੀ । ਇਹ ਖ਼ੂਨ ਤੇਰਾ ਨਈ, ਮੇਰਾ ਏ, ਇਸ ਤੇ ਮੇਰਾ ਹੱਕ ਏ । ਇਸ ਜੱਦ ਦਾ ਹੱਕ ਏ ।

ਹਰਜੀਤ—ਤਦੇ ਤਾਂ ਮੈਂ ਆਗਿਆ ਮੰਗ ਰਿਹਾਂ । ਤੁਹਾਨੂੰ ਪੁੱਛੇ ਬਿਨਾਂ ਮੈਂ ਖ਼ੂਨ ਦੇਣ ਨੂੰ ਤਿਆਰ ਨਹੀਂ ।

ਰਤਨੀ—ਤੇਰਾ ਲਹੂ ਪਵਿੱਤਰ ਕਿਰਤੀ ਦਾ ਲਹੂ ਏ ।

ਹਰਜੀਤ—ਤਦੇ ਮੈਂ ਦੇਣਾ ਚਾਹੁੰਦਾ ਕਿ ਉਹ ਵੀ ਪਵਿੱਤਰ ਹੋ ਜਾਵੇ ।

ਰਤਨੀ—ਕਾਂਜੀ ਦੇ ਭਾਂਡੇ ਵਿੱਚ ਪਵਿੱਤਰ ਲਹੂ ਪਾਉਣਾ ਕਿੱਧਰ ਦੀ ਅਕਲ ਏ ? ਤੇਰਾ ਲਹੂ ਫਿੱਟ ਜਾਵੇਗਾ ।

ਹਰਜੀਤ—ਨਹੀਂ, ਮੇਰਾ ਲਹੂ ਐਨਾ ਪਵਿੱਤਰ ਹੈ ਕਿ ਉਸ ਦੇ ਕੁਕਰਮਾਂ ਨੂੰ ਭਸਮ ਕਰਕੇ ਪਵਿੱਤਰ ਕਰ ਦੇਵਗਾ । ਮਾਂ ਮੈਨੂੰ ਆਗਿਆ ਦਿਓ, ਸਮਾਂ ਲੰਘ ਰਿਹੈ । ਮੈਂ ਗੁਰੂ ਤੇਗ ਬਹਾਦਰ ਜੀ ਦਾ ਸਿੱਖ ਹਾਂ, ਜਿਨ੍ਹਾਂ ਨੇ ਹਿੰਦੂਆਂ ਅਤੇ ਭਾਰਤ ਦੀ ਸੁਰੱਖਿਆ ਲਈ ਸੀਸ ਦਿੱਤਾ ਸੀ । ਮੈਂ ਗੁਰੂ ਗੋਬਿੰਦ ਸਿੰਘ ਜੀ ਦਾ ਸਿੰਘ ਹਾਂ ਜਿਨ੍ਹਾਂ ਦੀ ਖ਼ਾਤਰ ਪੀਰ ਬੁੱਧੂ ਸ਼ਾਹ ਨੇ ਆਪਣੇ ਬੱਚੇ ਕੁਰਬਾਨ ਕੀਤੇ ਸਨ । ਮੈਂ ਸਿੱਖ ਹਾਂ । ਨਿਤ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨ ਕੇ ਮੱਥਾ ਟੇਕਦਾ ਹਾਂ, ਜਿਸ ਵਿੱਚ ਸਭ ਦਾ ਸਤਿਕਾਰ ਏ । ਮਾਂ ਜੀ ਮੈਨੂੰ ਇੱਕ ਸਿਖ ਦਾ ਤੇ ਪੰਜਾਬੀ ਦਾ ਫ਼ਰਜ਼ ਨਿਭਾਉਣ ਦੀ ਆਗਿਆ ਦਿਓ ।

ਰਤਨੀ—ਨਈ, ਮੈਂ ਇਉਂ ਨਈ ਕਰਨ ਦਿਆਂਗੀ ।

ਹਰਜੀਤ—ਮਾਂ ਜੀ, ਤੁਸੀਂ ਪੂਰਨ ਪੰਜਾਬੀ ਹੋ, ਗੁਰਸਿੱਖ ਹੋ । ਪੂਰਨ ਜਲੌ ਵਿੱਚ ਆਓ । ਤੁਹਾਡੀ ਆਗਿਆ ਬਿਨਾਂ ਮੈਂ ਖ਼ੂਨ ਨਹੀਂ ਦੇ ਸਕਾਂਗਾ—ਖ਼ੂਨ ਤੁਹਾਡਾ

ਏ.........ਸੁਰੇਸ਼ ਤੇ ਮੇਰਾ ਲਹੂ ਰਲਣਾ ਕਿਸੇ ਅਗੰਮੀ ਸਾਂਝ ਦੀ ਗਵਾਹੀ ਏ। ਮੈਂ ਉਸ ਸਾਂਝ ਦਾ ਨਿਰਾਦਰ ਨਹੀਂ ਕਰਨਾ ਚਾਹੁੰਦਾ। (ਰਤਨੀ ਕਿੰਨਾ ਚਿਰ ਸੋਚਦੀ ਰਹਿੰਦੀ ਹੈ, ਉਸ ਦੇ ਚਿਹਰੇ ਤੇ ਕਈ ਭਾਂਤ ਦੇ ਪ੍ਰਭਾਵ ਆਉਂਦੇ ਹਨ)

ਹਰਜੀਤ—ਮਾਤਾ ਜੀ, ਕਿਨ੍ਹਾਂ ਸੋਚਾਂ ਵਿੱਚ ਪਏ ਹੋ ?

ਆਦਮੀ—ਮਾਤਾ ਜੀ, ਕ੍ਰਿਪਾ ਕਰੋ।

ਰਤਨੀ—ਜਾ ਕਾਕਾ, ਜਾ ਕੇ ਇਸ ਅਗੰਮੀ ਸਾਂਝ ਨੂੰ ਸੁਰਜੀਤ ਕਰ। ਜਾ ਕੇਂ ਸੁਰੇਸ਼ ਨੂੰ ਬਚਾ। (ਪਿਆਰ ਦਿੰਦੀ ਹੋਈ) ਤੂੰ ਵੱਡਿਆਂ ਦੇ ਰਾਹ ਤੇ ਚਲ ਕੇ ਲੋਕਾਂ ਨੂੰ ਸੇਧ ਦੇ।

ਆਦਮੀ—ਧੰਨ ਮਾਤਾ ਜੀ, ਤੁਸੀਂ ਧੰਨ ਹੋ, ਜਿਨ੍ਹਾਂ ਨੇ ਐਸੇ ਪੁੱਤਰ ਨੂੰ ਜਨਮ ਦਿੱਤਾ ਏ। ਐਸੀਆਂ ਸਦ-ਭਾਵਨਾਵਾਂ ਵਾਲਾ ਪੁੱਤਰ ਰੱਬ ਸਭ ਮਾਵਾਂ ਨੂੰ ਬਖ਼ਸ਼ੇ। (ਰਤਨੀ ਹਰਜੀਤ ਨੂੰ ਵਿਦਾ ਕਰਦੀ ਹੈ। ਆਦਮੀ ਤੇ ਹਰਜੀਤ ਜਾਂਦੇ ਹਨ।)

## ਅਭਿਆਸ

1. ਦੱਸੋ—1. ਸਾਂਝ ਇਕਾਂਗੀ ਵਿੱਚ ਕਿੰਨੇ ਪਾਤਰ ਹਨ ?
   2. ਪ੍ਰਤਾਪ ਕੌਰ ਕੌਣ ਹੈ ?
   3. ਰਤਨੀ ਕੌਣ ਹੈ ?
   4. ਮੁਨਾਦੀ ਵਾਲਾ ਕੀ ਕਹਿ ਰਿਹਾ ਹੈ ?
   5. ਸ਼ਹਿਰ ਵਿੱਚ ਕਿਉਂ ਫ਼ਸਾਦ ਹੋਇਆ ਹੈ ?
   6. ਹਰਜੀਤ ਦੀ ਉਂਗਲ ਤੇ ਪੱਟੀ ਕਿਉਂ ਬੰਨ੍ਹੀ ਹੋਈ ਹੈ ?
   7. ਹਰਜੀਤ ਕਿਉਂ ਜੱਥਾ ਬਨਾਉਣਾ ਚਾਹੁੰਦਾ ਹੈ ?
   8. ਸੁਰੇਸ਼ ਕਿੱਥੇ ਹੈ ?
   9. ਆਦਮੀ ਕਾਹਦੇ ਲਈ ਹਰਜੀਤ ਨੂੰ ਲੱਭਦਾ ਆਇਆ ਹੈ ?
   10. ਰਤਨੀ ਆਪਣੇ ਪੁੱਤਰ ਹਰਜੀਤ ਨੂੰ ਆਦਮੀ ਨਾਲ ਕਿਉਂ ਨਹੀਂ ਜਾਣ ਦਿੰਦੀ ?
2. ਇਸ ਇਕਾਂਗੀ ਤੋਂ ਕੀ ਸਿੱਖਿਆ ਮਿਲਦੀ ਹੈ ?
3. ਇਸ ਇਕਾਂਗੀ ਦੀ ਕਹਾਣੀ ਆਪਣੇ ਸ਼ਬਦਾਂ ਵਿੱਚ ਲਿਖੋ।
4. ਹਰਜੀਤ ਬਾਰੇ ਦਸ ਵਾਕ ਲਿਖੋ।
5. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :
   ਨਖਸਮਾ, ਭੜਕਾ, ਅਫ਼ਵਾਹਾਂ, ਉੱਡਦੀਆਂ, ਕਾਹਲੀ, ਨਾਹਰੇ, ਢੰਡੋਰਾ, ਸਭਿਆਚਾਰ, ਸੰਭਲ, ਖਰੂਦ ਮਚਾਇਆ, ਅਗੰਮੀ, ਫੂਕਦਾ, ਭਾਵਨਾਵਾਂ, ਕਰਫ਼ੀਊ।
6. ਵਾਕ ਪੂਰੇ ਕਰੋ—1. ਪੰਜਾਬੀਓ ਆਪਣਾ ਫ਼ਰਜ਼.......... ।
   2. ਕਿਸੇ ਨੂੰ ਇਹ ਮਹਿਕਦਾ ਪੰਜਾਬ............ ।
   3. ਏਕ ਨੂਰ ਤੇ ਸਭ ਜਗ.......... ।

4. ਨਾ ਕੋ ਬੈਰੀ ਨਾਹਿ............ ।

5. ਮਾਨਸ ਕੀ ਜਾਤ ਸਭੈ........... ।

7. ਦਿੱਤੇ ਸ਼ਬਦਾਂ ਦੇ ਸਾਹਮਣੇ ਉਲਟ ਭਾਵਾਂ ਵਾਲੇ ਸ਼ਬਦ ਲਿਖੋ :

| | |
|---|---|
| ਮੂਰਖਤਾ | ........................ |
| ਸਾਂਝ | ........................ |
| ਪਵਿੱਤਰ | ........................ |
| ਬਦਮਾਸ਼ | ........................ |
| ਕਾਹਲੀ | ........................ |

8. ਪੰਜ ਭਾਵ–ਵਾਚਕ ਨਾਂਵ ਲਿਖੋ : ਜਿਵੇਂ—ਪਵਿੱਤਰਤਾ

9. ਉਦਾਹਰਣ ਵਾਂਗ ਕਾਰ ਲਾ ਕੇ ਸ਼ਬਦ ਬਣਾਓ :

| | |
|---|---|
| ਆਗਿਆ | ਆਗਿਆਕਾਰ |
| ਸ਼ਿਲਪ | ........................ |
| ਕਲਾ | ........................ |
| ਮੂਰਤੀ | ........................ |
| ਚਿੱਤਰ | |

10. ਇਸ ਨਾਟਕ ਨੂੰ ਖੇਡੋ ।



## ਪਾਠ ਛੇਵਾਂ

# ਗੀਤ

ਜ਼ਿੰਦਗੀ ਦੇ ਵਾਰਿਸੋ,
ਐ ਰੌਸ਼ਨੀ ਦੇ ਆਸ਼ਿਕੋ !
ਹੋਰ ਅੱਗੇ ਹੋਰ ਅੱਗੇ,
ਵੱਧਦੇ ਜਾਣਾ ਹੈ ਸਦਾ ।

ਝੱਖੜਾਂ ਦਾ ਟਾਕਰਾ ਕਰਨਾ ਤੁਸੀਂ,
ਮੁਸ਼ਕਲਾਂ ਨੂੰ ਹੱਸ ਕੇ ਜ਼ਰਨਾ ਤੁਸੀਂ ।
ਫੁੱਲ ਵਾਂਗ ਮੁਸਕਰਾਣਾ ਹੈ ਸਦਾ,
ਹੱਸਦੇ ਜਾਣਾ ਹੈ ਸਦਾ ।

ਔਕੜਾਂ ਨੂੰ ਦੇਖ ਕੇ ਰੁੱਕਣਾ ਨਹੀਂ,
ਜ਼ੁਲਮ ਦੇ ਅੱਗੇ ਕਦੇ ਝੁੱਕਣਾ ਨਹੀਂ ।
ਏਕਤਾ ਦਾ ਗੀਤ ਗਾਣਾ ਹੈ ਸਦਾ,
ਗਾਉਂਦੇ ਜਾਣਾ ਹੈ ਸਦਾ ।

ਸਾਗਰਾਂ ਨੂੰ ਮਾਤ ਪਾਉਣਾ ਹੈ ਤੁਸੀਂ,
ਅੰਬਰਾਂ ਦਾ ਸਿਰ ਝੁਕਾਉਣਾ ਹੈ ਤੁਸੀਂ ।
ਹਨੇਰ੍ਹਿਆਂ ਵਿੱਚ ਜਗਮਗਾਣਾ ਹੈ ਸਦਾ,
ਜਗਦੇ ਜਾਣਾ ਹੈ ਸਦਾ ।

ਜ਼ਿੰਦਗੀ ਦੇ ਵਾਰਿਸੋ,
ਐ ਜ਼ਿੰਦਗੀ ਦੇ ਆਸ਼ਿਕੋ !
ਹੋਰ ਅੱਗੇ ਹੋਰ ਅੱਗੇ,
ਵੱਧਦੇ ਜਾਣਾ ਹੈ ਸ਼ਦਾ ।
ਵੱਧਦੇ ਜਾਣਾ ਹੈ ਸਦਾ ।

ਡਾ. ਰਣਧੀਰ ਸਿੰਘ 'ਚੰਦ'

## ਅਭਿਆਸ

1. ਦੱਸੋ–1. ਕਵੀ ਜ਼ਿੰਦਗੀ ਦੇ ਆਸ਼ਕ ਕਿਸ ਨੂੰ ਕਹਿੰਦਾ ਹੈ ?
2. ਕਵੀ ਅੰਬਰਾਂ ਨੂੰ ਕੀ ਕਰਨ ਲਈ ਕਹਿੰਦਾ ਹੈ ?

3. ਕਵੀ ਕੀ ਸੁਨੇਹਾ ਦੇ ਰਿਹਾ ਹੈ ?

2. ਵਾਕ ਪੂਰੇ ਕਰੋ :

1. ਔਕੜਾਂ ਨੂੰ ਦੇਖ ਕੇ ................ਨਹੀਂ ।
2. ਜ਼ੁਲਮਾਂ ਦੇ ਅੱਗੇ ਕਦੇ................ ।
3. ਏਕਤਾ ਦਾ ਗੀਤ...............ਹੈ ਸਦਾ ।
4. ..................ਜਾਣਾ ਹੈ ਸਦਾ ।

3. ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :

| | |
|---|---|
| ਕਰ | ਕਰਨਾ |
| ਜਰ | ........................... |
| ਭਰ | ........................... |
| ਤਰ | ........................... |
| ਝੁੱਕ | ........................... |
| ਡਰ | ........................... |
| ਸੜ | ........................... |

4. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :

ਰੌਸ਼ਨੀ, ਝੱਖੜ, ਟਾਕਰਾ, ਮੁਸ਼ਕਲਾਂ, ਜ਼ਰਨਾ, ਮੁਸਕਰਾਣਾ, ਔਕੜਾਂ, ਜ਼ੁਲਮ, ਝੁੱਕਣਾ, ਮਾਤ ਪਾਉਣਾ, ਸਿਰ ਝੁਕਾਉਣਾ, ਜਗਮਗਾਣਾ, ਜਗਦੇ ।

5. ਦੂਜੇ ਬੰਦ ਦੇ ਅਰਥ ਕਰੋ ।

6. ਹੇਠ ਲਿਖੇ ਸ਼ਬਦਾਂ ਦੇ ਸਾਹਮਣੇ ਰਲਦੇ ਭਾਵਾਂ ਵਾਲੇ ਸ਼ਬਦ ਲਿਖੋ :

| | |
|---|---|
| ਔਕੜ | ........................... |
| ਮੁਸਕਰਾਉਣਾ | ........................... |
| ਜਗਣਾ | ........................... |
| ਅੰਬਰ | ........................... |
| ਸਾਗਰ | ........................... |
| ਟਾਕਰਾ | ........................... |
| ਰੁਕਣਾ | ........................... |

7. ਸਾਰੇ ਗੀਤ ਨੂੰ ਜ਼ਬਾਨੀ ਯਾਦ ਕਰੋ ।



## ਪਾਠ ਸੱਤਵਾਂ

# ਗੱਲ ਕਰਨ ਦਾ ਕਮਾਲ

ਦੋ ਵਿਦਿਆਰਥੀ ਸਨ। ਇੱਕ ਦਾ ਨਾਂ ਬਲਬੀਰ ਸਿੰਘ ਸੀ ਤੇ ਦੂਜੇ ਦਾ ਨਾਂ ਕਰਮ ਚੰਦ ਸੀ। ਦੋਵੇਂ ਇੱਕੋ ਪਿੰਡ ਵਿੱਚ ਰਹਿੰਦੇ ਸਨ। ਦੋਵੇਂ ਇੱਕੋ ਸਕੂਲ ਵਿੱਚ ਤੇ ਇੱਕੋ ਕਲਾਸ ਵਿੱਚ ਪੜ੍ਹਦੇ ਸਨ।

ਬਲਬੀਰ ਦਾ ਪਿਤਾ ਬੜਾ ਸਿਆਣਾ ਸੀ। ਉਹ ਆਪਣੇ ਬੱਚੇ ਬਲਬੀਰ ਸਿੰਘ ਨੂੰ ਠੀਕ ਢੰਗ ਨਾਲ ਗੱਲ ਕਰਨ ਦੀ ਜਾਚ ਦੱਸਦਾ ਰਹਿੰਦਾ ਸੀ। 'ਬੇਟਾ, ਗੱਲ ਕਰਨਾ ਤੇ ਠੀਕ ਗੱਲ ਕਰਨਾ ਇੱਕ ਕਲਾ ਹੈ। ਤੁਸੀਂ ਇੱਕ ਗੱਲ ਠੀਕ ਕਰਕੇ ਕਿਸੇ ਕੋਲੋਂ ਵੱਧ ਤੋਂ ਵੱਧ ਮਾਣ ਤੇ ਇੱਜ਼ਤ ਵੀ ਪ੍ਰਾਪਤ ਕਰ ਸਕਦੇ ਹੋ ਅਤੇ ਉਹੋ ਗੱਲ ਗ਼ਲਤ ਢੰਗ ਨਾਲ ਕਰਕੇ ਤੁਸੀਂ ਕਿਸੇ ਕੋਲੋਂ ਮਾਰ ਵੀ ਖਾ ਸਕਦੇ ਹੋ। ਇਸ ਲਈ ਤੁਹਾਨੂੰ ਠੀਕ ਗੱਲ ਕਰਨ ਦਾ ਪੂਰਣ ਅਭਿਆਸ ਉਂਜ ਹੀ ਕਰਨਾ ਚਾਹੀਦਾ ਹੈ, ਜਿਵੇਂ ਤੁਸੀਂ ਗਾਉਣ ਦਾ ਕਰਦੇ ਹੋ। ਗੱਲ ਕਰਨ ਲਗਿਆਂ, ਤੁਹਾਨੂੰ ਇਹ ਵੀ ਪਹਿਲਾਂ ਸੋਚਣਾ ਪਵੇਗਾ ਕਿ ਤੁਸੀਂ ਕਿਸ ਨਾਲ ਗੱਲ ਕਰ ਰਹੇ ਹੋ ਤੇ ਉਸ ਉੱਤੇ ਕੀ ਪ੍ਰਭਾਵ ਪਾਉਣਾ ਚਾਹੁੰਦੇ ਹੋ ਅਤੇ ਗੱਲ ਕਰਨ ਦੇ ਮਗਰੋਂ ਗੱਲ ਸੁਣਨ ਵਾਲੇ ਉੱਤੇ ਉਸ ਦੀ ਕੀ ਪ੍ਰਤਿਕਿਰਿਆ ਹੋਵੇਗੀ। ਇਹ ਤਾਂ ਹੀ ਠੀਕ ਸੰਭਵ ਹੈ, ਜੇ ਤੁਸੀਂ ਗੱਲ ਕਰਨ ਤੋਂ ਪਹਿਲਾਂ ਚੰਗੀ ਤਰ੍ਹਾਂ ਉਸ ਨੂੰ ਤੋਲੋ ਤੇ ਫਿਰ ਵਿਚਾਰੋ। ਸੋ ਬਲਬੀਰ ਆਪਣੇ ਪਿਤਾ ਜੀ ਦੀ ਸਿੱਖਿਆ ਨਾਲ ਬਹੁਤ ਉੱਤਮ ਤੇ ਠੀਕ ਗੱਲ ਕਰਨਾ ਸਿੱਖ ਗਿਆ ਸੀ।

ਸਕੂਲ ਵਿੱਚ ਉਹ ਗੱਲ ਕਰਨ ਦਾ ਉਸਤਾਦ ਮੰਨਿਆ ਜਾਂਦਾ ਸੀ। ਉਸ ਨੂੰ ਆਪਣੀ ਗੱਲ ਮਨਾਉਣੀ ਆਉਂਦੀ ਸੀ। ਆਪਣੀ ਗੱਲ ਮਟਕਾਉਣੀ ਆਉਂਦੀ ਸੀ ਤੇ ਆਪਣੀ ਗੱਲ ਨਾਲ ਗੱਲ ਸੁਣਨ ਵਾਲੇ ਨੂੰ ਖ਼ੁਸ਼ ਕਰਕੇ ਕੀਲਣਾ ਵੀ ਆਉਂਦਾ ਸੀ। ਇਸ ਲਈ ਸਕੂਲ ਵਿੱਚ ਜਦ ਵੀ ਕੋਈ ਗੱਲ ਮੁੱਖ ਅਧਿਆਪਕ ਕੋਲੋਂ ਮਨਵਾਉਣੀ ਹੁੰਦੀ, ਤਾਂ ਵਿਦਿਆਰਥੀ ਬਲਬੀਰ ਨੂੰ ਆਪਣਾ ਆਗੂ ਬਣਾ ਕੇ ਲੈ ਜਾਇਆ ਕਰਦੇ ਸਨ। ਉਹ ਆਪ ਵੀ ਕਿਹਾ ਕਰਦਾ ਸੀ, 'ਵੀਰ ਵਿਦਿਆਰਥੀਓ, ਠੀਕ ਗੱਲ ਕਰਨਾ ਸਿੱਖੋ। ਸਪੱਸ਼ਟ ਤੇ ਹਰ ਪੱਖ ਤੋਂ ਵਿਚਾਰ ਕੇ ਗੱਲ ਕਰਨਾ ਸਿੱਖੋ। ਫੇਰ ਜਿੱਥੋਂ ਦੀ ਤੁਸੀਂ ਲੰਘਦੇ ਜਾਓਗੇ, ਉਥੇ ਸਭ ਤੁਹਾਡੇ, ਤੁਹਾਡੀ ਗੱਲਬਾਤ ਕਰਨ ਦੇ ਸੋਹਣੇ ਢੰਗ ਕਾਰਣ ਤੁਹਾਡੇ ਮਿੱਤਰ ਬਣਦੇ ਜਾਣਗੇ।'

ਕਰਮ ਚੰਦ ਬੇਪਰਵਾਹ ਸੀ। ਉਸ ਨੂੰ ਗੱਲ ਕਰਨੀ ਨਹੀਂ ਸੀ ਆਉਂਦੀ। ਉਹ ਬਲਬੀਰ ਨੂੰ ਮੂਰਖ ਕਿਹਾ ਕਰਦਾ ਸੀ, 'ਬਲਬੀਰ ਵੀ ਕੋਈ ਮੁੰਡਾ ਏ, ਐਵੇਂ ਮਿਣ ਮਿਣ

ਕੇ ਗੱਲ ਕਰਦਾ ਹੈ। ਕੁਚੱਜੀ ਜ਼ਨਾਨੀ ਵਾਂਗ ਐਵੇਂ ਡੋਲ੍ਹ ਡੋਲ੍ਹ ਸੰਵਰਦਾ ਹੈ। ਮਰਦ ਗੱਲ ਕਰੇ ਮਰਦਾਂ ਵਾਲੀ, ਜਿਹੜੀ ਝੱਟ ਪੱਟ ਮੂੰਹ ਵਿੱਚੋਂ ਨਿਕਲੇ ਤੇ ਗੋਲੀ ਵਾਂਗੂ ਦੂਜੇ ਦੇ ਜਾਕੇ ਲੱਗੇ। ਲੜਾਈ ਵਿੱਚ ਜਿਵੇਂ ਫਾਈ ਫਟ ਹੀ ਹੁੰਦੇ ਹਨ, ਤਿਵੇਂ ਗਲਬਾਤ ਝੱਟ ਪੱਟ ਹੋਣੀ ਚਾਹੀਦੀ ਹੈ। ਸੋਚ ਸੋਚ ਕੇ, ਰਿੜਕ ਰਿੜਕ ਕੇ ਗੱਲ ਕਰਨ ਵਾਲਾ ਤਾਂ ਉਥੇ ਹੀ ਰਹਿ ਜਾਂਦਾ ਹੈ ਤੇ ਸੁਣਨ ਵਾਲਾ ਕਿਤੇ ਦਾ ਕਿਤੇ ਭਾਵ ਦੂਜੇ ਸ਼ਹਿਰ ਪੁੱਜ ਜਾਂਦਾ ਹੈ। ਆਪਾਂ ਤਾਂ ਝੱਟ ਪੱਟ ਬਿਨਾਂ ਸੋਚੇ ਠੀਕ ਗੱਲ ਕਰਨ ਦੇ ਹੱਕ ਵਿੱਚ ਹਾਂ। ਬੁੱਢਿਆਂ ਵਾਂਗ ਤੇ ਮੂਰਖਾਂ ਵਾਂਗ ਗੱਲ ਪੀਹ ਪੀਹ ਕੇ, ਸੋਚ ਸੋਚ ਕੇ ਕਰਨ ਦੇ ਹੱਕ ਵਿੱਚ ਨਹੀਂ ਹਾਂ।'

ਦੋਵੇਂ ਜਣੇ ਅੰਮ੍ਰਿਤਸਰ ਹਾਲ ਬਜ਼ਾਰ ਦੀ ਬਹੁਤ ਵੱਡੀ ਦੁਕਾਨ ਤੋਂ ਚੀਜ਼ਾਂ ਖ਼ਰੀਦ ਕੇ ਲਿਆਏ। ਕਰਮ ਚੰਦ ਨੇ ਟਾਈ ਖਰੀਦੀ ਸੀ ਤੇ ਬਲਬੀਰ ਨੇ ਠੰਢੀ ਐਨਕ।

ਘਰ ਜਾ ਕੇ ਜਦ ਬਲਬੀਰ ਨੇ ਐਨਕ ਵੇਖੀ ਤਾਂ ਉਹ ਤਿੜਕੀ ਹੋਈ ਸੀ। ਖ਼ਰੀਦਣ ਵੇਲੇ ਉਹ ਚੰਗੀ ਤਰ੍ਹਾਂ ਸ਼ਾਇਦ ਵੇਖ ਨਹੀਂ ਸੀ ਸਕਿਆ। ਕਰਮ ਚੰਦ ਨੇ ਆਪਣੀ ਟਾਈ ਜਦ ਆਪਣੇ ਭਰਾਵਾਂ ਨੂੰ ਵਿਖਾਈ ਤਾਂ ਉਨ੍ਹਾਂ ਨੇ ਰੰਗ ਪਸੰਦ ਨਾ ਕੀਤਾ। ਹੁਣ ਉਹ ਟਾਈ ਮੋੜਨ ਦਾ ਵਿੱਚਾਰ ਕਰਨ ਲੱਗਾ। ਚਾਰ ਪੰਜ ਦਿਨ ਟਾਈ ਲਾਉਂਦਾ ਰਿਹਾ। ਟਾਈ ਵਿੱਚ ਕੋਈ ਨੁਕਸ ਨਹੀਂ ਸੀ, ਰੰਗ ਉਹ ਆਪ ਚੁਣ ਕੇ ਲਿਆਇਆ ਸੀ, ਹੁਣ ਉਹ ਰੋਹਬ ਨਾਲ ਟਾਈ ਮੋੜਨਾ ਚਾਹੁੰਦਾ ਸੀ।

ਉਹ ਦੁਕਾਨ ਤੇ ਗਿਆ ਤੇ ਉੱਚੀ ਸਾਰੀ ਬੋਲਿਆ, 'ਚੰਗੀ ਦੁਕਾਨ ਏ ਤੁਹਾਡੀ, ਲੋਕਾਂ ਨੂੰ ਲੁੱਟਣ ਤੋਂ ਬਿਨਾਂ ਤੁਹਾਨੂੰ ਹੋਰ ਕੋਈ ਕੰਮ ਨਹੀਂ।'

'ਅਰਾਮ ਨਾਲ ਗੱਲ ਕਰੋ ! ਕੀ ਗੱਲ ਏ', ਦੁਕਾਨਦਾਰ ਨੇ ਬੜੇ ਸਤਿਕਾਰ ਨਾਲ ਕਿਹਾ।

'ਅਰਾਮ ਨਾਲ ਹੀ ਕਰ ਰਿਹਾ ਹਾਂ। ਕੋਈ ਸੋਟਾ ਤਾਂ ਨਹੀਂ ਮਾਰ ਰਿਹਾ। ਆਹ ਵੇਖੋ, ਟਾਈ ਕਿਹੋ ਜਿਹੀ ਦਿੱਤੀ ਏ। ਕੀ ਤੁਸੀਂ ਦੇਣ ਵੇਲੇ ਅੰਨ੍ਹੇ ਸੀ ਜੋ ਮੇਰੇ ਹੱਥ ਇਹ ਟਾਈ ਫੜਾ ਦਿੱਤੀ। ਜੇ ਮੇਰੇ ਵਰਗਾ ਭਲਾ ਮਾਣਸ ਤੁਹਾਡੀ ਦੁਕਾਨ ਉੱਤੇ ਭਰੋਸਾ ਕਰਨ ਵਾਲਾ ਗਾਹਕ ਹੋਵੇ, ਤਾਂ ਕੀ ਉਸ ਨੂੰ ਇਉਂ ਲੁੱਟਣਾ ਚਾਹੀਦਾ ਏ', ਕਰਮ ਚੰਦ ਨੇ ਰੋਹਬ ਨਾਲ ਕਿਹਾ।

'ਤੁਹਾਨੂੰ ਤਾਂ ਗੱਲ ਕਰਨੀ ਵੀ ਨਹੀਂ ਆਉਂਦੀ। ਜੇ ਭਲਾ ਅਸੀਂ ਅੰਨ੍ਹੇ ਸੀ ਤਾਂ ਤੁਸੀਂ ਤੇ ਸੁਜਾਖੇ ਸੀ। ਤੁਸੀਂ ਵੇਖ ਕੇ ਲੈਣੀ ਸੀ। ਕੀ ਹੋਇਆ ਹੈ ਇਸ ਟਾਈ ਨੂੰ'? ਦੁਕਾਨਦਾਰ ਨੇ ਉੱਤਰ ਦਿੱਤਾ।

'ਇਸ ਦਾ ਰੰਗ ਵੇਖੋ ਕਿਹੋ ਜਿਹਾ ਭੈੜਾ ਏ', ਕਰਮ ਚੰਦ ਨੇ ਕਿਹਾ।

'ਰੰਗ ਤੁਸੀਂ ਆਪ ਚੁਣਿਆ ਸੀ, ਅਸੀਂ ਨਹੀਂ ਸੀ ਦਿੱਤਾ', ਦੁਕਾਨਦਾਰ ਨੇ ਉੱਤਰ ਦਿੱਤਾ।

'ਨਹੀਂ ਤੁਸੀਂ ਦਿੱਤਾ ਸੀ। ਇਸ ਦਾ ਡੀਜ਼ਾਈਨ ਵੇਖੋ', ਕਰਮ ਚੰਦ ਕੜਕਿਆ।

'ਸਰਕਾਰ ਇਹ ਵੀ ਤੁਸੀਂ ਆਪ ਹੀ ਚੁਣਿਆ ਸੀ। ਨਾਲੇ ਇਸ ਡੀਜ਼ਾਈਨ ਨੂੰ ਕੀ ਹੋਇਆ ਹੈ ? ਇਹ ਤਾਂ ਅੱਜ ਕੱਲ ਦਾ ਬਿਲਕੁਲ ਨਵਾਂ ਡੀਜ਼ਾਈਨ ਹੈ', ਦੁਕਾਨਦਾਰ ਨੇ ਫੇਰ ਕਿਹਾ।

'ਆਹ ਧਾਗੇ ਵੇਖੋ, ਕਿਵੇਂ ਬਾਹਰ ਨੂੰ ਉੱਠੇ ਹੋਏ ਹਨ', ਕਰਮ ਚੰਦ ਫੇਰ ਬੋਲਿਆ।

'ਧਾਗੇ ਵੀ ਤੁਹਾਡੇ ਟਾਈ ਲਾਉਣ ਨਾਲ ਬਾਹਰ ਨੂੰ ਆਏ ਹਨ। ਕਲਿਪ ਦੀ ਸੂਈ ਚੁੱਭੀ ਲਗਦੀ ਹੈ। ਟਾਈ ਵਿੱਚ ਹੋਰ ਕੁਝ ਨੁਕਸ ਨਹੀਂ', ਦੁਕਾਨਦਾਰ ਨੇ ਕਿਹਾ।

'ਇਸ ਨੂੰ ਮੋੜ ਲਓ। ਮੈਂ ਨਹੀਂ ਇਹ ਰਖਣੀ', ਕਰਮ ਚੰਦ ਬੋਲਿਆ।

'ਇਹ ਲਾਈ ਹੋਈ ਹੈ। ਅਸੀਂ ਨਹੀਂ ਮੋੜ ਸਕਦੇ', ਕਹਿ ਕੇ ਦੁਕਾਨਦਾਰ ਨੇ ਟਾਈ ਮੋੜਨ ਤੋਂ ਇਨਕਾਰ ਕਰ ਦਿੱਤਾ।

ਕਰਮ ਚੰਦ ਕਿੰਨਾ ਚਿਰ ਉੱਚੀ ਉੱਚੀ ਬੋਲਦਾ ਰਿਹਾ, ਪਰ ਦੁਕਾਨਦਾਰ ਨੇ ਉਸ ਦੀ ਇੱਕ ਗੱਲ ਵੀ ਨਾ ਸੁਣੀ। ਨਾਲ ਦੇ ਦੁਕਾਨਦਾਰਾਂ ਨੇ ਵੀ ਕਰਮ ਚੰਦ ਨੂੰ ਝੂਠਾ ਤੇ ਵਾਧੂ ਬੇਅਰਥ ਗੱਲਾਂ ਕਰਨ ਵਾਲਾ ਕਿਹਾ। ਅੰਤ ਕਰਮ ਚੰਦ ਮੁੜ ਆਇਆ।

ਦੁਕਾਨਦਾਰ ਅਸਲ ਵਿੱਚ ਟਾਈ ਵਾਪਸ ਲੈ ਕੇ ਹੋਰ ਟਾਈ ਦੇਣਾ ਚਾਹੁੰਦਾ ਹੋਇਆ ਵੀ, ਇਉਂ ਨਾ ਕਰ ਸਕਿਆ, ਕਿਉਂਕਿ ਕਰਮ ਚੰਦ ਨੂੰ ਗੱਲ ਨਹੀਂ ਕਰਨੀ ਆਈ ਸੀ। ਉਹ ਤਾਂ ਗੱਲ ਕਰਨ ਦੀ ਥਾਂ ਦੁਕਾਨਦਾਰ ਦੇ ਸੋਟੇ ਮਾਰਨ ਵਾਲੀ ਗੱਲ ਕਰ ਰਿਹਾ ਸੀ।

ਬਲਬੀਰ ਦੀ ਐਨਕ ਤਿੜਕੀ ਹੋਈ ਸੀ। ਉਹ ਆਪਣੇ ਆਪ ਨਾਲ ਇਉਂ ਵਿਚਾਰਨ ਲੱਗਾ, ਕਸੂਰ ਮੇਰਾ ਹੈ, ਮੈਨੂੰ ਚੰਗੀ ਤਰ੍ਹਾਂ ਵੇਖ ਕੇ ਲਿਆਉਣੀ ਚਾਹੀਦੀ ਸੀ। ਹੁਣ ਐਵੇਂ ਦੁਕਾਨਦਾਰ ਨੂੰ ਉਲਾਂਭਾ ਦੇਣਾ ਠੀਕ ਨਹੀਂ।

ਉਹ ਕਿਨੇ ਦਿਨ ਇਹ ਸੋਚਦਾ ਰਿਹਾ ਕਿ ਦੁਕਾਨਦਾਰ ਕੋਲ ਜਾ ਕੇ ਕੀ ਕਹੇ। ਦੁਕਾਨਦਾਰ ਉਸ ਨੂੰ ਮੂਰਖ ਕਹਿ ਕੇ ਤੇ ਧੱਕਾ ਮਾਰ ਕੇ ਨਾ ਦੁਕਾਨੋਂ ਥੱਲੇ ਲਾਹ ਦੇਵੇ। ਉਸ ਨੇ ਆਪਣੇ ਪਿਤਾ ਕੋਲੋਂ ਵੀ ਪੁੱਛਿਆ। ਉਸ ਦੇ ਪਿਤਾ ਨੇ ਸਮਝਾਇਆ, 'ਥੋੜ੍ਹੀ ਸੰਖੇਪ ਗੱਲ ਕਹੀਂ। ਦੋਸ਼ ਆਪਣੇ ਸਿਰ ਲਈਂ। ਦੁਕਾਨਦਾਰ ਨੂੰ ਦੋਸ਼ ਨਾ ਦੇਈਂ, ਫੇਰ ਜ਼ਰੂਰ ਕੰਮ ਬਣ ਜਾਵੇਗਾ।'

ਬਲਬੀਰ ਹਰ ਗੱਲ ਨੂੰ ਚੰਗੀ ਤਰ੍ਹਾਂ ਸੋਚ ਕੇ ਦੁਕਾਨ ਤੇ ਗਿਆ ਅਤੇ ਬੜੀ ਹਲੀਮੀ ਨਾਲ ਕਹਿਣ ਲੱਗ, 'ਜੀ ਇੱਕ ਬੇਨਤੀ ਹੈ।'

'ਦੱਸੋ, ਕੀ ਹੁਕਮ ਹੈ ?' ਦੁਕਾਨਦਾਰ ਨੇ ਹੱਥ ਜੋੜ ਕੇ ਕਿਹਾ।

'ਆਪ ਦੀ ਦੁਕਾਨ ਦੀ ਬੜੀ ਸ਼ੋਭਾ ਹੈ।'

'ਆਪ ਵਰਗੇ ਸੂਝਵਾਨ ਗਾਹਕਾਂ ਦੀ ਮੇਹਰਬਾਨੀ ਹੈ', ਦੁਕਾਨਦਾਰ ਨੇ ਬਹੁਤ ਹੀ ਸਤਿਕਾਰ ਨਾਲ ਕਿਹਾ।

'ਮੈਂ ਕੁਝ ਸੁਝਾਓ ਦੇਣ ਆਇਆ ਹਾਂ, ਭਾਵੇਂ ਮੈਂ ਸੁਝਾਓ ਦੇਣ ਦੇ ਸਮਰੱਥ ਤਾਂ ਨਹੀਂ

ਹਾਂ', ਬਲਬੀਰ ਨੇ ਬੜੇ ਪਿਆਰ ਨਾਲ ਕਿਹਾ ।

'ਸਰਕਾਰ, ਗਾਹਕਾਂ ਦਾ ਸੁਝਾਓ ਨਹੀਂ ਲੈਣਾ ਤਾਂ ਫੇਰ ਹੋਰ ਕਿਸ ਦਾ ਸੁਝਾਓ ਲੈਣਾ ਏਂ । ਗਾਹਕ ਹੀ ਤਾਂ ਦੁਕਾਨ ਤੇ ਦੁਕਾਨਦਾਰ ਦੀ ਅਸਲੀ ਪੂੰਜੀ ਹੈ ।' ਦੁਕਾਨਦਾਰ ਨੇ ਬੜੇ ਹੀ ਸੋਹਣੇ ਢੰਗ ਨਾਲ ਕਿਹਾ ।

'ਗੱਲ ਇਹ ਹੈ ਕਿ ਮੈਂ ਕੁਝ ਦਿਨ ਹੋਏ ਇੱਥੋਂ ਆਪ ਦੀ ਦੁਕਾਨ ਤੋਂ ਇੱਕ ਐਨਕ ਲੈ ਗਿਆ ਸਾਂ', । ਬਲਬੀਰ ਨੇ ਬੜੀ ਮਿਠਾਸ ਨਾਲ ਕਿਹਾ ।

'ਕੀ ਖ਼ਰਾਬ ਨਿਕਲੀ ਏਂ' ? ਦੁਕਾਨਦਾਰ ਨੇ ਪੁੱਛਿਆ ।

'ਮੈਂ ਉਲਾਂਭਾ ਦੇਣ ਨਹੀਂ ਆਇਆ । ਤੁਹਾਡੀ ਦੁਕਾਨ ਦੀ ਸ਼ੋਭਾ ਬੜੀ ਹੈ । ਤੁਹਾਡੇ ਇਤਬਾਰ ਤੇ ਹੋਰ ਗਾਹਕ ਸਭ ਚੀਜ਼ਾਂ ਬਿਨਾਂ ਪਰਖੇ ਤੇ ਬਿਨਾਂ ਦੇਖੇ ਲੈ ਜਾਂਦਾ ਹੈ, ਕਿਉਂਕਿ ਤੁਸੀਂ ਆਪ ਸਾਰਾ ਮਾਲ ਪਹਿਲਾਂ ਹੀ ਚੰਗੀ ਤਰ੍ਹਾਂ ਪਰਖ ਕੇ ਲਿਆ ਹੁੰਦਾ ਹੈ । ਵੇਖ ਕੇ ਗਾਹਕ ਨੂੰ ਦਿੱਤਾ ਹੁੰਦਾ ਹੈ । ਮੈਂ ਤੁਹਾਨੂੰ ਸੁਝਾਓ ਦੇਣ ਆਇਆ ਹਾਂ ਕਿ ਜਿਸ ਫ਼ੈਕਟਰੀ ਤੋਂ ਤੁਸੀਂ ਐਨਕਾਂ ਮੰਗਵਾਉਂਦੇ ਹੋ ਜਾਂ ਥੋਕ ਵਪਾਰੀ ਤੋਂ ਤੁਸੀਂ ਐਨਕਾਂ ਖ਼ਰੀਦਦੇ ਹੋ, ਉਸ ਨੂੰ ਕਹਿ ਦਿਓ ਕਿ ਇਹ ਐਨਕ ਤਿੜਕੀ ਹੋਈ ਨਿਕਲੀ ਹੈ । ਕਿਉਂਕਿ ਗ਼ਲਤੀ ਉਹਨਾਂ ਦੀ ਹੈ ਤੇ ਠੇਸ ਤੁਹਾਡੀ ਦੁਕਾਨ ਦੀ ਸ਼ੋਭਾ ਨੂੰ ਲੱਗਦੀ ਹੈ । ਅਸੀਂ ਤੁਹਾਡੀ ਦੁਕਾਨ ਦੀ ਸ਼ੋਭਾ ਨੂੰ ਠੇਸ ਲੱਗਦੀ ਨਹੀਂ ਸਹਾਰ ਸਕਦੇ । ਇਸ ਕਰਕੇ ਮੈਂ ਆਪ ਨੂੰ ਇਹ ਦੱਸਣ ਦੀ ਗੁਸਤਾਖੀ ਕੀਤੀ ਹੈ । ਮੈਂ ਕੋਈ ਉਲਾਂਭਾ ਨਹੀਂ ਦੇਣ ਆਇਆ । ਉਲਾਂਭਾ ਦੇਣਾ ਮੇਰੇ ਸੁਭਾਅ ਵਿੱਚ ਹੀ ਨਹੀਂ ਹੈ ।' ਬਲਬੀਰ ਸਿੰਘ ਨੇ ਇਉਂ ਸਾਰੀ ਗੱਲ ਵਿਸਥਾਰ ਨਾਲ ਦੱਸ ਦਿੱਤੀ । ਇਹ ਕਹਿ ਕੇ ਬਲਬੀਰ ਸਿੰਘ ਆਪਣੀ ਐਨਕ ਚੁੱਕ ਕੇ ਤੁਰਨ ਲੱਗਾ ।

'ਤੁਸੀਂ ਐਨਕ ਚੁੱਕ ਕੇ ਤੁਰ ਪਏ ਹੋ ?' ਦੁਕਾਨਦਾਰ ਨੇ ਕਿਹਾ ।

'ਜੀ, ਮੈਂ ਐਨਕ ਵਟਾਉਣ ਨਹੀਂ ਆਇਆ । ਤੁਹਾਡੀ ਦੁਕਾਨ ਦੀ ਸ਼ੋਹਰਤ ਨੂੰ ਮੁੱਖ ਰੱਖ ਕੇ ਕੇਵਲ ਸੁਝਾਓ ਦੇਣ ਆਇਆ ਸਾਂ । ਚਾਰ ਪੰਜ ਦਿਨ ਮੈਂ ਇਹ ਲਾਈ ਵੀ ਹੈ । ਜਿੰਨਾ ਚਿਰ ਚਲੇਗੀ ਠੀਕ ਹੈ । ਤੁਸੀਂ ਚਿੰਤਾ ਨਾ ਕਰੋ', ਬਲਬੀਰ ਨੇ ਸਿਆਣਿਆਂ ਵਾਂਗ ਕਿਹਾ ।

'ਤੁਸੀਂ ਸਾਡੀ ਦੁਕਾਨ ਦੀ ਸ਼ਾਨ ਤੇ ਕੀਰਤੀ ਦਾ ਖਿਆਲ ਰੱਖੋ । ਘਟੀਆ ਐਨਕ ਕੰਪਨੀ ਵਾਲੇ ਦੇਣ ਅਤੇ ਨਾ ਪਰਖਣ ਦੀ ਗ਼ਲਤੀ ਅਸੀਂ ਕਰੀਏ ਤੇ ਤੁਸੀਂ ਸਾਡੇ ਉੱਤੇ ਇਤਬਾਰ ਕਰੋ ਤੇ ਬਿਨਾਂ ਪਰਖਿਆਂ ਅਤੇ ਬਿਨਾਂ ਡੱਬੀ ਖੋਲਿਆਂ ਐਨਕ ਲੈ ਜਾਓ, ਤੇ ਫੇਰ ਡੰਨ ਵੀ ਅਸੀਂ ਤੁਹਾਨੂੰ ਦੇਈਏ ਤੇ ਚੱਟੀ ਵੀ ਤੁਸੀਂ ਭਰੋ । ਭਾਵ ਤੁਹਾਡੀ ਭਲਮਾਣਸੀ ਤੇ ਮਿੱਤਰਤਾ ਦਾ ਇਹ ਮੁੱਲ ਪਾਈਏ । ਇਹ ਨਹੀਂ ਹੋ ਸਕਦਾ । ਠੀਕ ਹੈ ਅਸੀਂ ਵਪਾਰੀ ਹਾਂ, ਪਰ ਅਸੀਂ ਭਲੇ ਬੁਰੇ ਦੀ ਪਛਾਣ ਕਰਨੀ ਜਾਣਦੇ ਹਾਂ । ਤੁਹਾਨੂੰ ਇਹ ਐਨਕ ਇੱਥੇ ਛਡਣੀ ਪਵੇਗੀ ।' ਇਹ ਕਹਿ ਕੇ ਦੁਕਾਨਦਾਰ ਨੇ ਬਲਬੀਰ ਸਿੰਘ ਨੂੰ ਪਹਿਲੀ ਐਨਕ

ਨਾਲੋਂ ਬਹੁਤ ਵਧੀਆ ਐਨਕ ਲਿਆ ਕੇ ਦੇ ਦਿੱਤੀ ।

ਲਾਗਲੇ ਦੁਕਾਨਦਾਰ ਨੇ ਬਲਬੀਰ ਦੇ ਜਾਣ ਮਗਰੋਂ ਐਨਕਾਂ ਵਾਲੇ ਨੂੰ ਕਿਹਾ, 'ਵੇਖਿਆ ਕਮਾਲ, ਗੱਲ ਕਰਨ ਦੇ ਢੰਗ ਦਾ । ਪਹਿਲਾ ਧੱਕੇ ਖਾ ਕੇ ਗਿਆ ਹੈ । ਇਹ ਆਪਣੀ ਸੁਚੱਜੀ ਗੱਲਬਾਤ ਨਾਲ ਐਨਕ ਵੀ ਵਟਾ ਕੇ ਲੈ ਗਿਆ ਹੈ ਤੇ ਇੱਜ਼ਤ ਵੀ ਕਰਾ ਗਿਆ ।'

ਐਨਕਾਂ ਵਾਲੇ ਨੇ ਕਿਹਾ, 'ਗੱਲ ਤਾਂ ਸਾਰੀ, ਗੱਲ ਕਰਨ ਦੇ ਢੰਗ ਦੀ ਹੈ' ।

## ਅਭਿਆਸ

1. ਦੱਸੋ– 1. ਕਿਹੜਾ ਵਿਦਿਆਰਥੀ ਸਿਆਣਾ ਸੀ ਤੇ ਕਿਸ ਨੂੰ ਗੱਲ ਕਰਨੀ ਆਉਂਦੀ ਸੀ ?
   2. ਕਿਹੜਾ ਵਿਦਿਆਰਥੀ ਸਕੂਲ ਵਿੱਚ ਗੱਲ ਕਰਨ ਦਾ ਉਸਤਾਦ ਮੰਨਿਆ ਜਾਂਦਾ ਸੀ ?
   3. ਕਰਮ ਚੰਦ ਕਿਹੋ ਜਿਹਾ ਮੁੰਡਾ ਸੀ ?
   4. ਕਰਮ ਚੰਦ ਤੇ ਬਲਬੀਰ ਕਿੱਥੋਂ ਚੀਜ਼ਾਂ ਖ਼ਰੀਦਣ ਗਏ ?
   5. ਕਰਮ ਚੰਦ ਨੇ ਕੀ ਖ਼ਰੀਦਿਆ ?
   6. ਕਰਮ ਚੰਦ ਦੀ ਟਾਈ ਦੁਕਾਨਦਾਰ ਨੇ ਕਿਉਂ ਨਾ ਮੋੜੀ ?
   7. ਬਲਬੀਰ ਨੇ ਦੁਕਾਨਦਾਰ ਨੂੰ ਕੀ ਕਿਹਾ ?
   8. ਦੁਕਾਨਦਾਰ ਨੇ ਬਲਬੀਰ ਦੀ ਐਨਕ ਕਿਉਂ ਮੋੜ ਲਈ ?
   9. ਨਾਲ ਦੇ ਦੁਕਾਨਦਾਰ ਨੇ ਬਲਬੀਰ ਦੇ ਜਾਣ ਮਗਰੋਂ ਕੀ ਕਿਹਾ ?
   10. ਐਨਕਾਂ ਵਾਲੇ ਨੇ ਅੰਤ ਵਿੱਚ ਕੀ ਉੱਤਰ ਦਿੱਤਾ ?
2. ਦਸ ਵਾਕ ਬਲਬੀਰ ਸਿੰਘ ਬਾਬਤ ਲਿਖੋ ।
3. ਹੇਠ ਲਿਖੇ ਮੁਹਾਵਰਿਆਂ ਨੂੰ ਵਾਕਾਂ ਵਿੱਚ ਵਰਤੋ :

   ਡੋਲ੍ਹ ਡੋਲ੍ਹ ਸੰਵਰਦਾ, ਢਾਈ ਫੱਟ, ਰਿੜਕ ਰਿੜਕ ਕੇ, ਪੀਹ ਪੀਹ ਕੇ, ਸੋਟੇ ਮਾਰਨੇ, ਚੱਟੀ ਭਰਨੀ, ਕੀਲਣਾ ਆਉਂਦਾ, ਕਿਤੇ ਦਾ ਕਿਤੇ ।
4. ਹੇਠਲੇ ਸ਼ਬਦਾਂ ਦੇ ਸਾਹਮਣੇ ਉਲਟ ਭਾਵਾਂ ਵਾਲੇ ਸ਼ਬਦ ਲਿਖੋ :

| | |
|---|---|
| ਮਾਣ | ......................... |
| ਸੋਹਣਾ | ......................... |
| ਨੁਕਸ | ......................... |
| ਗ਼ਲਤੀ | ......................... |
| ਸ਼ਾਨ | ......................... |

5. ਉਦਾਹਰਣ ਵਾਂਗ 'ਦਾਰ' ਪਿਛੇਤਰ ਲਾ ਕੇ ਹੋਰ ਸ਼ਬਦ ਬਣਾਓ :

| | |
|---|---|
| ਦੁਕਾਨ | ਦੁਕਾਨਦਾਰ |
| ਠੇਕੇ | ......................... |

ਸੂਬੇ ..........................

ਲਹਿਣੇ ..........................

ਅਹੁਦੇ ..........................

6. ਹੇਠ ਲਿਖੇ ਵਾਕਾਂ ਵਿੱਚਲੇ ਥਾਂ ਭਰੋ :

1. ਬਲਬੀਰ ਦਾ ਪਿਤਾ.........ਸਿਆਣਾ ਸੀ ।

2. ਆਪਣੀ ਗੱਲ ..................ਆਉਂਦੀ ਸੀ ।

3. ਲੜਾਈ ਵਿੱਚ ਢਾਈ........ਹੁੰਦੇ ਹਨ ।

4. ਕੋਈ.........ਤਾਂ ਨਹੀਂ ਮਾਰ ਰਿਹਾ ।

5. ਗੱਲ ਤਾਂ.........ਗੱਲ ਕਰਨ ਦੇ.........ਦੀ ਹੈ ।

7. ਇਸ ਪਾਠ ਵਿੱਚੋਂ ਪੰਜ ਆਮ ਨਾਂਵ ਚੁਣੋ ।

8. ਇਸ ਕਹਾਣੀ ਵਿੱਚੋਂ ਕੀ ਸਿੱਖਿਆ ਮਿਲਦੀ ਹੈ ?

9. ਵਾਕਾਂ ਸਾਹਮਣੇ ਦਿੱਤੇ ਸ਼ਬਦਾਂ ਵਿੱਚੋਂ ਯੋਗ ਸ਼ਬਦ ਚੁਣ ਕੇ ਵਾਕ ਪੂਰੇ ਕਰੋ :

(ੳ) ਗੱਲ ਤਾਂ ਸਾਰੀ ਗੱਲ ਕਰਨ ਦੇ.........ਦੀ ਹੈ । (ਢੰਗ, ਵਿਧੀ)

(ਅ) ਅਸੀਂ ਬੁਰੇ ਭਲੇ ਦੀ.........ਜਾਣਦੇ ਹਾਂ । (ਪਛਾਣ, ਪਰਖ)

(ੲ) ਮੈਂ........ਦੇਣ ਨਹੀਂ ਆਇਆ । (ਉਲਾਂਭਾ, ਮਿਹਣਾ)

(ਸ) ਉਹ ਗੱਲ ਕਰਨ ਦਾ........ਮੰਨਿਆ ਜਾਂਦਾ ਸੀ । (ਉਸਤਾਦ, ਮਾਹਰ)

(ਹ) ਮੈਂ ਤੁਹਾਨੂੰ.........ਦੇਣ ਆਇਆ ਹਾਂ । (ਸੁਝਾਓ, ਹੁਕਮ)

(ਕ) ਬਲਬੀਰ ਆਪਣੀ..........ਚੁੱਕ ਕੇ ਤੁਰਨ ਲਗਾ । (ਐਨਕ, ਟਾਈ)

(ਖ) ਠੇਸ ਤੁਹਾਡੀ ਦੁਕਾਨ ਦੀ.........ਨੂੰ ਲਗਦੀ ਹੈ । (ਸ਼ੋਭਾ, ਇੱਜ਼ਤ)

(ਗ) ਬਲਬੀਰ ਨੇ ਬੜੀ.........ਨਾਲ ਕਿਹਾ । (ਮਿਠਾਸ, ਕੁੜੱਤਣ)

10. ਤੁਸੀਂ ਕਿਹੜੇ ਮੁੰਡੇ ਨੂੰ ਚੰਗਾ ਮੰਨਦੇ ਹੋ ਤੇ ਕਿਉਂ ?



## ਪਾਠ ਅੱਠਵਾਂ

# ਭਾਈ ਜੋਧ ਸਿੰਘ ਜੀ



ਬਖ਼ਸ਼ੀ ਤੇਜਾ ਸਿੰਘ ਪਿੰਡ ਘੁੰਗਰੀਲਾ, ਤਹਿਸੀਲ ਗੁਜਰਖਾਨ, ਜ਼ਿਲ੍ਹਾ ਰਾਵਲਪਿੰਡੀ ਦਾ ਵਸਨੀਕ ਸੀ। ਇਹ ਖੇਤੀ ਕਰਿਆ ਕਰਦਾ ਸੀ। ਇਸ ਦੇ ਤਿੰਨ ਪੁੱਤਰ ਸਨ। ਇੱਕ ਪੁੱਤਰ ਦਾ ਨਾਂ ਰਾਮ ਸਿੰਘ ਸੀ। ਰਾਮ ਸਿੰਘ ਦੀ ਪਤਨੀ ਦਾ ਨਾਂ ਗੁਲਾਬ ਦੇਈ ਸੀ। ਗੁਲਾਬ ਦੇਈ ਦੀ ਕੁੱਖੋਂ ਇਕੱਤੀ ਮਈ 1882 ਨੂੰ ਇੱਕ ਬਾਲਕ ਨੇ ਜਨਮ ਲਿਆ।

ਇਸ ਬਾਲਕ ਦਾ ਪਹਿਲਾ ਨਾਂ ਰਣਬੀਰ ਸਿੰਘ ਰੱਖਿਆ ਗਿਆ। ਦਾਦੀ ਨੇ ਰਛਪਾਲ ਸਿੰਘ ਰੱਖ ਦਿੱਤਾ। ਬਾਬੇ ਨੇ ਲੰਮੇਂ ਸੁੰਦਰ ਕੇਸ ਵੇਖ ਕੇ ਨਾਂ ਸੰਤ ਸਿੰਘ ਰੱਖ ਲਿਆ। ਸੰਤ ਸਿੰਘ ਨੇ 1900 ਵਿੱਚ ਅੰਮ੍ਰਿਤ ਛਕਿਆ ਤੇ ਨਾਂ ਜੋਧ ਸਿੰਘ ਰੱਖ ਲਿਆ। ਇਉਂ ਭਾਈ ਸਾਹਿਬ ਦਾ ਚੌਥਾ ਨਾਂ ਜੋਧ ਸਿੰਘ ਸੀ।

ਆਪ ਦੀ ਉਮਰ ਅਜੇ ਕੁੱਲ ਦੋ ਸਾਲ ਦੀ ਹੀ ਸੀ ਕਿ ਆਪ ਦੇ ਪਿਤਾ ਚਲਾਣਾ ਕਰ ਗਏ। ਘਰ ਵਿੱਚ ਕਹਿਰ ਮੱਚ ਗਿਆ। ਆਪ ਦੀ ਸੁਰੱਖਿਆ ਲਈ ਬਖ਼ਸ਼ੀ ਤੇਜਾ ਸਿੰਘ ਨੇ ਆਪ ਨੂੰ ਗੋਦੀ ਵਿੱਚ ਲੈ ਕੇ ਨਿੱਤ ਜਪੁਜੀ ਸਾਹਿਬ ਦਾ ਪਾਠ ਕਰਨਾ ਅਰੰਭ ਕਰ ਦਿੱਤਾ। ਜਦ ਉਹ ਇਸ ਤੁੱਕ ਤੇ ਆਉਂਦੇ 'ਸਭਨਾ ਜੀਆਂ ਕਾ ਇੱਕੁ ਦਾਤਾ ਸੋ ਮੈਂ ਵਿਸਰਿ ਨਾ ਜਾਈ' ਤਾਂ ਆਪਣਾ ਸੱਜਾ ਹੱਥ ਉੱਪਰ ਕਰ ਦਿੰਦੇ। ਆਪ ਕਿਹਾ ਕਰਦੇ ਸਨ ਕਿ ਏਸ ਤੁੱਕ ਨਾਲ ਮੈਂ ਐਨਾ ਸੁਰ ਹੋ ਜਾਇਆ ਕਰਦਾ ਸਾਂ ਕਿ ਜਦ ਇਹ ਤੁੱਕ ਆਉਂਦੀ ਸੀ, ਤਾਂ ਮੇਰਾ ਹੱਥ ਆਪਣੇ ਆਪ ਉਤਾਹਾਂ ਭਾਵ ਆਕਸ਼ ਵੱਲ ਚਲਾ ਜਾਂਦਾ ਸੀ। ਏਸ ਤੁੱਕ ਉੱਤੇ ਵਿਸ਼ਵਾਸ ਕਿ ਅਕਾਲ ਪੁਰਖ ਸਭਨਾਂ ਜੀਆਂ ਦਾ ਰਾਖਾ ਹੈ ਤੇ ਉਸ ਨੂੰ ਕਦੀ ਨਹੀਂ ਵਿਸਾਰਨਾ ਚਾਹੀਦਾ, ਮੇਰੀ ਸਫਲਤਾ ਤੇ ਜ਼ਿੰਦਗੀ ਦਾ ਆਧਾਰ ਹੈ। ਆਪ ਆਪਣੇ ਬਾਬਾ ਜੀ ਕੋਲੋਂ ਪੁਰਾਣੀਆਂ ਕਥਾਵਾਂ ਤੇ ਸਾਖੀਆਂ ਬਹੁਤ ਸੁਣਿਆ ਕਰਦੇ ਸਨ। ਇਹ ਆਪ ਨੂੰ ਨਾਲੋ ਨਾਲ ਯਾਦ ਹੋ ਜਾਇਆ ਕਰਦੀਆਂ ਸਨ। ਇਉਂ ਆਪ ਨੂੰ ਬਚਪਨ ਵਿੱਚ ਹੀ ਆਪਣੇ ਇਤਿਹਾਸ ਤੇ ਸਭਿਆਚਾਰ ਨਾਲ ਪਿਆਰ ਹੋ ਗਿਆ ਸੀ।

ਆਪ ਨੇ 1891 ਵਿੱਚ ਪੰਜਵੀਂ ਜਮਾਤ ਪਹਿਲੇ ਨੰਬਰ ਤੇ ਪਾਸ ਕੀਤੀ ਤੇ 1898 ਵਿੱਚ ਪਹਿਲੇ ਨੰਬਰ ਤੇ ਦਸਵੀਂ ਪਾਸ ਕਰਕੇ ਬਾਰਾਂ ਰੁਪਏ ਮਹੀਨਾ ਵਜ਼ੀਫ਼ਾ ਪ੍ਰਾਪਤ ਕੀਤਾ । 1900 ਵਿੱਚ ਆਪ ਨੇ ਮਿਸ਼ਨ ਕਾਲਜ ਰਾਵਲਪਿੰਡੀ ਤੋਂ ਐਫ. ਏ. ਪਾਸ ਕਰ ਲਈ । ਆਪ ਸਕੂਲ ਵਿੱਚ ਹੀ ਚੰਗੇ ਬੁਲਾਰੇ ਬਣ ਗਏ ਸਨ । ਚੰਗੇ ਚੰਗੇ ਦੀਵਾਨਾਂ ਵਿੱਚ ਭਾਸ਼ਨ ਦੇਣ ਲੱਗ ਪਏ ਸਨ ।

ਆਪ ਜੀ ਦੇ ਬਾਬਾ ਜੀ ਅਤੇ ਆਪ ਦੇ ਚਾਚਾ ਜੀ ਦੀ ਮੌਤ ਹੋ ਗਈ । ਆਪ ਦੇ ਘਰ ਬਹੁਤ ਗ਼ਰੀਬੀ ਆ ਗਈ । ਆਪ ਅੱਗੇ ਪੜ੍ਹਨਾ ਚਾਹੁੰਦੇ ਸਨ, ਪਰ ਆਪ ਦੇ ਘਰ ਦਿਆਂ ਕੋਲ ਆਪ ਨੂੰ ਅੱਗੇ ਪੜ੍ਹਾਉਣ ਦੀ ਹਿੰਮਤ ਨਹੀਂ ਸੀ । ਆਪ ਨੇ ਇੱਕ ਸਰਕਾਰੀ ਵਿਭਾਗ ਵਿੱਚ ਕਲਰਕੀ ਲਈ ਇਮਤਿਹਾਨ ਦਿੱਤਾ । ਆਪ ਪਹਿਲੇ ਨੰਬਰ ਤੇ ਆਏ, ਪਰ ਆਪ ਦੀ ਸਿਫ਼ਾਰਸ਼ ਨਾ ਹੋਣ ਕਰਕੇ ਆਪ ਕਲਰਕ ਨਾ ਚੁਣੇ ਗਏ ।

ਆਪ ਦੀ ਦਾਦੀ ਦਾ ਦਿਲ ਟੁੱਟ ਗਿਆ । ਉਹ ਦੋ ਦਿਨ ਰੋਟੀ ਵੀ ਨਾ ਖਾ ਸਕੀ । ਆਪ ਨੇ ਮੁਸਕਰਾਉਂਦਿਆਂ ਕਿਹਾ, 'ਬੇ ਜੀ ! ਮੈਂ ਕਿਸੇ ਵੱਡੀ ਨੌਕਰੀ ਲਈ ਪੈਦਾ ਹੋਇਆ ਹੋਣਾ, ਤਦੇ ਮੈਨੂੰ ਕਲਰਕ ਨਹੀਂ ਰਖਿਆ ਗਿਆ ।' ਆਪ ਦੀ ਦਾਦੀ ਇਸ ਉੱਤਰ ਨਾਲ ਬਹੁਤ ਖ਼ੁਸ਼ ਹੋਈ ਤੇ ਉਸ ਨੂੰ ਪੱਕਾ ਵਿਸ਼ਵਾਸ ਹੋ ਗਿਆ ਕਿ ਅਕਾਲ ਪੁਰਖ ਜ਼ਰੂਰ ਮੇਰੇ ਪੋਤਰੇ ਨੂੰ ਕਿਸੇ ਦਿਨ ਬਹੁਤ ਵੱਡਾ ਆਦਮੀ ਬਣਾਵੇਗਾ ।

ਚੰਗੀ ਨੌਕਰੀ ਮਿਲਦੀ ਨਹੀਂ ਸੀ । ਜਿਹੜੀ ਮਿਲਦੀ ਸੀ ਉਸ ਵਿੱਚ ਆਪ ਕੋਲੋਂ ਅਫ਼ਸਰਾਂ ਦੀਆਂ ਅਯੋਗ ਗੱਲਾਂ ਮੰਨ ਨਹੀਂ ਸਨ ਹੁੰਦੀਆਂ ।

ਸ. ਸੁੰਦਰ ਸਿੰਘ ਮਜੀਠੀਆ ਨੇ ਸ. ਤੇਜਾ ਸਿੰਘ ਪ੍ਰਚਾਰਕ ਕੋਲੋਂ ਆਪਣੇ ਤਿੰਨ ਬੱਚਿਆਂ ਨੂੰ ਪੜ੍ਹਾਉਣ ਲਈ ਗੁਰਸਿੱਖ ਨੌਜੁਆਨ ਮੰਗਿਆ । ਸ. ਤੇਜਾ ਸਿੰਘ, ਜੋਧ ਸਿੰਘ ਤੇ ਆਪ ਦੇ ਘਰਾਣੇ ਨੂੰ ਜਾਣਦਾ ਸੀ । ਉਸ ਨੇ ਆਪ ਦੀ ਸਿਫ਼ਾਰਸ਼ ਕੀਤੀ । ਆਪ ਮਜੀਠੀਆ ਸਾਹਿਬ ਦੇ ਬੱਚਿਆਂ ਦੇ ਟੀਊਟਰ ਬਣ ਕੇ ਮਈ 1902 ਨੂੰ ਅੰਮ੍ਰਿਤਸਰ ਵਿਖੇ ਮਜੀਠੀਆ ਸਾਹਿਬ ਦੇ ਘਰ ਪੁੱਜ ਗਏ । ਆਪ ਬੱਚਿਆਂ ਨੂੰ ਦੋ ਘੰਟੇ ਸ਼ਾਮ ਨੂੰ ਤੇ ਦੋ ਘੰਟੇ ਸਵੇਰੇ ਪੜ੍ਹਾਉਂਦੇ ਸਨ । ਬਾਕੀ ਸਮਾਂ ਆਪ ਭਾਈ ਵੀਰ ਸਿੰਘ ਦੀਆਂ ਕਿਤਾਬਾਂ ਪੜ੍ਹਦੇ ਰਹਿੰਦੇ ਸਨ ।

ਸ. ਹਰਬੰਸ ਸਿੰਘ ਅਟਾਰੀ ਨੇ ਆਪ ਦੀ ਅੱਗੇ ਪੜ੍ਹਨ ਦੀ ਲਗਨ ਦੇਖ ਕੇ ਆਪ ਨੂੰ ਮਜੀਠੀਆ ਸਾਹਿਬ ਦੀ ਸਲਾਹ ਨਾਲ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਖੇ ਬੀ. ਏ. ਵਿੱਚ ਦਾਖ਼ਲ ਕਰਾ ਦਿੱਤਾ । ਆਪ ਨੇ 1904 ਵਿੱਚ ਪਹਿਲੇ ਦਰਜੇ ਵਿੱਚ ਬੀ. ਏ. ਪਾਸ ਕੀਤੀ ਤੇ ਯੂਨੀਵਰਸਿਟੀ ਵਿੱਚੋਂ ਪਹਿਲਾ ਸਥਾਨ ਪ੍ਰਾਪਤ ਕੀਤਾ । ਆਪ ਨੂੰ ਕਾਲਜ ਦੇ ਇਨਾਮ ਵੰਡਣ ਦੇ ਸਮਾਗਮ ਉੱਤੇ ਬਹੁਤ ਸਾਰੇ ਇਨਾਮ ਦਿੱਤੇ ਗਏ । ਮਹਾਰਾਜਾ ਹੀਰਾ ਸਿੰਘ ਨੇ ਖ਼ੁਸ਼ ਹੋ ਕੇ ਆਪ ਨੂੰ ਸੋਨੇ ਦੀ ਮੁੰਦਰੀ ਇਨਾਮ ਦਿੱਤੀ ।

ਬੀ. ਏ. ਪਾਸ ਕਰਕੇ ਆਪ 1905 ਵਿੱਚ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਖੇ

ਪੰਝੱਤਰ ਰੁਪਏ ਮਹੀਨਾ ਤੇ ਧਾਰਮਿਕ ਵਿੱਦਿਆ ਦੇ ਅਧਿਆਪਕ ਲਗ ਗਏ । 1906 ਵਿੱਚ ਆਪ ਨੇ ਪਹਿਲੇ ਦਰਜੇ ਵਿੱਚ ਗਣਿਤ ਵਿੱਦਿਆ ਦੀ ਐਮ. ਏ. ਕਰਕੇ ਪੰਜਾਬ ਯੂਨੀਵਰਸਿਟੀ ਵਿੱਚ ਪਹਿਲਾ ਸਥਾਨ ਪ੍ਰਾਪਤ ਕੀਤਾ ।

ਉਸ ਸਮੇਂ ਕਾਲਜ ਉਤੇ ਅੰਗਰੇਜ਼ਾਂ ਦਾ ਕਬਜ਼ਾ ਸੀ । ਅੰਗਰੇਜ਼ ਹੀ ਪ੍ਰਿੰਸੀਪਲ ਸੀ ਤੇ ਕਈ ਵਿਭਾਗਾਂ ਦੇ ਮੁੱਖੀ ਵੀ ਅੰਗਰੇਜ਼ ਸਨ । ਆਪ ਖ਼ਾਲਸਾ ਕਾਲਜ ਉੱਤੇ ਅੰਗਰੇਜ਼ਾਂ ਦੇ ਕਬਜ਼ੇ ਦੇ ਵਿਰੁੱਧ ਸਨ । ਇਸ ਮਨੋਰਥ ਲਈ ਆਪ ਨੇ ਕਾਲਜ ਵਿੱਚ ਜੀਵਨ ਸੇਵਕ ਸੁਸਾਇਟੀ ਬਣਾਈ । ਇਸ ਵਿੱਚ ਇਸ ਦੇ ਮੈਂਬਰਾਂ ਨੇ ਥੋੜ੍ਹੀ ਤਨਖ਼ਾਹ ਤੇ ਕਾਲਜ ਦੀ ਸੇਵਾ ਕਰਨ ਦਾ ਪ੍ਰਣ ਕੀਤਾ । ਅੰਗਰੇਜ਼ ਸਰਕਾਰ ਆਪ ਦੇ ਅਜ਼ਾਦ ਖ਼ਿਆਲਾਂ ਤੋਂ ਅਤੇ ਇਸ ਸੁਸਾਇਟੀ ਤੋਂ ਡਰ ਗਈ । ਸਰਕਾਰ ਨੇ ਪ੍ਰਿੰਸੀਪਲ ਨੂੰ ਆਪ ਨੂੰ ਕਾਲਜੋਂ ਕੱਢਣ ਦਾ ਹੁਕਮ ਦਿੱਤਾ । ਪ੍ਰਿੰਸੀਪਲ ਨੇ ਬੜੀ ਸਿਆਣਪ ਨਾਲ ਅੱਧੀ ਤਨਖ਼ਾਹ ਉੱਤੇ ਛੇ ਮਹੀਨੇ ਦੀ ਛੁੱਟੀ ਦੇ ਕੇ ਆਪ ਨੂੰ ਨਵੰਬਰ 1912 ਵਿੱਚ ਸਦਾ ਲਈ ਕਾਲਜੋਂ ਕੱਢ ਦਿੱਤਾ ।

ਏਸ ਸਮੇਂ ਆਪ ਦੇ ਘਰ ਆਪ ਦਾ ਵੱਡਾ ਲੜਕਾ ਸੁੰਦਰ ਸਿੰਘ ਪੈਦਾ ਹੋਣ ਵਾਲਾ ਸੀ । ਅੰਗਰੇਜ਼ ਸਰਕਾਰ ਦੀ ਸੀ. ਆਈ. ਡੀ. ਤੋਂ ਡਰਦਿਆਂ ਆਪ ਨੂੰ ਕੋਈ ਆਦਮੀ ਕਰਾਏ ਤੇ ਮਕਾਨ ਦੇਣ ਲਈ ਤਿਆਰ ਨਹੀਂ ਸੀ । ਜਿੱਥੇ ਅੱਜ ਕੱਲ ਸਿਟੀ ਲਾਈਟ ਸਿਨੇਮਾ ਹੈ, ਉਸ ਥਾਂ ਦੇ ਲਾਗੇ ਇੱਕ ਧੋਬੀ ਨੇ ਆਪ ਨੂੰ ਦੋ ਰੁਪਏ ਮਹੀਨੇ ਤੇ ਮਕਾਨ ਕਰਾਏ ਉੱਤੇ ਦਿੱਤਾ । ਇੱਥੇ ਸੁੰਦਰ ਸਿੰਘ ਪੈਦਾ ਹੋਇਆ । ਰੱਬ ਦੇ ਰੰਗ ਵੇਖੋ ਕਿ ਜਿਸ ਬੱਚੇ ਨੂੰ ਜਨਮ ਸਮੇਂ ਇਸ ਅੰਮ੍ਰਿਤਸਰ ਸ਼ਹਿਰ ਵਿੱਚ ਕੋਈ ਥਾਂ ਦੇਣ ਨੂੰ ਤਿਆਰ ਨਹੀਂ ਸੀ, ਉਹ ਬੱਚਾ ਫੇਰ ਇਸ ਸ਼ਹਿਰ ਦਾ ਡੀ. ਸੀ. ਬਣਿਆ । ਸ. ਸੁੰਦਰ ਸਿੰਘ ਕਿੰਨਾ ਚਿਰ ਇਸ ਸ਼ਹਿਰ ਦੇ ਡੀ. ਸੀ. ਰਹੇ ਹਨ ।

ਆਪ ਨੇ ਬਾਰਾਂ ਸਾਲ ਕਈ ਥਾਈਂ ਨੌਕਰੀ ਕੀਤੀ, ਪਰ ਸਰਕਾਰ ਨੇ ਆਪ ਨੂੰ ਕਿਤੇ ਵੀ ਟਿਕਣ ਨਾ ਦਿੱਤਾ । ਦਸੰਬਰ 1923 ਵਿੱਚ ਆਪ ਨੂੰ ਪੰਜਾਬ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਚੁਣਿਆ ਗਿਆ ।

1924 ਵਿੱਚ ਅੰਗਰੇਜ਼ ਪ੍ਰਿੰਸੀਪਲ ਚਲਾ ਗਿਆ । ਖ਼ਾਲਸਾ ਕਾਲਜ ਅੰਮ੍ਰਿਤਸਰ ਅੰਗਰੇਜ਼ ਸਰਕਾਰ ਦੇ ਪ੍ਰਬੰਧ ਤੋਂ ਮੁਕਤ ਹੋ ਗਿਆ । ਕਾਲਜ ਦਾ ਪ੍ਰਬੰਧ ਚੀਫ਼ ਖ਼ਾਲਸਾ ਦੀਵਾਨ ਅੰਮ੍ਰਿਤਸਰ ਕੋਲ ਆ ਗਿਆ । ਕਾਲਜ ਦੀ ਕਮੇਟੀ ਨੇ ਆਪ ਨੂੰ ਗਣਿਤ ਤੇ ਧਾਰਮਿਕ ਵਿੱਦਿਆ ਦਾ ਪ੍ਰੋਫ਼ੈਸਰ ਰੱਖ ਲਿਆ । ਇਉਂ ਆਪ, ਜਿਸ ਮਹਾਨ ਸੰਸਥਾ ਲਈ ਪੈਦਾ ਹੋਏ ਸਨ, ਉਥੇ ਪੁਜ ਗਏ ।

ਆਪ 1924 ਤੋਂ 1936 ਤਕ ਕਾਲਜ ਵਿੱਚ ਪ੍ਰੋਫ਼ੈਸਰ ਰਹੇ । ਸਤੰਬਰ 1936 ਵਿੱਚ ਆਪ ਨੂੰ ਖ਼ਾਲਸਾ ਕਾਲਜ ਅੰਮ੍ਰਿਤਸਰ ਦਾ ਪ੍ਰਿੰਸੀਪਲ ਨਿਯੁਕਤ ਕੀਤਾ ਗਿਆ । ਆਪ ਦੇ ਸਮੇਂ ਕਾਲਜ ਨੇ ਬਹੁਤ ਉੱਨਤੀ ਕੀਤੀ । ਆਪ ਦੀ ਵਿੱਦਿਆ ਖੇਤਰ ਵਿੱਚ ਪ੍ਰਾਪਤੀਆਂ ਨੂੰ ਮੁੱਖ ਰੱਖ ਕੇ ਸਰਕਾਰ ਨੇ 1943 ਆਪ ਨੂੰ ਸਰਦਾਰ ਬਹਾਦਰ ਦਾ ਖ਼ਿਤਾਬ

ਬਖ਼ਸ਼ਿਆ । ਇੱਥੇ ਬਹੁਤ ਸਾਰੀਆਂ ਨਵੀਆਂ ਕਲਾਸਾਂ ਅਰੰਭ ਕੀਤੀਆਂ ਗਈਆਂ । ਆਪ ਸੋਲਾਂ ਸਾਲ ਏਸ ਕਲਾਜ ਦੇ ਪ੍ਰਿੰਸੀਪਲ ਬਹੁਤ ਸ਼ਾਨ ਨਾਲ ਰਹੇ । ਐਨੇ ਲੰਮੇ ਸਮੇਂ ਲਈ ਅਜੇ ਤੀਕ ਇੱਥੇ ਕੋਈ ਪ੍ਰਿੰਸੀਪਲ ਨਹੀਂ ਰਿਹਾ ।

ਆਪ ਸੱਤਰ ਸਾਲ ਦੀ ਉਮਰ ਵਿੱਚ ਇਸ ਪਦਵੀ ਤੋਂ 31-5-52 ਵਿੱਚ ਇੱਕ ਮਹਾਨ ਜੇਤੂ ਵਾਂਗ ਰੀਟਾਇਰ ਹੋਏ । ਜਾਣ ਸਮੇਂ ਆਪ ਦੇ ਚਿਹਰੇ ਤੇ ਇੱਕ ਅਨੋਖੀ ਖ਼ੁਸ਼ੀ ਸੀ ।

ਆਪ ਨੇ ਪੰਜਾਬੀ ਬੋਲੀ ਤੇ ਪੰਜਾਬੀ ਸਾਹਿਤ ਦੀ ਉੱਨਤੀ ਲਈ 1954 ਵਿੱਚ ਸਾਹਿਤ ਅਕੈਡਮੀ ਲੁਧਿਆਣਾ ਦੀ ਸਥਾਪਨਾ ਕੀਤੀ । ਆਪ ਸਤਾਰਾਂ ਸਾਲ ਇਸ ਦੇ ਪ੍ਰਧਾਨ ਰਹੇ ।

ਆਪ ਦੀਆਂ ਵਿੱਦਿਅਕ ਸੇਵਾਵਾਂ ਨੂੰ ਮੁੱਖ ਰੱਖ ਕੇ ਆਪ ਨੂੰ ਅੱਸੀ ਸਾਲ ਦੀ ਉਮਰ ਵਿੱਚ ਛੱਬੀ ਜੂਨ ਉਨੀ ਸੌ ਬਾਠ ਵਿੱਚ ਸਰਕਾਰ ਨੇ ਪੰਜਾਬੀ ਯੂਨੀਵਰਸਟੀ ਦਾ ਪਹਿਲਾ ਵਾਈਸ ਚਾਨਸਲਰ ਨਿਯੁਕਤ ਕੀਤਾ । ਇਸੇ ਸਾਲ ਆਪ ਨੂੰ ਅਭਿਨੰਦਨ ਗ੍ਰੰਥ ਭੇਟ ਕੀਤਾ ਗਿਆ ਤੇ ਪੰਜਾਬੀ ਯੂਨੀਵਰਸਿਟੀ ਨੇ ਪੀ. ਐਚ. ਡੀ. ਦੀ ਡਿਗਰੀ ਦਿੱਤੀ । ਆਪ ਨੇ ਤਿੰਨ ਸਾਲ ਇੱਥੇ ਸੇਵਾ ਕੀਤੀ । ਭਾਰਤ ਸਰਕਾਰ ਨੇ ਆਪ ਨੂੰ ਪਦਮ ਭੂਸ਼ਨ ਦੀ ਉਪਾਧੀ ਬਖ਼ਸ਼ੀ । ਪੰਜਾਬੀ ਯੂਨੀਵਰਸਿਟੀ ਨੇ ਡੀ. ਲਿਟ ਦੀ ਡਿਗਰੀ ਦਿੱਤੀ ।

ਆਪ ਚਾਰ ਦਸੰਬਰ 1981 ਨੂੰ ਇਹ ਦੁਨੀਆਂ ਛੱਡ ਗਏ । ਆਪ ਮੰਨੇ ਪ੍ਰਮੰਨੇ ਤੇ ਸੁਲਝੇ ਹੋਏ ਵਿਦਿਵਾਨ ਸਨ । ਜਦ ਵੀ ਪੰਥ ਨੂੰ ਜਾ ਸਰਕਾਰ ਨੂੰ ਕੋਈ ਔਕੜ ਆਉਂਦੀ ਸੀ ਤਾਂ ਆਪ ਦੀ ਸਲਾਹ ਲਈ ਜਾਂਦੀ ਸੀ ।

ਆਪ ਬਹੁਤ ਚੰਗੇ ਬੁਲਾਰੇ ਸਨ । ਉੱਤਮ ਕਥਾਕਾਰ ਸਨ । ਸੁਲਝੇ ਹੋਏ ਅਧਿਆਪਕ ਸਨ । ਬਹੁਤ ਸਿਆਣੇ ਪ੍ਰਬੰਧਕ ਸਨ । ਆਪ ਗੁਰਬਾਣੀ ਤੇ ਸਿੱਖੀ ਸਿਧਾਂਤਾਂ ਦੇ ਖੋਜੀ ਸਨ । 'ਗੁਰਮਤ ਨਿਰਨਯ' ਤੇ 'ਸਿੱਖੀ ਕੀ ਹੈ' ਆਪ ਜੀ ਦੀਆਂ ਬਹੁਤ ਪ੍ਰਸਿੱਧ ਪੁਸਤਕਾਂ ਹਨ ।

ਆਪ ਬਹੁਤ ਸਾਰੀਆਂ ਵਿੱਦਿਅਕ ਸੰਸਥਾਵਾਂ ਤੇ ਅਦਾਰਿਆਂ ਦੇ ਮੁੱਖੀ ਤੇ ਅਹੁਦੇਦਾਰ ਸਨ । ਆਪ ਸਿੱਖਾਂ ਦੇ ਦਿਮਾਗ਼ ਸਨ ।

ਆਪ ਸਮੇਂ ਦੇ ਬੁਹਤ ਪਾਬੰਦ ਸਨ । ਆਪ ਦਾ ਹਰ ਕਰਮ, ਹਰ ਕਦਮ, ਹਰ ਕੰਮ ਵਿਉਂਤਿਆ ਹੋਇਆ ਹੁੰਦਾ ਸੀ । ਆਪ ਦੀ ਗੱਲਬਾਤ ਬੜੀ ਸੰਜਮੀ ਤੇ ਦਲੀਲ ਮਈ ਸੀ । ਆਪ ਝੱਟਪੱਟ ਨਿਰਨਾ ਕਰਕੇ ਆਪਣੇ ਨਿਰਨੇ ਤੇ ਅੜਨ ਦੀ ਦਲੇਰੀ ਰੱਖਦੇ ਸਨ । ਆਪ ਵਿੱਚ ਮੂੰਹ ਉੱਤੇ ਸੱਚ ਕਹਿਣ ਦੀ ਬੜੀ ਜੁੱਰਤ ਸੀ । ਆਪ ਦੀ ਸ਼ਖ਼ਸੀਅਤ ਬੜੀ ਪ੍ਰਭਾਵਸਾਲੀ ਸੀ । ਇਸ ਲਈ ਪੂਰੀ ਇੱਕ ਸਦੀ ਆਪ ਨੇ ਪੰਜਾਬ ਦੇ ਹਰ ਖੇਤਰ ਨੂੰ ਹਰ ਪੱਖ ਤੋਂ ਪ੍ਰਭਾਵਤ ਕੀਤਾ ਹੈ ।

## ਅਭਿਆਸ

1. ਦੱਸੋ–1. ਬਖ਼ਸ਼ੀ ਤੇਜਾ ਸਿੰਘ ਕਿੱਥੋਂ ਦਾ ਰਹਿਣ ਵਾਲਾ ਸੀ ?
   2. ਇੱਕਤੀ ਮਈ ਅਠਾਰਾਂ ਸੌ ਬਿਆਸੀ ਨੂੰ ਕਿਸ ਦੇ ਘਰ ਬੱਚਾ ਜਨਮਿਆ ?
   3. ਭਾਈ ਜੋਧ ਸਿੰਘ ਦੇ ਪਹਿਲੇ ਤਰਤੀਬਵਾਰ ਕਿਹੜੇ ਤਿੰਨ ਨਾਂ ਰੱਖੇ ਗਏ ਸਨ ?
   4. ਭਾਈ ਜੋਧ ਸਿੰਘ ਦਾ ਬਾਬਾ ਉਸ ਨੂੰ ਗੋਦੀ ਵਿੱਚ ਲੈ ਕੇ ਪਾਠ ਕਰਦਾ ਹੋਇਆ ਕਿਸ ਤੁਕ ਤੇ ਉਸ ਦਾ ਹੱਥ ਆਕਾਸ਼ ਵੱਲ ਕਰਦਾ ਸੀ ?
   5. ਭਾਈ ਜੋਧ ਸਿੰਘ ਨੂੰ ਪੀ. ਡਬਲਯੂ. ਡੀ. ਵਿੱਚ ਨੌਕਰੀ ਕਿਉਂ ਨਾ ਮਿਲੀ ?
   6. ਭਾਈ ਜੋਧ ਸਿੰਘ ਕਿਸ ਰਾਹੀਂ ਮਜੀਠਿਆ ਸਾਹਿਬ ਦੇ ਘਰੇ ਪੁੱਜੇ ?
   7. ਕਿਸ ਨੇ ਭਾਈ ਸਾਹਿਬ ਨੂੰ ਖ਼ਾਲਸਾ ਕਾਲਜ ਅੰਮ੍ਰਿਤਸਰ ਵਿੱਚ ਦਾਖ਼ਲ ਕਰਾਇਆ ?
   8. ਭਾਈ ਸਾਹਿਬ ਨੂੰ ਬੀ. ਏ. ਵਿੱਚ ਪਹਿਲੇ ਨੰਬਰ ਤੇ ਆਉਣ ਕਰਕੇ ਕੀ ਖ਼ਾਸ ਇਨਾਮ ਮਿਲਿਆ ?
   9. ਭਾਈ ਸਾਹਿਬ ਨੂੰ 1912 ਵਿੱਚ ਕਾਲਜੋਂ ਕਿਉਂ ਕੱਢਿਆ ਗਿਆ ?
   10. ਭਾਈ ਸਾਹਿਬ ਕਾਲਜੋਂ ਕਦ ਰੀਟਾਇਰ ਹੋਏ ?
   11. ਭਾਈ ਸਾਹਿਬ ਕਿਹੜੀ ਉਮਰ ਵਿੱਚ ਵਾਈਸ ਚਾਨਸਲਰ ਬਣੇ ? ਕਿਸ ਯੂਨੀਵਰਸਿਟੀ ਦੇ ਬਣੇ ਤੇ ਕਿੰਨੇ ਸਾਲ ਰਹੇ ?
   12. ਭਾਈ ਸਾਹਿਬ ਨੇ 1954 ਵਿੱਚ ਕਿਹੜੀ ਨਵੀਂ ਸੰਸਥਾ ਬਣਾਈ ?
   13. ਭਾਈ ਸਾਹਿਬ ਦੀਆਂ ਕਿਹੜੀਆਂ ਕਿਤਾਬਾਂ ਪ੍ਰਸਿੱਧ ਹਨ ?
2. ਭਾਈ ਸਾਹਿਬ ਦੇ ਸੁਭਾਅ ਬਾਰੇ ਦਸ ਵਾਕ ਲਿਖੋ ।
3. ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਵਾਕਾਂ ਵਿੱਚਲੀ ਖ਼ਾਲੀ ਥਾਂ ਭਰੋ :
   1. ਘਰ ਵਿੱਚ.............ਮਚ ਗਿਆ । (ਕਹਿਰ, ਅੰਨ੍ਹੇਰ)
   2. ਇਤਿਹਾਸ ਤੇ ਸਭਿਆਚਾਰ ਨਾਲ...........ਹੋ ਗਿਆ । (ਪਿਆਰ, ਘਿਰਨਾ)
   3. ਆਪ ਦੇ ਘਰਦਿਆਂ ਕੋਲ ਆਪ ਨੂੰ ਅੱਗੇ ਪੜ੍ਹਾਉਣ ਦੀ...........ਨਹੀਂ ਸੀ । (ਹਿੰਮਤ, ਹੌਸਲਾ)
   4. ਦੋ ਦਿਨ.............ਨਾ ਖਾਧੀ । (ਰੋਟੀ, ਖੀਰ)
   5. ਆਪ ਨੂੰ ਸੋਨੇ ਦੀ...........ਇਨਾਮ ਦਿੱਤੀ । (ਮੁੰਦਰੀ, ਮੁਰਕੀ)
4. ਹੇਠਲੇ ਵਿਸ਼ੇਸ਼ਣਾਂ ਦੇ ਸਾਹਮਣੇ ਉਲਟ ਭਾਵਾਂ ਵਾਲੇ ਵਿਸ਼ੇਸ਼ਣ ਲਿਖੋ :

| | |
|---|---|
| ਸੁੰਦਰ | ......................... |
| ਚੰਗਾ | ......................... |
| ਸੰਜਮੀ | ......................... |
| ਪ੍ਰਸਿੱਧ | ......................... |
| ਕਾਲਾ | ......................... |

5. ਦਿੱਤੇ ਉਦਾਹਰਣ ਵਾਂਗ ਕਿਰਿਆਵਾਂ ਬਣਾਓ :

| | |
|---|---|
| ਰੱਖ | ਰੱਖਿਆ |
| ਦੱਸ | ......................... |

| | |
|---|---|
| ਪੜ੍ਹ | ......................... |
| ਬੋਲ | ......................... |
| ਤੋਲ | ......................... |

6. ਹੇਠ ਲਿਖੇ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :

ਵਜ਼ੀਫ਼ਾ, ਹਿੰਮਤ, ਵਿਭਾਗ, ਸਿਫ਼ਾਰਸ਼, ਦਾਖ਼ਲ, ਸਮਾਗਮ, ਮੁੰਦਰੀ, ਦਰਜਾ, ਧਾਰਮਿਕ ।

7. ਉਦਾਹਰਣ ਵਾਂਗ ਸ਼ਬਦ ਬਣਾਓ :

| | |
|---|---|
| ਧਰਮ | ਧਾਰਮਿਕ |
| ਸਮਾਜ | ......................... |
| ਸਭਿਆਚਾਰ | ......................... |
| ਸਦਾਚਾਰ | ......................... |

8. ਆਪਣੇ ਬਾਬਾ ਜੀ ਬਾਰੇ ਦੱਸ ਵਾਕ ਲਿਖੋ ।

9. ਹੇਠ ਲਿਖੇ ਵਾਕਾਂ ਦੀ ਥਾਂ ਇੱਕ ਸ਼ਬਦ ਲਿਖੋ :

| | |
|---|---|
| (ੳ) ਜਿਥੇ ਵਿੱਦਿਆ ਦਿੱਤੀ ਜਾਂਦੀ ਹੈ । | ..................... |
| (ਅ) ਜਿਹੜਾ ਕਥਾ ਕਰਦਾ ਹੈ । | ..................... |
| (ੲ) ਜਿਹੜਾ ਪੜ੍ਹਾਉਂਦਾ ਹੈ । | ..................... |
| (ਸ) ਜਿਹੜਾ ਵਿੱਦਿਆ ਪ੍ਰਾਪਤ ਕਰਦਾ ਹੈ । | ..................... |
| (ਹ) ਜਿਹੜਾ ਬਹੁਤ ਵਧੀਆ ਭਾਸ਼ਨ ਦਿੰਦਾ ਹੈ । | ..................... |
| (ਕ) ਜਿਹੜਾ ਪ੍ਰਚਾਰ ਕਰਦਾ ਹੈ । | ..................... |
| (ਖ) ਜਿਹੜਾ ਸੱਚ ਬੋਲੇ । | ..................... |
| (ਗ) ਜਿਹੜਾ ਡਰੇ ਨਾ । | |



## ਪਾਠ ਨੌਵਾਂ

# ਰੇਸ਼ਮੀ ਕੱਪੜਾ



ਅੱਜ ਕੱਲ ਅਸਲੀ ਰੇਸ਼ਮੀ ਕੱਪੜਾ ਬਹੁਤ ਘੱਟ ਵਰਤਿਆ ਜਾਂਦਾ ਹੈ। ਅੱਜ ਕੱਲ ਕਈ ਭਾਂਤ ਦੇ ਰੇਸ਼ਮ ਵਰਗੇ ਨਵੇਂ ਕੱਪੜੇ ਬਣਨ ਲੱਗ ਪਏ ਹਨ। ਇਹ ਰੇਸ਼ਮ ਵਰਗੇ ਮੁਲਾਇਮ ਹਨ। ਇਨ੍ਹਾਂ ਦਾ ਧਾਗਾ ਰਸਾਇਣਕ ਪਦਾਰਥਾਂ ਤੋਂ ਰਸਾਇਣਕ ਕਿਰਿਆ ਨਾਲ ਬਣਾਇਆ ਜਾਂਦਾ ਹੈ, ਜਿਵੇਂ ਨਾਇਲਨ, ਟੈਰਾਲੀਨ, ਟੈਰੀਕੋਟ ਭਾਵ ਸੂਤ ਤੇ ਟੈਰਾਲੀਨ ਨੂੰ ਰਲਾਕੇ ਬਣਾਇਆ ਧਾਗਾ ਜਾਂ ਟੈਰੀਵੂਲ ਭਾਵ ਉੱਨ ਤੇ ਟੈਰਾਲੀਨ ਨੂੰ ਰਲਾ ਕੇ ਬਣਾਇਆ ਧਾਗਾ। ਕਈ ਵਾਰੀ ਅਸਲੀ ਰੇਸ਼ਮ ਨੂੰ ਨਾਇਲਨ ਨਾਲ ਜਾਂ ਟੈਰਾਲੀਨ ਨਾਲ ਰਲਾਕੇ ਵੀ ਧਾਗਾ ਬਣਾਇਆ ਜਾਂਦਾ ਹੈ।

ਦੁਨੀਆਂ ਵਿੱਚ ਸਭ ਤੋਂ ਪਹਿਲਾਂ ਰੇਸ਼ਮੀ ਧਾਗੇ ਦੀ ਤੇ ਰੇਸ਼ਮੀ ਕੱਪੜੇ ਦੀ ਕਾਢ ਚੀਨੀਆਂ ਨੇ ਕਢੀ ਸੀ।

ਰੇਸ਼ਮ ਦੀ ਕਾਢ ਦੀ ਕਹਾਣੀ ਬੜੀ ਸੁਆਦੀ ਹੈ। ਈਸਾ ਤੋਂ ਪਹਿਲਾਂ ਸਤਾਈਵੀਂ

ਸਦੀ ਦੀ ਗੱਲ ਹੈ । ਭਾਵ ਅੱਜ ਤੋਂ ਕੋਈ ਸਾਢੇ ਚਾਰ ਹਜ਼ਾਰ ਸਾਲ ਦੀ ਇੱਕ ਅਜੀਬ ਘਟਨਾ ਹੈ ।

ਉਸ ਸਮੇਂ ਚੀਨ ਵਿੱਚ ਹੋਸਾਂਗ–ਤੇ ਰਾਜ ਕਰਦਾ ਸੀ । ਉਸ ਦੀ ਰਾਣੀ ਦਾ ਨਾਂ ਸੀ ਲਿੰਗ–ਚੀ ।

ਇੱਕ ਦਿਨ ਸਾਰਾ ਪਰਿਵਾਰ ਚਾਹ ਪੀ ਰਿਹਾ ਸੀ । ਰਾਜੇ ਦੀ ਪੁੱਤਰੀ ਇੱਕ ਟੂਟੀ ਭਾਵ ਟੂਟੀ ਵਰਗੇ ਇੱਕ ਕੀੜੇ ਨਾਲ ਬੈਠੀ ਖੇਡ ਰਹੀ ਸੀ । ਉਸ ਨੇ ਸ਼ਰਾਰਤ ਨਾਲ ਇਹ ਟੂਟੀ ਆਪਣੀ ਮਾਂ ਦੇ ਚਾਹ ਦੇ ਕੱਪ ਵਿੱਚ ਪਾ ਦਿਤੀ । ਚਾਹ ਖ਼ਰਾਬ ਹੋ ਗਈ, ਪਰ ਟੂਟੀ ਵਿੱਚੋਂ ਬਹੁਤ ਮੁਲਾਇਮ ਧਾਗੇ ਨਿਕਲਣੇਂ ਅਰੰਭ ਹੋ ਗਏ । ਰਾਣੀ ਨੇ ਸਾਰੇ ਧਾਗੇ ਇੱਕਠੇ ਕਰ ਲਏ । ਧਾਗੇ ਬੜੇ ਮੁਲਾਇਮ ਰੇਸ਼ੇ ਜੇਹੇ ਸਨ । ਰਾਣੀ ਨੇ ਸੋਚਿਆ ਕਿ ਇਨ੍ਹਾਂ ਰੇਸ਼ਮੀ ਰੇਸ਼ਿਆਂ ਤੋਂ ਧਾਗਾ ਤਿਆਰ ਕਰਕੇ ਕੱਪੜਾ ਬਣਾਇਆ ਜਾ ਸਕਦਾ ਹੈ । ਉਸ ਨੇ ਆਪਣੇ ਪਤੀ ਨੂੰ ਇਸ ਸਬੰਧੀ ਹੋਰ ਖੋਜ ਕਰਾਉਣ ਲਈ ਕਿਹਾ ।

ਰਾਜੇ ਨੇ ਆਪਣੇ ਸਾਰੇ ਰਾਜ ਵਿੱਚ ਐਲਾਨ ਕਰ ਦਿੱਤਾ ਕਿ ਟੂਟੀ ਤੋਂ ਮੁਲਾਇਮ ਧਾਗਾ ਤਿਆਰ ਕੀਤਾ ਜਾ ਸਕਦਾ ਹੈ । ਜਿਹੜਾ ਰੇਸ਼ਮ ਦੇ ਕੀੜੇ ਪਾਲਕੇ ਰੇਸ਼ਮ ਤਿਆਰ ਕਰੇਗਾ, ਉਸ ਨੂੰ ਬਹੁਤ ਇਨਾਮ ਦਿੱਤਾ ਜਾਵੇਗਾ । ਬਹੁਤ ਸਾਰੇ ਸਰਕਾਰੀ ਅਧਿਕਾਰੀ ਇਸ ਕੰਮ ਲਈ ਨਿਯੁਕਤ ਕੀਤੇ ਗਏ ।

ਇਨ੍ਹਾਂ ਅਧਿਕਾਰੀਆਂ ਨੇ ਰੇਸ਼ਮ ਦੇ ਕੀੜੇ ਦੇ ਜੀਵਨ ਦਾ ਪਹਿਲਾਂ ਅਧਿਐਨ ਕੀਤਾ ਫੇਰ ਇਨ੍ਹਾਂ ਨੂੰ ਚੰਗੀ ਤਰ੍ਹਾਂ ਪਾਲਣ ਦੇ ਢੰਗ ਲੱਭੇ । ਕਈ ਤਜਰਬੇ ਕਰਕੇ ਉਹ ਇਸ ਸਿੱਟੇ ਤੇ ਪੁੱਜੇ ਸਨ ਕਿ ਰੇਸ਼ਮ ਦੇ ਕੀੜੇ ਸ਼ਹਿਤੂਤ ਦੇ ਤਾਜ਼ੇ ਪੱਤਿਆਂ ਤੇ ਪਲ ਕੇ ਬਹੁਤ ਚੰਗਾ ਰੇਸ਼ਮ ਪੈਦਾ ਕਰਦੇ ਹਨ । ਇਹ ਕੀੜੇ ਜਿਵੇਂ ਜਿਵੇਂ ਸ਼ਹਿਤੂਤ ਦੇ ਹਰੇ ਪੱਤੇ ਖਾਂਦੇ ਜਾਂਦੇ ਹਨ ਤਿਵੇਂ ਤਿਵੇਂ ਆਪਣੇ ਦੁਆਲੇ ਰੇਸ਼ਮ ਦੀਆਂ ਟੂਟੀਆਂ ਬੁਣ ਲੈਂਦੇ ਹਨ । ਇਨ੍ਹਾਂ ਟੂਟੀਆਂ ਨੂੰ ਖੋਲ੍ਹ ਕੇ ਇਨ੍ਹਾਂ ਵਿੱਚੋਂ ਰੇਸ਼ਮ ਦੀਆਂ ਤਾਰਾਂ ਕੱਢਣੀਆਂ ਬਹੁਤ ਕਠਨ ਸਨ, ਪਰ ਚੀਨੀ ਔਰਤਾਂ ਇਹ ਔਖਾ ਕੰਮ ਬੜੇ ਸਬਰ ਨਾਲ ਕਰਦੀਆਂ ਸਨ । ਚੀਨੀ ਔਰਤਾਂ ਦਾ ਰੇਸ਼ਮੀ ਕੱਪੜੇ ਦੀ ਕਾਢ ਵਿੱਚ ਬਹੁਤ ਵੱਡਾ ਹੱਥ ਹੈ । ਉਹ ਬੜੀ ਜੁਗਤੀ ਨਾਲ ਟੂਟੀਆਂ ਨੂੰ ਗਰਮ ਪਾਣੀ ਵਿੱਚ ਸੁੱਟਕੇ ਰੇਸ਼ਮੀ ਤਾਰਾਂ ਕੱਢਦੀਆਂ ਸਨ । ਫੇਰ ਚੰਗੀ ਤਰ੍ਹਾਂ ਸਾਫ਼ ਕਰਦੀਆਂ ਸਨ । ਇਨ੍ਹਾਂ ਤਾਰਾਂ ਨੂੰ ਅਜੀਬ ਢੰਗ ਨਾਲ ਕੱਤ ਕੇ ਧਾਗਾ ਬਣਾਉਂਦੀਆਂ ਸਨ । ਰੇਸ਼ਮੀ ਧਾਗੇ ਤੋਂ ਜੁਲਾਹੇ ਕੱਪੜਾ ਬਣਾਉਂਦੇ ਸਨ । ਇਉਂ ਦੁਨੀਆ ਵਿੱਚ ਸਭ ਤੋਂ ਪਹਿਲਾਂ ਰੇਸ਼ਮੀ ਕੱਪੜਾ ਚੀਨ ਵਾਲਿਆਂ ਨੇ ਤਿਆਰ ਕੀਤਾ ਸੀ । ਸਭ ਦੇਸ ਰੇਸ਼ਮੀ ਕੱਪੜਾ ਚੀਨ ਤੋਂ ਹੀ ਖ਼ਰੀਦਿਆ ਕਰਦੇ ਸਨ । ਰੋਮਨ ਲੋਕ ਵੀ ਆਪਣਾ ਰੇਸ਼ਮੀ ਪਹਿਰਾਵਾ ਬਣਾਉਣ ਲਈ ਚੀਨ ਤੋਂ ਹੀ ਰੇਸ਼ਮ ਲੈ ਜਾਇਆ ਕਰਦੇ ਸਨ ।

ਹੌਲੀ ਹੌਲੀ ਰੇਸ਼ਮੀ ਕੀੜ ਬਾਬਤ ਹੋਰ ਦੇਸ਼ਾਂ ਦੇ ਲੋਕਾਂ ਨੂੰ ਵੀ ਪਤਾ ਲੱਗ ਗਿਆ ।

ਭਾਰਤ ਵਿੱਚ ਰੇਸ਼ਮ ਪੁੱਜਣ ਦੀ ਕਹਾਣੀ ਵੀ ਬੜੀ ਅਜੀਬ ਤੇ ਸੁਆਦੀ ਹੈ ।

ਇੱਕ ਭਾਰਤੀ ਰਾਜਕੁਮਾਰ ਚੀਨ ਸੈਰ ਕਰਨ ਗਿਆ । ਉਹ ਚੀਨ ਦੇ ਨਜ਼ਾਰੇ ਦੇਖ ਕੇ ਬਹੁਤ ਖੁਸ਼ ਹੋਇਆ । ਉਹ ਕੁਝ ਚਿਰ ਲਈ ਉਥੇ ਅਟਕ ਗਿਆ ।

ਇੱਕ ਦਿਨ ਬਹੁਤ ਸੁੰਦਰ ਬਾਗ ਵਿੱਚ ਉਸ ਨੂੰ ਚੀਨੀ ਰਾਜਕੁਮਾਰੀ ਮਿਲੀ । ਰਾਜਕੁਮਾਰੀ ਨੇ ਬਹੁਤ ਸੁੰਦਰ ਰੇਸ਼ਮੀ ਪੁਸ਼ਾਕ ਪਾਈ ਹੋਈ ਸੀ । ਰਾਜਕੁਮਾਰ ਨੂੰ ਰਾਜਕੁਮਾਰੀ ਬਹੁਤ ਪਿਆਰੀ ਲੱਗੀ, ਦੋਹਾਂ ਦਾ ਬਹੁਤ ਪਿਆਰ ਹੋ ਗਿਆ ਤੇ ਦੋਹਾਂ ਨੇ ਵਿਆਹ ਕਰਵਾ ਲਿਆ । ਰਾਜਕੁਮਾਰੀ ਨੂੰ ਰੇਸ਼ਮੀ ਕੱਪੜੇ ਨਾਲ ਬਹੁਤ ਪਿਆਰ ਸੀ । ਉਹ ਰੇਸ਼ਮੀ ਕੱਪੜੇ ਤੋਂ ਬਿਨਾਂ ਹੋਰ ਕੋਈ ਕੱਪੜਾ ਨਹੀਂ ਸੀ ਪਾਇਆ ਕਰਦੀ ।

ਰਾਜਕੁਮਾਰੀ, ਰਾਜਕੁਮਾਰ ਨਾਲ ਭਾਰਤ ਆ ਗਈ । ਉਸ ਨੂੰ ਪਤਾ ਸੀ ਕਿ ਭਾਰਤ ਵਿੱਚ ਰੇਸ਼ਮੀ ਕੱਪੜਾ ਨਹੀਂ ਮਿਲਦਾ ਉਹ ਰੇਸ਼ਮੀ ਕੱਪੜੇ ਬਿਨਾਂ ਰਹਿ ਨਹੀਂ ਸੀ ਸਕਦੀ । ਆਪਣੇ ਲਈ ਭਾਰਤ ਵਿੱਚ ਰੇਸ਼ਮੀ ਕੱਪੜੇ ਦਾ ਪ੍ਰਬੰਧ ਕਰਨ ਲਈ ਉਹ ਆਪਣੇ ਨਾਲ ਭਾਰਤ ਵਿੱਚ ਰੇਸ਼ਮ ਦੇ ਕੀੜੇ ਸ਼ਹਿਤੂਤ ਦੇ ਬਹੁਤ ਸਾਰੇ ਪੱਤਿਆਂ ਵਿੱਚ ਰੱਖ ਕੇ ਲੈ ਆਈ ।

ਭਾਰਤ ਆ ਕੇ ਉਸ ਨੇ ਪਹਿਲਾਂ ਆਪਣੇ ਮਹਿਲ ਵਿੱਚ ਰੇਸ਼ਮ ਦੇ ਕੀੜੇ ਆਪ ਪਾਲੇ । ਫੇਰ ਉਸ ਨੇ ਆਪਣੇ ਰਾਜ ਦੇ ਸਿਆਣੇ ਆਦਮੀਆਂ ਨੂੰ ਸੱਦ ਕੇ, ਉਹਨਾਂ ਨੂੰ ਸ਼ਹਿਤੂਤ ਦੇ ਪੱਤਿਆਂ ਤੇ ਰੇਸ਼ਮ ਦੇ ਕੀੜੇ ਪਾਲਣ ਦੀ ਜਾਚ ਸਿਖਾਈ । ਟੂਟੀਆਂ ਵਿੱਚੋਂ ਰੇਸ਼ਮ ਕੱਢਣਾ ਦੱਸਿਆ । ਇਉਂ ਰੇਸ਼ਮ ਦੀ ਕਾਢ ਭਾਰਤ ਵਿੱਚ ਆ ਗਈ ।

ਭਾਰਤ ਵਿੱਚ ਰੇਸ਼ਮ ਪਾਲਣ ਦਾ ਕਿੱਤਾ ਵਧੇਰੇ ਕਰਕੇ ਕਸ਼ਮੀਰ, ਯੂ. ਪੀ. ਤੇ ਮੈਸੂਰ ਆਦਿ ਥਾਵਾਂ ਤੇ ਪਰਫੁੱਲਤ ਹੋਇਆ, ਕਿਉਂਕਿ ਇੱਥੇ ਸ਼ਹਿਤੂਤ ਦੇ ਪੱਤੇ ਬਹੁਤ ਮਿਲ ਜਾਂਦੇ ਸਨ । ਅੱਜ ਵੀ ਭਾਰਤ ਵਿੱਚ ਕਸ਼ਮੀਰ, ਮੈਸੂਰ ਤੇ ਬਨਾਰਸ ਦਾ ਰੇਸਮ ਬੜਾ ਮਸ਼ਹੂਰ ਹੈ ।

ਦੁਨੀਆਂ ਵਿੱਚ ਰੇਸ਼ਮ ਦੀ ਕਾਢ ਕੱਢਣ ਵਿੱਚ ਰਾਣੀ ਤੇ ਰਾਜਕੁਮਾਰੀ ਦਾ ਹੱਥ ਹੈ । ਰਾਜਕੁਮਾਰੀ ਰੇਸ਼ਮੀ ਕੀੜਾ ਆਪਣੀ ਮਾਂ ਦੀ ਚਾਹ ਵਿੱਚ ਨਾ ਪਾਉਂਦੀ ਤੇ ਰਾਜਕੁਮਾਰੀ ਭਾਰਤੀ ਰਾਜਕੁਮਾਰ ਨਾਲ ਭਾਰਤ ਵਿੱਚ ਰੇਸ਼ਮੀ ਕੀੜੇ ਨਾ ਲਿਆਉਂਦੀ ਤਾਂ ਰੇਸ਼ਮੀ ਕੱਪੜਾ ਭਾਰਤ ਵਿੱਚ ਤਿਆਰ ਨਾ ਹੋ ਸਕਦਾ ।

ਤੁਸੀਂ ਫੁੱਲਕਾਰੀਆਂ ਵੇਖੀਆਂ ਹੋਣਗੀਆਂ । ਇਹ ਫੁੱਲਕਾਰੀਆਂ ਇਸ ਅਸਲੀ ਰੇਸ਼ਮ ਭਾਵ ਪੱਟ ਨਾਲ ਹੀ ਕੱਢੀਆਂ ਜਾਂਦੀਆਂ ਸਨ । ਇਸ ਨੂੰ ਵੱਟ ਨਹੀਂ ਸੀ ਚਾੜ੍ਹਿਆ ਜਾਂਦਾ । ਇਹ ਕਈ ਰੰਗਾਂ ਦਾ ਹੁੰਦਾ ਸੀ ।

ਬੋਸਕੀ ਐਸਾ ਰੇਸ਼ਮੀ ਕੱਪੜਾ ਹੈ ਜਿਹੜਾ ਕੇਵਲ ਚੀਨ ਵਿੱਚ ਹੀ ਬਣਦਾ ਹੈ । ਇਸ ਨੂੰ ਚੀਨ ਦੀ ਬੋਸਕੀ ਕਿਹਾ ਜਾਂਦਾ ਹੈ । ਚੀਨ ਦੀ ਬੋਸਕੀ ਦਾ ਕੱਪੜਾ ਪਾਉਣਾ ਅਮੀਰੀ ਗਿਣੀ ਜਾਂਦੀ ਸੀ । ਅੱਜ ਕੱਲ ਵੀ ਚੀਨ ਦੀ ਬੋਸਕੀ ਆਉਂਦੀ ਹੈ, ਪਰ ਬਹੁਤ ਮਹਿੰਗੀ ਹੁੰਦੀ ਹੈ ।

ਅੱਜ ਕੱਲ ਭਾਰਤ ਵਿੱਚ ਵੀ ਰੇਸ਼ਮੀ ਕੱਪੜਾ ਬਹੁਤ ਬਣਦਾ ਹੈ । ਕਸ਼ਮੀਰ ਤੇ ਮੈਸੂਰ ਵਿੱਚ ਰੇਸ਼ਮੀ ਕੱਪੜੇ ਦੇ ਬਹੁਤ ਵੱਡੇ ਵੱਡੇ ਕਾਰਖ਼ਾਨੇ ਹਨ । ਭਾਰਤ ਕਈ ਭਾਂਤ ਦਾ ਰੇਸ਼ਮੀ ਕਪੜਾ ਬਣਾ ਰਿਹਾ ਹੈ । ਭਾਰਤ ਵਿੱਚ ਅਸਲੀ ਰੇਸ਼ਮ ਦੀਆਂ ਸਾੜ੍ਹੀਆਂ ਬਹੁਤ ਬਣਦੀਆਂ ਹਨ ।

ਅਸਾਮ ਵਿੱਚ ਵੀ ਰੇਸ਼ਮੀ ਕਪੜਾ ਬਹੁਤ ਬਣਦਾ ਹੈ । ਅਸਾਮ ਵਾਲੇ ਐਨਾ ਬਰੀਕ ਤੇ ਮੁਲਾਇਮ ਕੱਪੜਾ ਬਨਾਉਣ ਦੇ ਉਸਤਾਦ ਹਨ ਕਿ ਦੋ ਮੀਟਰ ਲੰਮਾ ਤੇ ਇੱਕ ਮੀਟਰ ਚੌੜਾ ਰੇਸ਼ਮ ਦਾ ਕੱਪੜਾ ਚਾਰ ਇੰਚ ਲੰਮੀ, ਤਿੰਨ ਇੰਚ ਚੌੜੀ ਤੇ ਦੋ ਇੰਚ ਮੋਟੀ ਡੱਬੀ ਵਿੱਚ ਆ ਜਾਂਦਾ ਹੈ । ਮੈਨੂੰ ਇਹ ਕੱਪੜਾ ਕੁੜਤੇ ਲਈ ਕਈ ਵਾਰੀ ਇਸ ਆਕਾਰ ਦੀ ਡੱਬੀ ਵਿੱਚ ਆਇਆ ਹੈ ।

ਰੇਸ਼ਮੀ ਕੱਪੜੇ ਦਾ ਟਾਕਰਾ ਇਹ ਰਸਾਇਣਕ ਪਦਾਰਥਾਂ ਤੋਂ ਬਣੇ ਧਾਗੇ ਨਹੀਂ ਕਰ ਸਕਦੇ, ਕਿਉਂਕਿ ਇਹ ਸਰੀਰ ਨੂੰ ਕਈ ਭਾਂਤ ਦੇ ਰੋਗ ਲਾ ਦਿੰਦੇ ਹਨ । ਇਸ ਦੇ ਉਲਟ ਅਸਲੀ ਰੇਸ਼ਮ ਦਾ ਕੱਪੜਾ ਨਿਰਾ ਮੁਲਾਇਮ ਹੀ ਨਹੀਂ ਹੁੰਦਾ, ਸਗੋਂ ਸਰੀਰ ਨੂੰ ਅਰੋਗ ਵੀ ਰੱਖਦਾ ਹੈ ।

ਰਸਾਣਿਕ ਪਦਾਰਥਾਂ ਤੋਂ ਪੱਛਮੀ ਲੋਕਾਂ ਨੇ ਨਕਲੀ ਰੇਸ਼ਮ ਇਸ ਕਰਕੇ ਬਣਾਇਆ ਹੈ ਕਿਉਂਕਿ ਉਥੇ ਅਸਲੀ ਰੇਸ਼ਮ ਪੈਦਾ ਨਹੀਂ ਹੋ ਸਕਦਾ ਤੇ ਚੀਨ ਅਤੇ ਭਾਰਤ ਤੋਂ ਅਸਲੀ ਰੇਸ਼ਮ ਖ਼ਰੀਦਣਾ ਬਹੁਤ ਮਹਿੰਗਾ ਪੈਂਦਾ ਹੈ ।

ਪੱਛਮੀਆਂ ਨੇ ਭਾਵੇਂ ਬੜੀ ਮਿਹਨਤ ਨਾਲ ਅਸਲੀ ਰੇਸ਼ਮ ਵਰਗਾ ਨਕਲੀ ਰੇਸ਼ਮ ਬਣਾਇਆ ਹੈ ਪਰ ਇਹ ਪੂਰਨ ਤੌਰ ਤੇ ਸਫਲ ਨਹੀਂ ਹੋਏਗਾ । ਅਸਲੀ ਰੇਸ਼ਮ, ਅਸਲੀ ਹੈ । ਸੁੱਚਾ ਹੈ, ਸੁਹਣਾ ਹੈ, ਮੁਲਾਇਮ ਹੈ ਅਤੇ ਕੁਦਰਤੀ ਹੈ । ਅਸਲੀ ਰੇਸ਼ਮੀ ਕੱਪੜਾ ਪਾ ਕੇ ਸਚੀਂ ਹੀ ਆਨੰਦ ਆ ਜਾਂਦਾ ਹੈ ।

## ਅਭਿਆਸ

1. ਦੱਸੋ–1. ਅਸਲੀ ਰੇਸ਼ਮੀ ਧਾਗੇ ਦੀ ਕਾਢ ਕਿੰਨੇ ਕੱਢੀ ਸੀ ?
   2. ਰਾਜਕੁਮਾਰੀ ਨੇ ਚਾਹ ਦੇ ਕੱਪ ਵਿੱਚ ਕੀ ਸੁਟਿਆ ?
   3. ਭਾਰਤ ਵਿੱਚ ਰੇਸ਼ਮ ਕਿਵੇਂ ਆਇਆ ?
   4. ਰੇਸ਼ਮੀ ਕੀੜਾ ਕੀ ਖਾਂਦਾ ਹੈ ?
   5. ਰੇਸ਼ਮੀ ਕੀੜੇ ਪਾਲਣ ਦਾ ਕਿੱਤਾ ਕਿੱਥੇ ਕਿੱਥੇ ਹੁੰਦਾ ਹੈ ?
   6. ਫੁੱਲਕਾਰੀਆਂ ਕਾਹਦੇ ਨਾਲ ਕੱਢੀਆਂ ਜਾਂਦੀਆਂ ਸਨ ?
   7. ਬੋਸਕੀ ਕੱਪੜਾ ਕਿੱਥੇ ਬਣਦਾ ਹੈ ?
   8. ਅਸਾਮ ਦਾ ਰੇਸ਼ਮੀ ਕੱਪੜਾ ਕਿਹੋ ਜਿਹਾ ਹੁੰਦਾ ਹੈ ?
   9. ਜਦ ਰੇਸ਼ਮ ਲੱਭਾ ਤਾਂ ਚੀਨ ਵਿੱਚ ਕੌਣ ਰਾਜ ਕਰਦਾ ਸੀ ?
   10. ਪੱਛਮੀ ਲੋਕਾਂ ਨੇ ਨਕਲੀ ਰੇਸ਼ਮ ਕਿਵੇਂ ਬਣਾਇਆ ?

2. ਰੇਸ਼ਮ ਦਾ ਕੀੜਾ ਲੱਭਣ ਦੀ ਕਹਾਣੀ ਆਪਣੇ ਸ਼ਬਦਾਂ ਵਿੱਚ ਲਿਖੋ ।

3. ਹੇਠਲੇ ਵਾਕ ਪੂਰੇ ਕਰੋ :

1. ਰੇਸ਼ਮ ਦੀ ਕਾਢ ਦੀ..............ਬੜੀ ਸੁਆਦੀ ਹੈ ।
2. ਟੂਟੀ ਤੋਂ................ਧਾਗਾ ਤਿਆਰ ਕੀਤਾ ਜਾ ਸਕਦਾ ਹੈ ।
3. ਅੱਜ ਕੱਲ ਭਾਰਤ ਵਿੱਚ ਵੀ...............ਕੱਪੜਾ ਬਹੁਤ ਬਣਦਾ ਹੈ ।
4. ਅਸਲੀ ਰੇਸ਼ਮੀ ਕੱਪੜਾ ਪਾ ਕੇ...............ਅਨੰਦ ਆ ਜਾਂਦਾ ਹੈ ।
5. ਸਰੀਰ ਨੂੰ ਕਈ..............ਦੇ ਰੋਗ ਲਾ ਦਿੰਦੇ ਹਨ ।

4. ਹੇਠਲੇ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :

ਸੱਚਾ, ਅਸੂਲੀ, ਮਹਿੰਗਾ, ਖੱਲੜੀ, ਪਦਾਰਥ, ਰਸਾਇਣਕ, ਸੁਆਦੀ, ਸ਼ਰਾਰਤ, ਖ਼ਰਾਬ, ਅਧਿਕਾਰੀ, ਪੁਸ਼ਾਕ ।

5. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :

| | |
|---|---|
| ਨਰਮ | ਨਰਮੀ |
| ਗਰਮ | .......................... |
| ਸਰਦ | .......................... |
| ਕਾਹਲ | .......................... |
| ਜਲਦ | .......................... |
| ਅਮੀਰ | .......................... |

6. ਦਿੱਤੇ ਸ਼ਬਦਾਂ ਦੇ ਸਾਹਮਣੇ ਰਲਦੇ ਭਾਵਾਂ ਵਾਲੇ ਸ਼ਬਦ ਲਿਖੋ :

| | |
|---|---|
| ਮੁਲਾਇਮ | .......................... |
| ਪਿਆਰ | .......................... |
| ਗਰਮ | .......................... |
| ਅਮੀਰੀ | .......................... |
| ਅਸਲੀ | .......................... |
| ਮੋਟੀ | .......................... |
| ਚੌੜਾ | .......................... |

7. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦ ਲਿਖੋ :

| | |
|---|---|
| ਹੋ | ਹੋਇਆ |
| ਧੋ | .......................... |
| ਚੋ | .......................... |
| ਖਲੋ | .......................... |
| ਪਰੋ | .......................... |



## ਪਾਠ ਦਸਵਾਂ

# ਮਾਈ ਧੰਨ ਦੇਈ

ਧੰਨ ਦੇਈ ਦੀ ਉਮਰ ਅੱਸੀ ਕੁ ਸਾਲ ਦੀ ਸੀ । ਉਹ ਆਪਣੇ ਮੁੰਡੇ ਦੀ ਕੋਠੀ ਵਿੱਚ ਲੱਗੇ ਅਮਰੂਦ ਹੇਠਾਂ ਚਰਖੀ ਕੱਤ ਰਹੀ ਸੀ । ਸਾਵਣ ਦਾ ਮਹੀਨਾ ਸੀ । ਸ਼ਾਮ ਦਾ ਵੇਲਾ ਸੀ । ਮੀਂਹ ਨਾਲ ਸਾਰੀ ਬਨਸਪਤੀ ਧੋਤੀ ਹੋਈ ਸੀ । ਬਗ਼ੀਚੇ ਦਾ ਘਾਹ ਹਰੀ ਮੱਖ਼ਮਲ ਜਾਪ ਰਿਹਾ ਸੀ । ਧੰਨ ਦੇਈ ਕੱਤਣ ਵਿੱਚ ਮਸਤ ਸੀ । ਉਹ ਨਾਲ ਹੀ ਹੌਲੀ ਹੌਲੀ ਗਾਈ ਜਾ ਰਹੀ ਸੀ :

ਮਹਿੰਦੀਏ ਨੀ, ਰੰਗ ਰੱਤੀਏ ਨੀ, ਸਾਡੀ ਲਾਡੋ ਸਿੰਗਾਰੀਂ ।

ਚਰਖੀ ਦੀ ਘੂੰ ਘੂੰ ਤੇ ਪੱਤਿਆਂ ਦੀ ਸਰ ਸਰ ਵਿੱਚ ਇਹ ਗੀਤ ਬਹੁਤ ਪਿਆਰਾ ਲੱਗ ਰਿਹਾ ਸੀ । ਧੰਨ ਦੇਈ ਦੇ ਚਿਹਰੇ ਤੇ ਝੁਰੜੀਆਂ ਪਈਆਂ ਸਨ, ਪਰ ਉਹ ਉਦਾਸ ਨਹੀਂ ਸੀ । ਉਸ ਦਾ ਸਰੀਰ ਕਮਜ਼ੋਰ ਹੋ ਗਿਆ ਸੀ, ਪਰ ਉਸ ਦਾ ਚਿਹਰਾ ਲਾਲ ਸੂਹਾ ਸੀ । ਧੰਨ ਦੇਈ ਚਰਖੇ ਨੂੰ ਪੂਜਦੀ ਸੀ ਤੇ ਕਿਹਾ ਕਰਦੀ ਸੀ ਕਿ ਚਰਖਾ ਹੀ ਉਸ ਦਾ ਅਮਰ ਆਸਰਾ ਹੈ । ਚਰਖੇ ਦੀ ਸਹਾਇਤਾ ਨਾਲ ਹੀ ਉਸ ਨੇ ਆਪਣੇ ਬੱਚਿਆਂ ਨੂੰ ਪਾਲ ਕੇ ਵੱਡੇ ਅਫ਼ਸਰ ਬਣਾਇਆ ਸੀ, ਕਿਉਂਕਿ ਉਹ ਭਰ ਜਵਾਨੀ ਵਿੱਚ ਵਿਧਵਾ ਹੋ ਗਈ ਸੀ । ਕਤਣ ਨੂੰ ਉਹ ਮਾਲਾ ਫੇਰਨ ਦੇ ਬਰਾਬਰ ਸਮਝਦੀ ਸੀ । ਘਰ ਵਿੱਚ ਭਾਵੇਂ ਲਹਿਰ-ਬਹਿਰ ਸੀ, ਹਰ ਤਰ੍ਹਾਂ ਦਾ ਸੁਖ ਅਰਾਮ ਸੀ, ਪਰ ਉਸ ਨੇ ਕੱਤਣਾ ਨਹੀਂ ਸੀ ਛੱਡਿਆ । ਉਸ ਨੇ ਆਪਣੇ ਵਿਆਹ ਦਾ ਚਰਖਾ ਸਾਂਭਿਆ ਹੋਇਆ ਸੀ । ਇਹ ਸਮੇਂ ਨਾਲ ਹੰਡ ਗਿਆ ਸੀ ਤੇ ਚਰਖੀ ਬਣ ਗਿਆ ਸੀ । ਉਹ ਆਮ ਕਰਕੇ ਇਸੇ ਚਰਖੀ ਨਾਲ ਕੱਤਿਆ ਕਰਦੀ ਸੀ । ਜਦ ਉਹ ਆਪਣੇ ਪਿੰਡ ਜਾਂਦੀ ਤਾਂ ਆਪਣੀ ਇਹ ਚਰਖੀ ਪਿੰਡ ਲੈ ਜਾਂਦੀ ਤੇ ਜਦ ਆਪਣੇ ਮੁੰਡੇ ਕੋਲ ਆਉਂਦੀ ਤਾਂ ਚਰਖੀ ਨਾਲ ਲੈ ਆਉਂਦੀ ।

ਚਰਖਾ ਕੱਤਣਾ ਉਸ ਦਾ ਨੇਮ ਸੀ । ਉਸ ਨੂੰ ਚਰਖਾ ਕੱਤਣ ਨਾਲ ਖ਼ਾਸ ਆਨੰਦ ਆਇਆ ਕਰਦਾ ਸੀ । ਉਹ ਕਿਹਾ ਕਰਦੀ ਸੀ ਕਿ ਜਦ ਉਹ ਚਰਖੀ ਦੀ ਹੱਥੀ ਘੁਮਾਉਂਦੀ ਹੈ, ਤਾਂ ਉਸ ਨੂੰ ਇਉਂ ਜਾਪਦਾ ਹੈ, ਜਿਵੇਂ ਉਸ ਦੇ ਬੱਚੇ ਦੀ ਕਿਸਮਤ ਨਿੱਖਰ ਰਹੀ ਹੋਵੇ ।

ਉਹ ਕਿਹਾ ਕਰਦੀ ਸੀ, 'ਅੱਜ ਦੀਆਂ ਮੁਟਿਆਰਾਂ ਨੇ ਚਰਖਾ ਛੱਡ ਕੇ ਆਪਣੀ ਦੇਹ ਨੂੰ ਰੋਗ ਲਾ ਲਿਆ ਹੈ । ਚਰਖਾ ਕੱਤਣਾ ਸਭ ਤੋਂ ਉੱਤਮ ਕਸਰਤ ਹੈ ।'

ਜਦ ਉਹ ਕੱਤਦੀ ਸੀ ਤਾਂ ਉਹ ਆਪਣੇ ਆਪ ਨਾਲ ਸੁਰ ਹੋ ਕੇ ਗਾਉਣ ਲੱਗ

ਪੈਂਦੀ ਸੀ । ਪਤਾ ਨਹੀਂ ਉਸ ਦੇ ਹੱਥਾਂ ਵਿੱਚ ਕੀ ਜਾਦੂ ਸੀ, ਜ਼ਿੱਦੀ ਅਤੇ ਰੋਂਦਾ ਬੱਚਾ ਉਸ ਦੇ ਹੱਥਾਂ ਦੀ ਛੋਹ ਨਾਲ ਝੱਟ ਚੁੱਪ ਹੋ ਜਾਂਦਾ ਸੀ । ਰੋਂਦਾ ਬੱਚਾ ਉਸ ਦੀ ਗੋਦ ਵਿੱਚ ਖਿੜ ਖਿੜ ਕੇ ਹੱਸ ਪੈਂਦਾ ਸੀ । ਆਂਢਣਾਂ ਗੁਆਂਢਣਾਂ ਆਪਣੇ ਬੱਚਿਆਂ ਨੂੰ ਉਸ ਤੋਂ ਚੁੱਪ ਕਰਾਉਂਦੀਆਂ ਸਨ ।

ਉਸ ਨੂੰ ਚੱਕੀ ਪੀਹਣ ਦਾ ਵੀ ਬੜਾ ਸ਼ੌਕ ਸੀ । ਉਸ ਅਨੁਸਾਰ ਚੱਕੀ ਪੀਹਣ ਨਾਲ ਸਰੀਰ ਨੂੰ ਕੋਈ ਰੋਗ ਨਹੀਂ ਲਗਦਾ ।

ਉਹ ਆਪਣੇ ਕੱਤੇ ਸੂਤ ਦਾ ਖੱਦਰ ਬਣਾਉਂਦੀ ਤੇ ਆਪਣੇ ਮੁੰਡਿਆਂ ਨੂੰ ਕਿਹਾ ਕਰਦੀ ਕਿ ਤੁਸੀਂ ਉਂਜ ਖੱਦਰ ਬੇਸ਼ਕ ਨਾ ਪਾਓ, ਪਰ ਅੰਦਰ ਬੁਨੈਣ ਜ਼ਰੂਰ ਮੇਰੇ ਕੱਤੇ ਸੂਤ ਤੋਂ ਬਣੇ ਖੱਦਰ ਦੀ ਪਾਇਆ ਕਰੋ । ਇਉਂ ਸਰੀਰ ਅਰੋਗ ਵੀ ਰਹਿੰਦਾ ਹੈ ਤੇ ਮਾਂ ਦੀ ਅਸੀਸ ਵੀ ਨਾਲ ਰਹਿੰਦੀ ਹੈ ।

ਉਹ ਹਰ ਵੇਲੇ ਸਰਬਤ ਦਾ ਭਲਾ ਮੰਗਦੀ ਸੀ । ਸੌਣ ਲਗਿਆਂ ਇਹ ਸ਼ਬਦ ਬੜੇ ਪਿਆਰ ਨਾਲ ਅਲਾਪਿਆ ਕਰਦੀ ਸੀ :

ਜਾ ਦੀਵਤ ਘਰ ਆਪਣੇ,
ਸੁੱਖ ਵਸਾਈਂ ਰਾਤ ।
ਚਾਰ ਪਹਿਰ ਦਿਨ ਤੇ ਚਾਰ ਪਹਿਰ ਰਾਤ ।
ਸਭ ਦਾ ਭਲਾ ਕਰੀਂ ।
ਚਿੜੀ ਚੁੜਿੰਗੇ ਦਾ ਭਲਾ ਕਰੀਂ ।
ਗ਼ਰੀਬ ਗੁਰਬੇ ਦਾ ਭਲਾ ਕਰੀਂ ।
ਕਿਸੇ ਪਿੱਛੇ ਸਾਡੇ ਗਰੀਬਾਂ ਦਾ ਵੀ ਭਲਾ ਕਰੀਂ ।
ਕਿਸੇ ਮਾਂ ਨੂੰ ਤੱਤੀ ਵਾ ਨਾ ਲੱਗੇ ।

ਅੱਜ ਐਤਵਾਰ ਦਾ ਦਿਨ ਉਸ ਦੀ ਪੋਤਰੀ ਤੇ ਪੋਤਰਾ ਵੀ ਬਾਹਰ ਬਾਗ਼ ਵਿੱਚ ਬੈਠੇ ਖੇਡ ਰਹੇ ਸਨ । ਐਨੇ ਨੂੰ ਦੂਜੀ ਪੋਤਰੀ ਵੀ ਆ ਗਈ, ਜਿਸ ਦੀ ਉਮਰ ਦਸ ਕੁ ਸਾਲ ਦੀ ਸੀ । ਉਸ ਦੇ ਹੱਥਾਂ ਵਿੱਚ ਉੱਨ ਸੀ ਤੇ ਉਹ ਕੁਝ ਉਣ ਰਹੀ ਸੀ । ਧੰਨ ਦੇਈ ਆਪਣੇ ਆਪ ਵਿੱਚ ਮਘਨ ਕੱਤੀ ਜਾ ਰਹੀ ਸੀ । ਪੋਤਰੀ ਕਹਿਣ ਲੱਗੀ, 'ਮਾਂ ਜੀ ! ਤੁਸੀਂ ਹਰ ਵੇਲੇ ਕੱਤਦੇ ਹੀ ਰਹਿੰਦੇ ਹੋ, ਵੇਖੋ ਕਿੰਨਾ ਸੋਹਣਾ ਸਮਾਂ ਏ । ਬੱਦਲ ਆਏ ਹੋਏ ਹਨ, ਮੱਲੋਮਲੀ ਨੱਚਣ ਟੱਪਣ ਨੂੰ ਜੀ ਕਰਦਾ ਏ ।'

ਧੰਨ ਦੇਈ ਨੇ ਪੋਤਰੀ ਵੱਲ ਵੇਖਿਆ ਤੇ ਮੁਸਕਰਾ ਕੇ ਬੋਲੀ, 'ਬੇਟੀ ਕੱਤਣਾ ਵੀ ਤਾਂ ਖੇਲ੍ਹ ਹੀ ਹੈ ਬੁੱਢੀਆਂ ਦੀ ।'

ਐਨੇ ਨੂੰ ਛੋਟਾ ਪੋਤਰਾ, ਜਿਹੜਾ ਪਹਿਲੀ ਵਿੱਚ ਪੜ੍ਹਦਾ ਸੀ, ਆਪਣਾ ਬਾਲ ਬੋਧ ਲੈ ਕੇ ਆ ਗਿਆ । ਉਹ ਬਾਲ ਬੋਧ ਅੱਗੇ ਕਰਕੇ ਕਹਿਣ ਲੱਗਾ, 'ਮਾਂ ਜੀ ਇਹ ਕੀ ਏ ?' 'ਵੇ ਕਾਕਾ ਮੈਨੂੰ ਬੁੱਢੂ ਨੂੰ ਕੀ ਪਤਾ ? ਮੈਂ ਤਾਂ ਅਨਪੜ੍ਹ ਹਾਂ' ਧੰਨ ਦੇਈ ਨੇ ਕਿਹਾ ।

'ਬੀਬਾ ! ਮੈਨੂੰ ਕਿੱਥੇ ਪੜ੍ਹਨਾ ਆਉਂਦਾ । ਸਾਡੇ ਵੇਲੇ ਸਕੂਲ ਕਿੱਥੇ ਸਨ ? ਅਸੀਂ ਤੁਹਾਡੀ ਉਮਰ ਵਿੱਚ ਗੋਹਾ ਕੂੜਾ ਕਰਨ ਜਾਂ ਭਾਂਡੇ ਮਾਂਜਣ ਸਿੱਖਿਆ ਕਰਦੀਆਂ ਸਾਂ । ਤੁਸੀਂ ਤਾਂ ਅੱਜ ਕੱਲ ਸਵਰਗ ਭੋਗਦੀਆਂ ਹੋ' ਧੰਨ ਦੇਈ ਨੇ ਜੁਆਬ ਦਿੱਤਾ ।

ਪੋਤਰੀ ਉਦਾਸ ਹੋ ਗਈ । ਉਹ ਇਹ ਸੋਚ ਹੀ ਨਾ ਸਕੀ ਕਿ ਸੱਚੀਂ ਉਦੋਂ ਸਕੂਲ ਨਹੀਂ ਹੋਣਗੇ ।

'ਮਾਂ ਜੀ ਤੁਹਾਨੂੰ ਉਣਨਾ ਵੀ ਨਹੀਂ ਆਉਂਦਾ ?' ਪੋਤਰੀ ਨੇ ਪੁਛਿਆ ।

'ਨਹੀਂ, ਸਾਡੇ ਵੇਲੇ ਉੱਨਾਂ ਤੇ ਸਲਾਈਆਂ ਵੀ ਨਹੀਂ ਸਨ ਹੁੰਦੀਆਂ । ਸਾਡੇ ਸਮਿਆਂ ਵਿੱਚ ਨਾ ਗੱਡੀਆਂ ਹੁੰਦੀਆਂ ਸਨ, ਨਾ ਮੋਟਰਾਂ ਹੁੰਦੀਆਂ ਸਨ । ਤੁਰ ਕੇ ਹੀ ਸਾਰੀ ਥਾਈਂ ਜਾਣਾ ਪੈਂਦਾ ਸੀ ।'

ਧੰਨ ਦੇਈ ਭਾਵੇਂ ਪੁਰਾਣੇ ਜ਼ਮਾਨੇ ਦੀ ਸੀ, ਪਰ ਉਹ ਨਵੀਆਂ ਕਾਢਾਂ ਤੋਂ ਖਿੱਝਦੀ ਨਹੀਂ ਸੀ । ਉਹ ਰੇਡੀਓ ਸੁਣਿਆ ਕਰਦੀ ਸੀ । ਆਪਣੇ ਮੁੰਡੇ ਨੂੰ ਕਿਹਾ ਕਰਦੀ ਸੀ ਕਿ ਮੈਨੂੰ ਉਹ ਥਾਂ ਦਿਖਾ ਲਿਆਵੇ ਜਿੱਥੋਂ ਬਿਜਲੀ ਨਿਕਲਦੀ ਹੈ । ਉਸ ਦੀ ਨੂੰਹ ਤੇ ਵੱਡੀ ਪੋਤਰੀ ਨੇ ਧੰਨ ਦੇਈ ਨੂੰ ਕਈ ਵਾਰੀ ਸਵੈਟਰ ਉਣ ਕੇ ਦਿਤੀ, ਪਰ ਉਸ ਨੇ ਕਦੀ ਨਾ ਪਾਈ । ਇਉਂ ਜਾਪਦਾ ਸੀ, ਜਿਵੇਂ ਉਹ ਆਪ ਆਪਣੀ ਸਵੈਟਰ ਉਣ ਕੇ ਪਾਉਣਾ ਚਾਹੁੰਦੀ ਸੀ ।

ਪੋਤਰੀ ਕੋਲ ਬੈਠੀ ਉਣੀ ਜਾ ਰਹੀ ਸੀ । ਧੰਨ ਦੇਈ ਉਸ ਨਾਲ ਗੱਲਾਂ ਵੀ ਕਰੀ ਜਾ ਰਹੀ ਸੀ ਤੇ ਉਸ ਨੂੰ ਧਿਆਨ ਨਾਲ ਵੇਖੀ ਵੀ ਜਾ ਰਹੀ ਸੀ । ਅੰਤ ਧੰਨ ਦੇਈ ਬੋਲੀ, 'ਕੁੜੇ ਉਰੇ ਕਰ, ਮੈਂ ਵੀ ਸਲਾਈ ਪਾ ਕੇ ਦੇਖਾਂ ?'

'ਤੁਸੀਂ ਨਾਲੇ ਕਹਿੰਦੇ ਸੀ ਮੈਨੂੰ ਉਣਨਾ ਨਹੀਂ ਆਉਂਦਾ', ਪੋਤਰੀ ਨੇ ਕਿਹਾ ।

'ਵੇਖਦੀ ਹਾਂ ਪਾ ਕੇ, ਆਪਣੇ ਸਮੇਂ ਤਾਂ ਮੈਂ ਫੁਲਕਾਰੀਆਂ ਕੱਢਿਆ ਕਰਦੀ ਸਾਂ ।'

ਧੰਨ ਦੇਈ ਸੋਚੀਂ ਪੈ ਗਈ । ਉਹ ਆਪਣੀ ਹਾਰ ਮਹਿਸੂਸ ਕਰ ਰਹੀ ਸੀ । ਉਹ ਅੰਦਰ ਚਲੀ ਗਈ । ਇੱਕ ਕਮਰੇ ਵਿੱਚ ਜਾਕੇ ਉਸ ਨੇ ਬਾਹਰਲਾ ਬੂਹਾ ਵੀ ਬੰਦ ਕਰ ਲਿਆ । ਬਾਹਰ ਬੱਚੇ ਖੇਡਦੇ ਸਨ । ਨੂੰਹ ਪਾਰਕ ਵਿੱਚ ਆਪਣੀਆਂ ਸਹੇਲੀਆਂ ਨਾਲ ਗੱਲਾਂ ਕਰ ਰਹੀ ਸੀ ।

ਧੰਨ ਦੇਈ ਦੋ ਸਲਾਈਆਂ ਲੈ ਕੇ ਘੁਰੇ ਪਾਉਣ ਲੱਗ ਪਈ । ਉਸ ਨੇ ਘੁਰੇ ਠੀਕ ਪਾ ਲਏ । ਉਹ ਥੋੜ੍ਹੀ ਜੇਹੀ ਉੱਨ ਤੇ ਸਲਾਈਆਂ ਲੈ ਕੇ ਬਾਹਰ ਆਪਣੀ ਚਰਖੀ ਲਾਗੇ ਪਈ ਪੀਹੜੀ ਤੇ ਬੈਠ ਗਈ ਤੇ ਉਣਨ ਲੱਗ ਪਈ ।

ਉਸ ਦਾ ਲੜਕਾ ਆਇਆ ਤੇ ਮਾਂ ਨੂੰ ਉਣਦਿਆਂ ਵੇਖਕੇ ਚੁਪ ਚੁਪੀਤਾ ਉਥੇ ਖੜੋ ਗਿਆ ਅਤੇ ਪੁਛਿਆ, 'ਮਾਂ ਜੀ ਅੱਜ ਕੀ ਕਰਦੇ ਹੋ ?'

'ਐਵੇਂ ਗੀਤਾ ਦੇ ਰੀਸੇ ਉਣਨ ਲੱਗੀ ਹਾਂ।'

'ਤੁਹਾਨੂੰ ਇਸ ਉਮਰ ਵਿੱਚ ਇਹ ਸਿਖਣ ਦੀ ਕੀ ਲੋੜ ਏ ?' ਮੁੰਡੇ ਨੇ ਕਿਹਾ।

'ਕਾਕਾ ! ਸਮੇਂ ਦੇ ਨਾਲ ਤੁਰਿਆਂ ਹੀ ਸੁੱਖ ਰਹਿੰਦਾ ਏ। ਗੱਡੀਆਂ ਬਣਨ ਤੇ ਗੱਡੀ ਨਾ ਚੜ੍ਹਨਾ ਕੋਈ ਚੰਗੀ ਗੱਲ ਥੋੜ੍ਹੀ ਏ। ਮੈਂ ਤਾਂ ਕਹਿੰਦੀ ਹਾਂ, ਕਾਕਾ ਮੈਨੂੰ ਕੱਲ ਇੱਕ ਬਾਲ ਬੋਧ ਲਿਆ ਦੇਈਂ, ਮੈਂ ਵੀ ਕੁਕੂ ਵਾਂਗ ਗੀਤਾ ਤੋਂ ਪੜ੍ਹਨਾ ਸਿਖਾਂਗੀ', ਧੰਨ ਦੇਈ ਨੇ ਬੜੇ ਦਾਈਏ ਨਾਲ ਕਿਹਾ।

ਮੁੰਡਾ ਚੁਪ ਕੀਤਾ ਮਾਂ ਨੂੰ ਦੇਖਦਾ ਰਿਹਾ।

'ਕਾਕਾ ਚੁੱਪ ਕਿਉਂ ਹੋ ਗਿਆ ਏਂ ?'

'ਐਵੇਂ ਮਾਂ ਜੀ। ਮਾਂ ਕੱਲ ਤੁਹਾਨੂੰ ਬਾਲ ਬੋਧ ਜ਼ਰੂਰ ਲਿਆ ਦਿਆਂਗਾ' ਮੁੰਡੇ ਨੇ ਬੜੇ ਸਤਿਕਾਰ ਨਾਲ ਕਿਹਾ।

ਐਨੇ ਨੂੰ ਪੋਤਰੇ ਤੇ ਪੋਤਰੀਆਂ ਉਥੇ ਆ ਗਏ।

'ਲੈ ਮਾਂ ਜੀ ਨੂੰ ਤਾਂ ਘੁਰੇ ਪਾਉਣੇ ਵੀ ਆ ਗਏ। ਭਾਪਾ ਜੀ, ਹੁਣ ਮਾਂ ਜੀ ਨੂੰ ਵਧੀਆ ਉੱਨ ਲਿਆ ਦਿਓ। ਮਾਂ ਜੀ ਨੇ ਤਾਂ ਕਮਾਲ ਕਰ ਦਿੱਤਾ', ਗੀਤਾ ਨੇ ਹੱਸਦਿਆਂ ਕਿਹਾ।

'ਭਾਪਾ ਜੀ ! ਮਾਂ ਜੀ ਨੂੰ ਭਾਖੜਾ ਵੀ ਦਿਖਾ ਦਿਓ' ਕੁਕੂ ਬੋਲਿਆ।

ਸਾਰੇ ਬੱਚੇ ਖ਼ੁਸ਼ ਵੀ ਹੋ ਰਹੇ ਸਨ ਤੇ ਹੱਸ ਵੀ ਰਹੇ ਸਨ। ਲੜਕਾ ਬਹੁਤ ਹੈਰਾਨ ਹੋ ਰਿਹਾ ਸੀ ਕਿ ਮਾਂ ਜੀ ਵਿੱਚ ਸਮੇਂ ਦੇ ਨਾਲ ਤੁਰਨ ਦੀ ਕਿੰਨੀ ਪਰਬਲ ਇੱਛਿਆ ਹੈ।

ਲਾਗਲੀ ਕੋਠੀ ਵਿੱਚੋਂ ਰੇਡੀਓ ਦੀ ਆਵਾਜ਼ ਆਈ :

ਮੇਘਲਿਆ ਰੰਗ ਰਤੜਿਆ<br>
ਸਾਡਾ ਦੇਸ਼ ਸ਼ਿੰਗਾਰੀਂ।<br>
ਦੇਸ਼ ਤਾਂ ਬੀਬਾ ਜਾਗ ਪਿਆ<br>
ਮੈਂ ਜਾਂ ਬਲਿਹਾਰੀ।<br>
ਜੂਹਾਂ ਸੱਭੇ ਚਮਕ ਪਈਆਂ<br>
ਮਿਟ ਗਈ ਅੰਧਿਆਰੀ।

ਧੰਨ ਦੇਈ ਇਸ ਗੀਤ ਨਾਲ ਸੁਰ ਹੋ ਗਈ ਤੇ ਉਹ ਆਪ ਇਉਂ ਗਾਉਣ ਲੱਗ ਪਈ :

ਸਦਕੇ ਜਾਵਾਂ ਅਕਲਾਂ ਦੇ,<br>
ਜਿਨ੍ਹਾਂ ਲੋ ਖਿਲਾਰੀ।<br>
ਕੱਤ ਕੱਤ ਮੇਰੀ ਚਰਖੜੀਏ,<br>
ਆਈ ਰੁੱਤ ਨਿਆਰੀ।

ਸਾਰੇ ਬੱਚੇ ਇਸ ਗੀਤ ਨਾਲ ਸੁਰ ਹੋ ਗਏ ਤੇ ਇਉਂ ਅਨੁਭਵ ਕਰਨ ਲੱਗੇ ਜਿਵੇਂ ਸੱਚੀਂ ਰੁੱਤ ਨਿਆਰੀ ਆ ਗਈ ਹੈ ।

## ਅਭਿਆਸ

1. ਦੱਸੋ—1. ਧੰਨ ਦੇਈ ਦੀ ਉਮਰ ਕਿੰਨੀ ਸੀ ?
   2. ਧੰਨ ਦੇਈ ਕੀ ਕਰ ਰਹੀ ਸੀ ?
   3. ਉਸ ਵੇਲੇ ਰੁੱਤ ਕਿਹੋ ਜੇਹੀ ਸੀ ?
   4. ਉਹ ਕੀ ਗਾ ਰਹੀ ਸੀ ?
   5. ਉਹ ਚਰਖਾ ਕੱਤਣ ਨੂੰ ਕੀ ਸਮਝਦੀ ਸੀ ?
   6. ਚਰਖਾ ਨਾ ਕੱਤਣ ਤੇ ਕੀ ਹੁੰਦਾ ਹੈ ?
   7. ਗੁਆਂਢਣਾਂ ਉਸ ਕੋਲ ਕਿਉਂ ਆਉਂਦੀਆਂ ਸਨ ?
   8. ਧੰਨ ਦੇਈ ਨੂੰ ਕੱਤਣ ਤੋਂ ਬਿਨਾਂ ਹੋਰ ਕੀ ਸ਼ੌਕ ਸੀ ?
   9. ਉਹ ਸੌਣ ਲਗਿਆਂ ਕੀ ਕਿਹਾ ਕਰਦੀ ਸੀ ?
   10. ਛੋਟੇ ਪੋਤਰੇ ਨੇ ਕੀ ਪੁਛਿਆ ?
   11. ਕਿਵੇਂ ਸੁੱਖ ਰਹਿੰਦਾ ਹੈ ?
   12. ਧੰਨ ਦੇਈ ਨੇ ਕੀ ਕਰਨਾ ਸਿੱਖਿਆ ?

**2. ਰੇਡੀਓ ਦੇ ਗੀਤ ਅਤੇ ਧੰਨ ਦੇਈ ਦੇ ਅਖ਼ਰੀਲੇ ਗੀਤ ਦੇ ਅਰਥ ਕਰੋ ।**

**3. ਹੇਠ ਲਿਖੇ ਵਾਕਾਂ ਵਿੱਚ ਬ੍ਰੈਕਟਾਂ ਵਿੱਚ ਦਿੱਤੇ ਸ਼ਬਦਾਂ ਵਿੱਚੋਂ ਯੋਗ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**

1. ਮਹਿੰਦੀਏ ਨੀ...........ਰੱਤੀਏ ਨੀ ਸਾਡੀ ਲਾਡੋ ਸ਼ਿੰਗਾਰੀਂ । (ਰੰਗ, ਰੂਪ)
2. ਇਹ ਸਮੇਂ ਨਾਲ........ ਗਿਆ ਸੀ । (ਹੰਡ, ਹੰਭ)
3. ਚਰਖਾ ਕਤਣਾ ਸਭ ਤੋਂ ਉੱਤਮ..........ਹੈ । (ਕਸਰਤ, ਖੇਡ)
4. ਮਾਂ ਜੀ ਤੁਹਾਨੂੰ ਉਣਨਾ ਵੀ.........ਆਉਂਦਾ । (ਸਹੀ, ਨਹੀਂ)
5. ਸਮੇਂ ਦੇ ਨਾਲ.........ਹੀ ਸੁੱਖ ਰਹਿੰਦਾ ਏ । (ਤੁਰਿਆਂ, ਦੌੜਨਾ)

**4. ਹੇਠ ਲਿਖੇ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :**

ਬਨਸਪਤੀ, ਬਗ਼ੀਚੇ, ਮਖ਼ਮਲ, ਝੁਰੜੀਆਂ, ਕਿਸਮਤ, ਮੇਘਲਾ, ਬਲਿਹਾਰੀ, ਕਮਾਲ, ਚਮਕ, ਜੂਹਾਂ, ਮਹਿਸੂਸ, ਅਲਾਪਿਆ ।

**5. ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :**

| | |
|---|---|
| ਨਿਆਰਾ | ਨਿਆਰੇ |
| ਪਿਆਰਾ | ......................... |
| ਦੁਲਾਰਾ | ......................... |
| ਗਵਾਰਾ | ......................... |

ਸਤਾਰਾ ..........................

6. ਉਦਾਹਰਣ ਵਾਂਗ ਦਿੱਤੇ ਸ਼ਬਦਾਂ ਤੋਂ ਬਹੁ–ਵਚਨ ਬਣਾਓ :

ਸਲਾਈ ਸਲਾਈਆਂ

ਕਲਾਈ ..........................

ਹਵਾਈ ..........................

ਭਰਜਾਈ ..........................

ਤਾਈ ..........................

ਮਾਈ ..........................

7. ਧੰਨ ਦੇਈ ਦੇ ਸੁਭਾਅ ਬਾਰੇ ਦਸ ਵਾਕ ਲਿਖੋ ।

8. ਰਾਤ ਦੀ ਅਰਦਾਸ ਦੇ ਅਰਥ ਕਰੋ ।

9. ਹੇਠ ਦਿੱਤੇ ਵਿਸ਼ੇਸ਼ਣਾਂ ਦੇ ਸਾਹਮਣੇ ਉਲਟ ਭਾਵਾਂ ਵਾਲੇ ਵਿਸ਼ੇਸ਼ਣ ਲਿਖੋ :

ਕਮਜ਼ੋਰ ..........................

ਅਰੋਗ ..........................

ਦੁੱਖੀ ..........................

ਉੱਤਲਾ ..........................

ਸੋਹਣਾ ..........................

ਭੈੜਾ ..........................

ਨਰਮ ..........................

ਕਰੜਾ ..........................

ਅਗਲਾ ..........................

ਹੇਠਲ਼ਾ ..........................

10. ਰੇਡੀਓ ਦਾ ਗੀਤ ਯਾਦ ਕਰੋ ।



ਪਾਠ ਗਿਆਰਵਾਂ

# ਔਂਟੀ ਚਾਨਣ ਦੀ ਬਰਸਾਤ

ਔਂਟੀ ਚਾਨਣ ਦੀ ਬਰਸਾਤ ।
ਹੋਈ ਰੌਸ਼ਨੀਆ ਦੀ ਆਸ ।

ਧਰਤੀ ਉੱਤੇ ਕੂੜ ਦਾ ਡੇਰਾ,
ਚਾਰੇ ਪਾਸੇ ਗੂੜ੍ਹ ਹਨੇਰਾ ।
ਬੱਦਲਾਂ ਦੀ ਕੁੱਖ ਅੰਦਰ,
ਲਿਸ਼ਕੀ ਚਾਨਣ ਦੀ ਆਸ ।
ਹੋਈ ਰੌਸ਼ਨੀਆਂ ਦੀ ਆਸ ।
ਔਂਟੀ ਚਾਨਣ ਦੀ ਬਰਸਾਤ ।

ਜਾਗ ਪਏ ਸੂਰਜ ਚੰਦ ਤਾਰੇ,
ਜਾਗ ਪਏ ਸਭ ਸੱਧਰਾਂ ਮਾਰੇ ।
ਸਭਨਾਂ ਮੂੰਹ ਤੋਂ ਮਲ-ਮਲ ਧੋਣੀ,
ਜੰਮੀ ਜੋ ਸਦੀਆਂ ਤੋਂ ਰਾਖ ।
ਚਾਨਣ ਦੀ ਅੱਜ ਪੱਕੀ ਆਸ ।
ਚਾਨਣ ਦੀ ਹੋਣੀ ਬਰਸਾਤ ।

ਲਾਹੋ ਅਕਲ ਤੋਂ ਕਾਲੇ ਬੁਰਕੇ,
ਚਾਨਣ ਦਾ ਅੱਜ ਹੜ੍ਹ ਆਉਣਾ ਏਂ ।
ਸਦੀਆਂ ਦੀ ਸਹਿਮੀ ਧਰਤੀ ਨੇ,
ਜੂਲਾ ਕਾਲਖ ਦਾ ਲਾਹੁਣਾ ਏਂ ।
ਅੱਜ ਹੋਣੇ ਧਰਤੀ ਤੇ ਮੇਲੇ,
ਅੱਜ ਮਿੱਟਣੀ ਅੰਦਰਾਂ ਦੀ ਤ੍ਰਾਸ
ਚਾਨਣ ਦੀ ਹੋਣੀ ਬਰਸਾਤ ।

ਔਂਟੀ ਚਾਨਣ ਦੀ ਬਰਸਾਤ ।
ਹੋਈ ਰੌਸ਼ਨੀਆਂ ਦੀ ਆਸ ।

–ਡਾ. ਦਿਲਜੀਤ ਸਿੰਘ

## ਅਭਿਆਸ

1. ਦੱਸੋ–1. ਕਾਹਦੀ ਬਰਸਾਤ ਆਉਣੀ ਹੈ ?
   2. ਕਾਹਦੀ ਆਸ ਹੋਈ ਹੈ ?
   3. ਧਰਤੀ ਤੇ ਕਾਹਦਾ ਡੇਰਾ ਹੈ ?
   4. ਕੀ ਕੀ ਜਾਗ ਪਿਆ ਹੈ ?
   5. ਮੂੰਹ ਤੋਂ ਕੀ ਧੋਣਾ ਹੈ ?
   6. ਅਕਲ ਤੋਂ ਕਾਹਦੇ ਬੁਰਕੇ ਲਾਹੁਣੇ ਹਨ ?
2. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿੱਚ ਬਦਲੋ :
   ਚਾਨਣ, ਰੌਸ਼ਨੀਆਂ, ਕੂੜ, ਡੇਰਾ, ਹਨੇਰਾ, ਲਿਸ਼ਕੀ, ਸੱਧਰਾਂ, ਰਾਖ, ਬੁਰਕੇ, ਸਹਿਮੀ, ਜੂਲਾ, ਕਾਲਖ, ਤ੍ਰਾਸ ।
3. 'ਲਾਹੋ ਅਕਲ' ਵਾਲੇ ਬੰਦ ਦੇ ਅਰਥ ਕਰੋ ।
4. ਕਵਿਤਾ ਦਾ ਸਾਰ ਆਪਣੇ ਸ਼ਬਦਾਂ ਵਿੱਚ ਲਿਖੋ ।
5. ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :

| | |
|---|---|
| (ੳ) ਹਨੇਰ | ਹਨੇਰਾ |
| ਸਵੇਰ | ........................... |
| ਘੇਰ | ........................... |
| ਫੇਰ | ........................... |
| (ਅ) ਸਦੀ | ਸਦੀਆਂ |
| ਬਦੀ | ........................... |
| ਕਵੀ | ........................... |
| ਭਰੀ | ........................... |
| ਭੱਠੀ | ........................... |
| (ੲ) ਤਾਰਾ | ਤਾਰੇ |
| ਆਰਾ | ........................... |
| ਮੁਨਾਰ | ........................... |
| ਸੁਨਿਆਰ | ........................... |
| ਭਠਿਆਰ | ........................... |

6. ਸਾਰੀ ਕਵਿਤਾ ਜ਼ਬਾਨੀ ਯਾਦ ਕਰੋ ।



## ਪਾਠ ਬਾਰ੍ਹਵਾਂ

# ਸ਼ਹੀਦ ਬਾਬਾ ਦੀਪ ਸਿੰਘ ਜੀ

ਕਈ ਇਤਿਹਾਸਕਾਰਾਂ ਅਨੁਸਾਰ ਬਾਬਾ ਦੀਪ ਸਿੰਘ ਜੀ ਦਾ ਜਨਮ 27 ਜਨਵਰੀ 1682 ਨੂੰ ਭਾਈ ਭਗਤਾ ਸੰਧੂ ਤੇ ਮਾਈ ਜੀਊਣੀ ਦੇ ਗ੍ਰਹਿ ਵਿਖੇ ਗਰੂਮ ਜ਼ਿਲ੍ਹਾ ਲੁਧਿਆਣਾ ਵਿੱਚ ਹੋਇਆ ਸੀ । ਜਦ ਆਪ ਪੰਜ ਸਾਲ ਦੇ ਸਨ ਤਾਂ ਭਾਈ ਭਗਤਾ ਪਠਾਣਾਂ ਨਾਲ ਲੜਦਾ ਹੋਇਆ ਮਾਰਿਆ ਗਿਆ ਸੀ ਤੇ ਮਾਈ ਜੀਊਣੀ ਆਪ ਨੂੰ ਆਪਣੇ ਪੇਕੇ ਪਹੂਵਿੰਡ ਲੈ ਆਈ ਸੀ । ਪਰ ਬਹੁਤੇ ਇਤਿਹਾਸਕਾਰਾਂ ਦਾ ਮੱਤ ਹੈ ਕਿ ਬਾਬਾ ਦੀਪ ਸਿੰਘ ਦਾ ਜਨਮ ਪਹੂਵਿੰਡ ਜ਼ਿਲ੍ਹਾ ਲਾਹੌਰ (ਹੁਣ ਅੰਮ੍ਰਿਤਸਰ) ਵਿਖੇ ਹੋਇਆ ਸੀ ।



ਆਪ ਦਾ ਸਰੀਰ ਸਡੌਲ, ਸੁੰਦਰ ਤੇ ਬਹੁਤ ਨਰੋਆ ਸੀ । ਆਪ ਦਾ ਕਦ ਲੰਮਾ ਸੀ । ਚਿਹਰਾ ਬਹੁਤ ਪ੍ਰਭਾਵਸ਼ਾਲੀ ਸੀ । ਅੱਖਾਂ ਵਿੱਚ ਅਨੋਖੀ ਚਮਕ ਸੀ । ਰਸਨਾ ਵਿੱਚ ਅਨੋਖੀ ਮਿਠਾਸ ਸੀ । ਆਪ ਨੂੰ ਘੁੱਲਣ, ਮੁਗਧਰ ਚੁੱਕਣ, ਗੱਤਕਾ ਖੇਡਣ, ਘੋੜ ਸਵਾਰੀ ਕਰਨ, ਨੇਜ਼ਾਬਾਜ਼ੀ ਆਦਿ ਭਾਵ ਸਰੀਰ ਨੂੰ ਰਿਸ਼ਟ ਪੁਸ਼ਟ ਤੇ ਸਡੌਲ ਰੱਖਣ ਵਾਲੀਆਂ ਸਾਰੀਆਂ ਖੇਡਾਂ ਦਾ ਬਹੁਤ ਸ਼ੌਕ ਸੀ । ਗੁਰਬਾਣੀ, ਗੁਰਬਾਣੀ ਦਾ ਕੀਰਤਨ, ਗੁਰ ਇਤਿਹਾਸ ਤੇ ਲੰਗਰ ਦੀ ਸੇਵਾ ਨਾਲ ਜਮਾਂਦਰੂ ਪਿਆਰ ਸੀ, ਕਿਉਂਕਿ ਇਹ ਦਾਤ ਆਪ ਜੀ ਨੂੰ ਵਿਰਸੇ ਵਿੱਚ ਮਿਲੀ ਸੀ । ਆਪ ਜੀ ਦੇ ਮਾਪੇ ਗੁਰੂ ਗੋਬਿੰਦ ਸਿੰਘ ਜੀ ਦੇ ਬਹੁਤ ਸ਼ਰਧਾਲੂ ਤੇ ਗੁਰਬਾਣੀ ਦੇ ਰਸੀਏ ਸਨ ।

ਜਦ ਆਪ ਸੋਲਾਂ ਸਾਲ ਦੇ ਹੋਏ ਤਾਂ ਆਪ ਨੇ ਸ਼ਸਤਰ ਵਿੱਦਿਆ ਵਿੱਚ ਨਿਪੁੰਨਤਾ ਹੀ ਪਰਾਪਤ ਨਾ ਕੀਤੀ, ਸਗੋਂ ਆਪ ਦੀ ਰਹਿਣੀ ਬਹਿਣੀ, ਬੋਲਚਾਲ, ਚੱਜ ਆਚਾਰ ਵਿੱਚ ਬਹੁਤ ਸਲੀਕਾ ਆ ਗਿਆ । ਆਪ ਦੀ ਸ਼ਖ਼ਸੀਅਤ ਬਹੁਤ ਪ੍ਰਭਾਵਸ਼ਾਲੀ ਹੋ ਗਈ । ਆਪ ਦੀ ਸੰਗਤ ਵਿੱਚੋਂ ਅਨੰਦ ਆਉਣ ਲੱਗ ਪਿਆ । ਜਿੱਥੇ

ਆਪ ਦਾ ਗੁਰਬਾਣੀ ਉਚਾਰਨ ਬਹੁਤ ਸ਼ੁੱਧ ਤੇ ਰਸ ਭਰਪੂਰ ਸੀ, ਉਥੇ ਆਪ ਜੀ ਦੀ ਗੁਰਮੁਖੀ ਲਿਖਾਈ ਵੀ ਬਹੁਤ ਸੁੰਦਰ ਤੇ ਕਲਾਤਮਕ ਸੀ ।

ਮਾਈ ਜੀਉਣੀ ਆਪ ਨੂੰ ਨਾਲ਼ ਲੈ ਕੇ 1700 ਦੇ ਹੋਲੇ ਮਹੱਲੇ ਤੇ ਅਨੰਦਪੁਰ ਗੁਰੂ ਗੋਬਿੰਦ ਸਿਘ ਜੀ ਦੇ ਦਰਸ਼ਨ ਕਰਨ ਗਏ । ਆਪ ਗੁਰੂ ਸਾਹਿਬ ਦੇ ਦਰਸ਼ਨ ਕਰਕੇ ਨਿਹਾਲ ਹੋ ਗਏ ਤੇ ਅਨੋਖੀ ਸਾਂਝ ਪੈ ਗਈ । ਆਪ ਦੀ ਸੁੰਦਰ ਜੁਆਨ ਸ਼ਖ਼ਸੀਅਤ ਨੇ ਗੁਰੂ ਸਾਹਿਬ ਨੂੰ ਵੀ ਬਹੁਤ ਪ੍ਰਭਾਵਤ ਕੀਤਾ । ਗੁਰੂ ਤੇ ਸਿੱਖ ਨੇ ਆਤਮਕ ਤੌਰ ਤੇ ਇੱਕ ਦੂਜੇ ਨੂੰ ਪਛਾਣ ਲਿਆ । ਉਸ ਹੋਲੇ ਮਹੱਲੇ ਤੇ ਭਾਵ ਅਠਾਰਾਂ ਸਾਲ ਦੀ ਉਮਰ ਵਿੱਚ ਗੁਰੂ ਸਾਹਿਬ ਤੋਂ ਅੰਮ੍ਰਿਤ ਛਕ ਕੇ ਪੂਰਨ ਸਿੰਘ ਸੱਜ ਗਏ ਤੇ ਅਠਾਰਾਂ ਸੇਰ ਦਾ ਖੰਡਾ ਵਾਹੁਣ ਦੇ ਸਮਰੱਥ ਹੋ ਗਏ । ਆਪ ਗੁਰੂ ਸਾਹਿਬ ਜੀ ਦੀ ਇੱਛਿਆ ਅਨੁਸਾਰ ਉਨ੍ਹਾਂ ਦੇ ਚਰਨਾਂ ਵਿੱਚ ਰਹਿ ਪਏ । ਆਪ ਦੇ ਮਾਤਾ ਪਿਤਾ ਵਾਪਸ ਆ ਗਏ ।

ਇੱਥੇ ਆਪ ਨੇ ਅਰਬੀ, ਫ਼ਾਰਸੀ, ਬ੍ਰਿਜੀ ਤੇ ਪੰਜਾਬੀ ਸਾਹਿੱਤ ਦਾ ਡੂੰਘਾ ਅਧਿਐਨ ਕੀਤਾ । ਸ਼ੱਸਤਰ ਵਿੱਦਿਆ ਵਿੱਚ ਹੋਰ ਮੁਹਾਰਤ ਹਾਸਲ ਕੀਤੀ । ਆਪ ਵੱਧ ਤੋਂ ਵੱਧ ਸਮਾਂ ਗੁਰੂ ਸਾਹਿਬ ਜੀ ਦੇ ਚਰਨਾਂ ਵਿੱਚ ਰਹਿੰਦੇ । ਉਨ੍ਹਾਂ ਨਾਲ ਹੀ ਸ਼ਿਕਾਰ ਖੇਡਦੇ । ਇਉਂ ਆਪ ਦੀ ਸੋਚ, ਚੇਤੰਨਤਾ, ਸਿੱਖੀ ਪਿਆਰ ਤੇ ਖ਼ਾਲਸਾ ਪੰਥ ਨਾਲ ਸਾਂਝ ਹੋਰ ਪਕੇਰੀ ਹੋ ਗਈ । ਆਪ ਨੇ ਇੱਥੇ ਹੀ ਗੁਰਬਾਣੀ ਦਾ ਉਤਾਰਾ ਕਰਨ ਦਾ ਬਹੁਤ ਅਭਿਆਸ ਕੀਤਾ । ਉਤਾਰਾ ਕਰਨ ਦੀ ਕਲਾ ਬਹੁਤ ਕਰੜੀ ਇੱਕਾਗਰਤਾ ਮੰਗਦੀ ਹੈ । ਇਸ ਲਈ ਉਤਾਰਾ ਕਰਨ ਨਾਲ ਆਪ ਜੀ ਦੀ ਦ੍ਰਿਸ਼ਟੀ ਵਿੱਚ ਹੋਰ ਪਕਿਆਈ ਆ ਗਈ । ਇੱਥੇ ਆਪ ਵਿੱਦਵਾਨ, ਸਾਹਿੱਤ ਰਸੀਏ, ਸਿਦਕੀ ਗੁਰਸੇਵਕ, ਦਲੇਰ ਅਭੈ ਯੋਧੇ, ਪੰਥ ਸੇਵਕ ਤੇ ਪੂਰਨ ਗੁਰਸਿੱਖ ਭਾਵ ਸੰਤ ਸਿਪਾਹੀ ਬਣ ਗਏ । ਲੰਗਰ ਦੀ ਸੇਵਾ ਨਾਲ ਮਨ ਦੀ ਨਿਰਮਲਤਾ, ਗੁਰੂ ਸਾਹਿਬ ਦੀ ਸੰਗਤ, ਸਾਹਿੱਤ ਅਧਿਐਨ, ਗੁਰਬਾਣੀ ਦੇ ਉਤਾਰੇ ਕਰਨ ਦੀ ਪਰਬੀਨਤਾ ਨਾਲ ਆਪਦੀ ਸ਼ਖ਼ਸੀਅਤ ਵਿੱਚ ਅਨੋਖਾ ਜਲੋ ਆ ਗਿਆ । ਇਉਂ ਆਪ ਖ਼ਾਲਸੇ ਦਾ ਪੂਰਨ ਸਜੀਵ ਰੂਪ ਬਣ ਗਏ । ਆਪ ਜੀ ਦੀ ਮੱਤ ਉੱਚੀ ਹੋ ਗਈ, ਮਨ ਨਿਮਰਤਾ ਤੇ ਹਲੀਮੀ ਨਾਲ ਰੰਗਿਆ ਗਿਆ । ਆਪ ਦਾ ਗਿਆਨ ਵਿਸ਼ਾਲ ਹੋ ਗਿਆ । ਕੁਝ ਸਮੇਂ ਬਾਅਦ ਆਪ ਜੀ ਦੇ ਮਾਪੇ ਆਪ ਜੀ ਨੂੰ ਵਾਪਸ ਪਿੰਡ ਲੈ ਆਏ ।

**ਬਾਬਾ ਦੀਪ ਸਿੰਘ ਜੀ ਤੇ ਦਮਦਮਾ ਸਾਹਿਬ :** ਜਦ ਗੁਰੂ ਸਾਹਿਬ 1705 ਦੇ ਅਰੰਭ ਵਿੱਚ ਦਮਦਮਾ ਸਾਹਿਬ ਪੁੱਜੇ, ਤਾਂ ਆਪ ਜੀ ਨੂੰ ਪਿੰਡੋਂ ਭਾਈ ਮਨੀ ਸਿੰਘ ਰਾਹੀਂ ਦਮਦਮਾ ਸਾਹਿਬ ਬੁਲਾਇਆ । ਇੱਥੇ ਗੁਰੂ ਸਾਹਿਬ ਨੇ ਭਾਈ ਮਨੀ ਸਿੰਘ ਕੋਲੋਂ ਦਮਦਮਾ ਸਾਹਿਬ ਦੀ ਬੀੜ ਤਿਆਰ ਕਰਾਈ, ਜਿਸ ਵਿੱਚ ਆਪ ਨੇ ਵੀ ਬਹੁਤ ਸਹਾਇਤਾ ਕੀਤੀ । ਗੁਰੂ ਸਾਹਿਬ ਦੱਖਣ ਵੱਲ ਜਾਣ ਲੱਗਿਆਂ ਆਪ ਨੂੰ ਗੁਰੂ ਕੀ ਕਾਂਸ਼ੀ ਭਾਵ

ਦਮਦਮਾਂ ਸਾਹਿਬ ਰਹਿਣ ਦਾ ਆਦੇਸ਼ ਕਰ ਗਏ ।ਆਪ ਇੱਥੇ ਆਲੇ ਦੁਆਲੇ ਦੇ ਪਿੰਡਾਂ ਵਿੱਚ ਸਿੱਖੀ ਦਾ ਪਰਚਾਰ ਵੀ ਕਰਦੇ ਰਹੇ ਤੇ ਦਮਦਮਾ ਸਾਹਿਬ ਦੀ ਬੀੜ ਦਾ ਉਤਾਰਾ ਵੀ ਕਰਦੇ ਰਹੇ ।ਆਪ ਨੇ ਸਿੱਖੀ ਦਾ ਇੱਥੇ ਗੜ੍ਹ ਬਣਾ ਦਿੱਤਾ ।ਜਦ 1708 ਵਿੱਚ ਬੰਦਾ ਬਹਾਦਰ ਗੁਰੂ ਸਾਹਿਬ ਤੋਂ ਅੰਮ੍ਰਿਤ ਛੱਕ ਕੇ ਤੇ ਉਨ੍ਹਾਂ ਤੋਂ ਅਸ਼ੀਰਵਾਦ ਲੈ ਕੇ ਜ਼ਾਲਮਾਂ ਨੂੰ ਸੋਧਣ ਆਇਆ, ਤਾਂ ਆਪ 1708 ਤੋਂ 1715 ਤਕ ਬੰਦਾ ਬਹਾਦਰ ਨਾਲ ਰਲ ਕੇ ਲੜਾਈਆਂ ਲੜਦੇ ਰਹੇ ।ਬੰਦੇ ਬਹਾਦਰ ਦਾ ਸਾਥ ਛੱਡ ਕੇ ਪਹਿਲਾਂ ਪਿੰਡ ਆ ਗਏ ਤੇ ਫੇਰ ਗੁਰੂ ਕੀ ਕਾਂਸ਼ੀ ਆ ਟਿਕੇ ।ਆਪ ਬਾਕੀ ਦੀ ਸਾਰੀ ਉਮਰ ਇੱਥੇ ਹੀ ਰਹੇ ।ਇੱਥੇ ਆਪ ਗੁਟਕਿਆਂ ਦੇ ਉਤਾਰੇ ਕਰਕੇ ਸੰਗਤਾਂ ਵਿੱਚ ਵੰਡਦੇ ਸਨ ।ਬੀੜ ਸਾਹਿਬ ਦੇ ਉਤਾਰੇ ਕਰਕੇ ਪਿੰਡਾਂ ਦੇ ਗੁਰਦਵਾਰਿਆਂ ਵਿੱਚ ਭੇਜਣ ਦਾ ਮਹਾਨ ਕੰਮ ਕਰਦੇ ਸਨ । ਨੌਜੁਆਨਾਂ ਨੂੰ ਖ਼ਾਲਸਾ ਪੰਥ ਦੀਆਂ ਕੁਰਬਾਨੀਆਂ ਦੇ ਸਾਕੇ ਸੁਣਾਉਂਦੇ ਤੇ ਗੁਰਬਾਣੀ ਦੀ ਮਹਾਨਤਾ ਦਸਦੇ ਸਨ ।ਇਉਂ ਗੁਰੂ ਕੀ ਕਾਂਸ਼ੀ ਨੂੰ ਆਪ ਨੇ ਸਿੱਖੀ ਦਾ ਅਸਲੀ ਸਰੋਤ ਬਣਾ ਦਿੱਤਾ ਸੀ ।

ਪੰਜਾਂ ਪਿਆਰਿਆਂ ਨੇ ਸ੍ਰੀ ਗੁਰੂ ਗੋਬਿੰਦ ਰਾਏ ਜੀ ਕੋਲੋਂ 1699 ਵਿੱਚ ਅੰਮ੍ਰਿਤ ਛੱਕਿਆ ਸੀ ਤੇ ਬਾਬਾ ਦੀਪ ਸਿੰਘ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋਲੋਂ 1700 ਵਿੱਚ ਅੰਮ੍ਰਿਤ ਛੱਕਿਆ ਸੀ ।ਇਉਂ ਅੰਮ੍ਰਿਤ ਛੱਕ ਕੇ ਗੁਰੂ ਗੋਬਿੰਦ ਸਿੰਘ ਜੀ ਦੀ ਮਾਤਾ ਸਾਹਿਬ ਕੌਰ ਦੇ ਸਪੁੱਤਰ ਬਣਨ ਦੀ ਦ੍ਰਿਸ਼ਟੀ ਤੋਂ ਬਾਬਾ ਦੀਪ ਸਿੰਘ ਜੀ ਪੰਜਾਂ ਪਿਆਰੀਆਂ ਤੋਂ ਇੱਕ ਸਾਲ ਛੋਟੇ ਸਨ ।ਗੁਰੂ ਸਾਹਿਬ ਤੋਂ ਵੀ ਇੱਕ ਸਾਲ ਛੋਟੇ ਸਨ ਭਾਵੇਂ ਉਮਰ ਵਿੱਚ ਸਾਢੇ ਚੌਦਾਂ ਸਾਲ ਛੋਟੇ ਸਨ ।

ਅਨੰਦਪੁਰ ਰਹਿਣ ਸਮੇਂ ਆਪ ਨੇ ਗੁਰ ਇਤਿਹਾਸ ਦਾ ਡੂੰਘਾ ਅਧਿਐਨ ਕੀਤਾ ਸੀ ।ਇੱਥੇ ਆਪ ਨੇ ਗੁਰੂ ਅਰਜਨ ਦੇਵ ਜੀ, ਗੁਰੂ ਤੇਗ ਬਹਾਦਰ ਜੀ ਅਤੇ ਭਾਈ ਮਤੀ ਦਾਸ, ਭਾਈ ਸਤੀ ਦਾਸ ਤੇ ਭਾਈ ਦਿਆਲੇ ਦੀਆਂ ਸ਼ਹੀਦੀਆਂ ਦੇ ਸਾਕੇ ਸੁਣੇ ਸਨ ।ਛੋਟੇ ਸਾਹਿਬਜ਼ਾਦਿਆਂ, ਵੱਡੇ ਸਾਹਿਬਜ਼ਾਦਿਆਂ, ਚਾਲੀ ਮੁਕਤਿਆਂ ਤੇ ਹੋਰ ਸਿੰਘਾਂ ਦੀਆਂ ਸ਼ਹੀਦੀਆਂ ਦੇ ਸਾਕੇ ਇਨ੍ਹਾਂ ਦੀ ਚੜ੍ਹਦੀ ਜੁਆਨੀ ਵਿੱਚ ਹੋਏ ਸਨ, ਜਿਸ ਨਾਲ ਆਪ ਵਿੱਚ ਭਾਣਾ ਮੰਨਣ ਤੇ ਸਿੱਖੀ ਸਿਦਕ ਨਿਭਾਉਣ ਦੀ ਅਥਾਹ ਸ਼ਕਤੀ ਅਚੇਤ ਹੀ ਆ ਗਈ ਸੀ ।ਹੌਲੀ ਹੌਲੀ ਆਪ ਦੇ ਅੰਦਰ ਆਪਣੇ ਧਰਮ, ਖ਼ਾਲਸਾ ਪੰਥ ਦੇ ਗੁਰਧਾਮਾਂ ਦੀ ਸੁਰੱਖਿਆ ਕਰਨ ਲਈ ਆਪਣਾ ਆਪ ਕੁਰਬਾਨ ਕਰਨ ਵਾਲਾ ਜੱਜ਼ਬਾ ਅਚੇਤ ਹੀ ਬਹੁਤ ਬਲਵਾਨ ਹੋ ਗਿਆ ਸੀ, ਜਿਹੜਾ ਜਜ਼ਬਾ ਮਨੁੱਖ ਨੂੰ ਸ਼ਹੀਦ ਬਣਾ ਦਿਆ ਕਰਦਾ ਹੈ ।

ਸ੍ਰੀ ਅੰਮ੍ਰਿਤਸਰ ਗੁਰਮਤ, ਗੁਰਬਾਣੀ ਤੇ ਅਮਰ ਸ਼ਕਤੀ ਦਾ ਸੋਮਾ ਹੈ ।ਖ਼ਾਲਸਾ ਪੰਥ ਦਾ ਅਮਰ ਆਧਾਰ ਹੈ ।ਅਮਰ ਸੱਚ ਦਾ ਚਾਨਣ ਮੁਨਾਰਾ ਹੈ ।ਇੱਥੋਂ ਦੇ ਦਰਸ਼ਨ ਅਸ਼ਨਾਨ ਨਾਲ ਸਾਧਾਰਨ ਮਨ ਵਿੱਚ ਆਖ਼ਰਾਂ ਦਾ ਸਵੈ-ਭਰੋਸਾ ਤੇ ਸ਼ਕਤੀ ਆ

ਜਾਂਦੀ ਹੈ । ਇਸ ਲਈ ਹਰ ਜ਼ਾਲਮ ਸਰਕਾਰ ਇਸ ਅਸਥਾਨ ਦੇ ਸ਼ਰਧਾਲੂਆਂ ਤੋਂ ਡਰਦੀ ਸੀ ।

ਅਹਿਮਦ ਸ਼ਾਹ ਅਬਦਾਲੀ ਨੇ ਜਦ ਕਈ ਵਾਰੀ ਸਿੰਘਾਂ ਤੋਂ ਬਹੁਤ ਬੁਰੀ ਤਰ੍ਹਾਂ ਹਾਰ ਖਾਧੀ ਸੀ, ਤਾਂ ਉਸ ਨੂੰ ਆਪਣੇ ਕਾਜ਼ੀਆਂ ਦੇ ਕਹਿਣ ਤੇ ਪੱਕਾ ਨਿਸ਼ਚਾ ਹੋ ਗਿਆ ਸੀ ਕਿ ਸਿੰਘ ਉਦੋਂ ਤੀਕ ਕਦੀ ਵੀ ਨਹੀਂ ਜਿੱਤੇ ਜਾ ਸਕਦੇ, ਜਦ ਤੀਕ ਸਿੰਘਾਂ ਦੀ ਅਸਲੀ ਸ਼ਕਤੀ ਦਾ ਸੋਮਾ ਭਾਵ ਹਰਿਮੰਦਰ ਸਾਹਿਬ ਤੇ ਸਰੋਵਰ ਚੰਗੀ ਤਰ੍ਹਾਂ ਸਦਾ ਲਈ ਤਬਾਹ ਨਾ ਕੀਤੇ ਜਾਣ । ਇਸ ਲਈ ਉਸ ਨੇ ਆਪਣੇ ਸਿਪਾਹ ਸਲਾਰ ਜਹਾਨ ਖ਼ਾਨ ਨੂੰ ਸਰੋਵਰ ਪੂਰਨ ਦਾ ਹੁਕਮ ਦਿੱਤਾ । ਉਸ ਨੇ ਹੁਕਮ ਮੰਨ ਕੇ ਸਰੋਵਰ ਦੇ ਦੁਆਲੇ ਬਹੁਤ ਸਾਰੀ ਫ਼ੌਜ ਬਿਠਾ ਦਿੱਤੀ ਤਾਂ ਜੋ ਕੋਈ ਵੀ ਸਿੰਘ ਅਸ਼ਨਾਨ ਅਤੇ ਦਰਸ਼ਨ ਦੀਦਾਰੇ ਨਾ ਕਰ ਸਕੇ ਤੇ ਆਪਣੇ ਸਰੋਤ ਨਾਲੋਂ ਟੁੱਟ ਕੇ ਕਮਜ਼ੋਰ ਹੋ ਜਾਵੇ ।

ਜਦ ਸਰੋਵਰ ਤੇ ਹਰਿਮੰਦਰ ਸਾਹਿਬ ਦੀ ਬੇਇੱਜ਼ਤੀ ਦੀ ਖ਼ਬਰ ਗੁਰੂ ਕੀ ਕਾਂਸ਼ੀ ਪੁੱਜੀ, ਤਾਂ ਬਾਬਾ ਦੀਪ ਸਿੰਘ ਦਾ ਅੰਗ ਅੰਗ ਪੰਥਕ ਅਣਖ ਨਾਲ ਫਰਕਨ ਲੱਗ ਪਿਆ । ਜ਼ਾਲਮ ਦੀ ਇਹ ਬਹੁਤ ਤਕੜੀ ਵੰਗਾਰ ਸੀ । ਅਬਦਾਲੀ ਦੇ ਸਿਪਾਹ ਸਲਾਰ ਨੂੰ ਪੱਕਾ ਨਿਸਚਾ ਸੀ ਕਿ ਇਹ ਵੰਗਾਰ ਕੋਈ ਸਿੰਘ ਸਵੀਕਾਰ ਨਹੀਂ ਕਰੇਗਾ । ਐਨੀ ਸ਼ਾਹੀ ਫ਼ੌਜ ਦੇਖ ਕੇ ਕੋਈ ਸਿੰਘ ਇਧਰ ਮੂੰਹ ਨਹੀਂ ਕਰੇਗਾ ।

ਆਪ ਨੇ ਵੰਗਾਰ ਸਵੀਕਾਰ ਕੀਤੀ, ਭਾਵੇਂ ਆਪ ਦੀ ਉਮਰ ਉਸ ਵੇਲੇ ਪੰਝੱਤਰ ਸਾਲ ਦੀ ਸੀ । ਆਪ ਦੇ ਅੰਗ ਅੰਗ ਵਿੱਚ ਮਰ ਮਿਟਣ ਦਾ ਚਾਅ ਜੋਸ਼ ਮਾਰਨ ਲੱਗਾ । ਆਪ ਤੇ ਅਨੋਖਾ ਜਲਾਲ ਆ ਗਿਆ । ਆਪ ਨੇ ਦਰਬਾਰ ਸਾਹਿਬ ਦੀ ਸੁਰੱਖਿਆ ਲਈ ਮਰ ਮਿੱਟਣ ਦਾ ਪ੍ਰਣ ਕਰ ਲਿਆ ।

ਆਪ ਬਹੁਤ ਸਾਰੇ ਸਿੰਘ ਨਾਲ ਲੈ ਕੇ ਗੁਰੂ ਕੀ ਕਾਂਸ਼ੀ ਤੋਂ ਅੰਮ੍ਰਿਤਸਰ ਵਲ ਤੁਰ ਪਏ । ਤਰਨ ਤਾਰਨ ਪੁੱਜ ਕੇ ਆਪ ਨੇ ਆਪਣੇ ਅਠਾਰਾਂ ਸੇਰ ਦੇ ਖੰਡੇ ਨਾਲ ਧਰਤੀ ਤੇ ਲਕੀਰ ਖਿੱਚ ਕੇ ਲਲਕਾਰਿਆ, 'ਜੋ ਹਰਿਮੰਦਰ ਸਾਹਿਬ ਦੀ ਸੁਰੱਖਿਆ ਲਈ ਕੁਰਬਾਨ ਹੋਣਾ ਚਾਹੁੰਦੇ ਹਨ, ਵੈਰੀ ਦੀ ਵੰਗਾਰ ਸਵੀਕਾਰ ਕਰਨਾ ਚਾਹੁੰਦੇ ਹਨ, ਆਪਣਾ ਸੀਸ ਗੁਰੂ ਦੇ ਲੇਖੇ ਲਾਉਣਾ ਚਾਹੁੰਦੇ ਹਨ, ਉਹ ਲਕੀਰ ਟੱਪ ਕੇ ਮੇਰੇ ਵੱਲ ਆ ਜਾਣ । ਜਿਹੜੇ ਕੇਵਲ ਮੇਲਾ ਹੀ ਵੇਖਣਾ ਚਾਹੁੰਦੇ ਹਨ, ਉਹ ਪਿੱਛੇ ਰਹਿਣ ।' ਆਪ ਦੀ ਗਰਜ ਭਰੀ ਅਵਾਜ਼ ਸੁਣਕੇ, ਆਪ ਦੀਆਂ ਅੱਖਾਂ ਦਾ ਜਲਾਲ ਵੇਖ ਕੇ ਬਹੁਤ ਸਾਰੇ ਸਿੰਘ ਲਕੀਰ ਟੱਪ ਕੇ ਆਪ ਨਾਲ ਆ ਰਲੇ । ਆਪ ਨੇ ਅਰਦਾਸਾ ਸੋਧਿਆ ਤੇ ਪ੍ਰਣ ਕੀਤਾ ਕਿ ਮੈਂ ਹਰ ਹਾਲਤ ਹਰਿਮੰਦਰ ਸਾਹਿਬ ਪੁੱਜਾਂਗਾ । ਮਰਾਂ ਤਾਂ ਹਰ ਕੇ ਦੁਆਰ ।

ਆਪ ਆਪਣਾ ਜੱਥਾ ਲੈ ਕੇ ਦੁਸ਼ਮਣ ਦੀ ਫ਼ੌਜ ਦੀ ਵੱਡੀ ਗਿਣਤੀ ਦੀ ਪਰਵਾਹ ਨਾ ਕਰਦਿਆਂ ਹੋਇਆਂ ਸ੍ਰੀ ਦਰਬਾਰ ਸਾਹਿਬ ਦੀ ਸੁਰੱਖਿਆ ਲਈ ਕੁਰਬਾਨ ਹੋਣ

ਲਈ ਤੁਰ ਪਏ ।

ਰਾਹ ਵਿੱਚ ਘੋਰ ਯੁੱਧ ਹੋਇਆ । ਦੋਹਾਂ ਪਾਸਿਆਂ ਤੋਂ ਯੋਧੇ ਮਾਰੇ ਜਾ ਰਹੇ ਸਨ । ਬਾਬਾ ਦੀਪ ਸਿੰਘ ਜੀ ਅਠਾਰਾਂ ਸੇਰ ਦਾ ਖੰਡਾ ਇਉਂ ਚਲਾ ਰਹੇ ਸਨ, ਜਿਵੇਂ ਜੁਆਨ ਬਾਂਸ ਦੀ ਸੋਟੀ ਨਾਲ ਗਤਕਾ ਖੇਡਿਆ ਕਰਦਾ ਹੈ । ਆਪ ਦੁਸ਼ਮਣ ਦੇ ਆਹੂ ਲਾਹੁੰਦੇ ਹੋਏ ਅੰਮ੍ਰਿਤਸਰ ਵੱਲ ਤੇਜ਼ੀ ਨਾਲ ਵਧੀ ਜਾ ਰਹੇ ਸਨ ।

ਜਦ ਆਪ ਲੜਦੇ ਹੋਏ ਚਾਟੀਵਿੰਡ ਅਪੜੇ ਤਾਂ ਆਪ ਦੀ ਗਰਦਨ ਉੱਤੇ ਵੈਰੀ ਦਾ ਐਸਾ ਵਾਰ ਹੋਇਆ ਕਿ ਆਪ ਦਾ ਸਿਰ ਧੜ ਨਾਲੋਂ ਵੱਖ ਹੋ ਕੇ ਡਿੱਗਣ ਲੱਗਾ ਸੀ । ਇਹ ਵੇਖਕੇ ਇੱਕ ਸਿੰਘ ਬੋਲਿਆ, 'ਸਿੰਘ ਸਾਹਿਬ, ਤੁਸੀਂ ਤਾਂ ਹਰਿਮੰਦਰ ਸਾਹਿਬ ਪੁੱਜਣ ਦਾ ਪ੍ਰਣ ਕੀਤਾ ਸੀ, ਪਰ ਤੁਹਾਡਾ ਸੀਸ ਤਾਂ ਇੱਥੇ ਹੀ ਡਿੱਗਦਾ ਜਾਪ ਰਿਹਾ ਹੈ ।'

ਇਹ ਸੁਣ ਕੇ ਆਪ ਵਿੱਚ ਅਥਾਹ ਬਲ ਆ ਗਿਆ । ਆਪ ਨੇ ਆਪਣੇ ਖੱਬੇ ਹੱਥ ਨਾਲ ਡਿੱਗਦੇ ਸਿਰ ਨੂੰ ਗਿੱਚੀ ਤੋਂ ਚੰਗੀ ਤਰ੍ਹਾਂ ਘੁੱਟ ਕੇ ਫੜ ਲਿਆ ਤੇ ਸੱਜੇ ਹੱਥ ਨਾਲ ਆਪਣਾ ਖੰਡਾ ਪਹਿਲੇ ਵਾਂਗ ਇਉਂ ਵਾਹੁੰਦੇ ਅੱਗੇ ਵੱਧੀ ਗਏ, ਜਿਵੇਂ ਕੁਝ ਵਾਪਰਿਆ ਹੀ ਨਾ ਹੋਵੇ ।

ਆਪ ਨੂੰ ਇਉਂ ਲੜਦਿਆਂ ਵੇਖ ਕੇ ਵੈਰੀ ਦੀ ਫ਼ੌਜ ਉੱਚੀ ਉੱਚੀ ਰੌਲੀ ਪਾਉਂਦੀ ਦੌੜ ਗਈ, 'ਅਸੀਂ ਇਨ੍ਹਾਂ ਨਾਲ ਨਹੀਂ ਲੜ ਸਕਦੇ । ਇਹ ਤਾਂ ਬਿਨਾਂ ਸਿਰਾਂ ਤੋਂ ਲੜ ਸਕਦੇ ਨੇ । ਵੇਖੋ ਇੱਕ ਕਾਫ਼ਰ ਕਿਵੇਂ ਬਿਨਾਂ ਸਿਰ ਤੋਂ ਲੜ ਰਿਹਾ ਹੈ ਤੇ ਸਾਡੇ ਆਦਮੀ ਮਾਰੀ ਜਾ ਰਿਹਾ ਹੈ ।' ਕਾਜ਼ੀ ਨੂਰਦੀਨ ਉਸ ਵੇਲੇ ਇੱਕ ਦਰਖ਼ਤ ਤੇ ਚੜ੍ਹਿਆ ਹੋਇਆ ਸੀ, ਉਹ ਵੀ ਕੁਰਲਾ ਉਠਿਆ ਸੀ 'ਕਰਾਮਾਤ.........ਕਰਾਮਾਤ........ਇੱਕ ਕਾਫ਼ਰ ਬਿਨਾਂ ਸਿਰ ਤੋਂ ਲੜ ਰਿਹਾ ਹੈ ।'

ਆਪ ਇੱਕ ਹੱਥ ਨਾਲ ਸਿਰ ਸੰਭਾਲੀ ਤੇ ਦੂਜੇ ਹੱਥ ਨਾਲ ਖੰਡਾ ਚਲਾਉਂਦੇ ਹੋਏ ਪ੍ਰਕਰਮਾ ਵਿੱਚ ਪੁੱਜ ਗਏ ਤੇ ਗੁਰੂ ਦੇ ਚਰਨਾਂ ਵਿੱਚ ਸਮਾ ਗਏ । ਆਪਣਾ ਪ੍ਰਣ ਵੀ ਨਿਭਾ ਗਏ ਤੇ ਵੈਰੀ ਦੀ ਵੰਗਾਰ ਸਵੀਕਾਰ ਕਰਕੇ ਉਸ ਦਾ ਅਭਿਮਾਨ ਵੀ ਮਿੱਟੀ ਵਿੱਚ ਮਿਲਾ ਗਏ ।

ਇਹ ਸ਼ਹੀਦੀ ਵਿਲੱਖਣ ਹੈ । ਇਹ ਸ਼ਹੀਦੀ ਖ਼ਾਲਸੇ ਦੀ ਦ੍ਰਿੜ੍ਹਤਾ ਦੀ ਅਮਰ ਕਹਾਣੀ ਹੈ । ਇਹ ਸ਼ਹੀਦੀ ਸਿੱਧ ਕਰਦੀ ਹੈ ਕਿ ਸ਼ਹੀਦ ਸੱਚੀਂ ਹੀ ਆਪਣਾ ਸੀਸ ਤਲੀ ਤੇ ਰੱਖ ਕੇ ਲੜ ਸਕਦਾ ਹੈ ।

## ਅਭਿਆਸ

1. ਦੱਸੋ–1. ਬਾਬਾ ਦੀਪ ਸਿੰਘ ਦਾ ਜਨਮ ਕੱਦ ਹੋਇਆ ਸੀ ਤੇ ਕਿੱਥੇ ਹੋਇਆ ਸੀ ?

2. ਬਾਬਾ ਦੀਪ ਸਿੰਘ ਦੇ ਮਾਪੇ ਕੌਣ ਸਨ ?

3. ਬਾਬਾ ਦੀਪ ਸਿੰਘ ਨੇ ਅੰਮ੍ਰਿਤ ਕੱਦ ਛਕਿਆ ਸੀ ?

4. ਆਪ ਨੂੰ ਕਿਸ ਦੇ ਰਾਹੀਂ ਦਮਦਮਾ ਸਾਹਿਬ ਬੁਲਾਇਆ ਗਿਆ ?
5. ਆਪ ਬੰਦਾ ਬਹਾਦਰ ਨਾਲ ਕਿੰਨਾ ਚਿਰ ਰਹੇ ?
6. ਅਹਿਮਦ ਸ਼ਾਹ ਅਬਦਾਲੀ ਸ੍ਰੀ ਹਰਿਮੰਦਰ ਸਾਹਿਬ ਨੂੰ ਕਿਉਂ ਤਬਾਹ ਕਰਨਾ ਚਾਹੁੰਦਾ ਸੀ ?
7. ਬਾਬਾ ਦੀਪ ਸਿੰਘ ਦੇ ਖੰਡੇ ਦਾ ਕਿੰਨਾ ਭਾਰ ਸੀ ?
8. ਅੰਮ੍ਰਿਤਸਰ ਦੀ ਤਬਾਹੀ ਦੀ ਖ਼ਬਰ ਸੁਣਕੇ ਆਪ ਨੇ ਕੀ ਪ੍ਰਣ ਕੀਤਾ ?
9. ਆਪ ਨੇ ਤਰਨ ਤਾਰਨ ਪੁੱਜ ਕੇ ਸਾਥੀਆਂ ਦੀ ਕਿਵੇਂ ਪਰਖ ਕੀਤੀ ?
10. ਚਾਟੀਵਿੰਡ ਦੇ ਲਾਗੇ ਆਪ ਦੇ ਕਿੱਥੇ ਵਾਰ ਹੋਇਆ ?
11. ਆਪ ਕਿਵੇਂ ਪਰਕਰਮਾ ਵਿੱਚ ਪੁੱਜੇ ?
12. ਕਾਜ਼ੀ ਨੂਰਦੀਨ ਨੇ ਕੀ ਰੌਲੀ ਪਾਈ ਸੀ ?

**2. ਬਾਬਾ ਦੀਪ ਸਿੰਘ ਬਾਰੇ ਪੰਦਰਾਂ ਵਾਕ ਲਿਖੋ ।**

**3. ਹੇਠ ਲਿਖੇ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

ਜਮਾਂਦਰੂ, ਵਿਰਸੇ, ਸ਼ਰਧਾਲੂ, ਸ਼ਖ਼ਸੀਅਤ, ਉਚਾਰਨ, ਨਿਹਾਲ, ਆਤਮਕ, ਅਭਿਆਸ, ਉਤਾਰਾ, ਸਿਦਕੀ, ਪਰਬੀਨਤਾ, ਅਸ਼ੀਰਵਾਦ, ਭਾਵਾਂ, ਸੁਰੱਖਿਆ ।

**4. ਉਦਾਹਰਣਾਂ ਵਾਂਗ ਭਾਵ–ਵਾਚਕ ਨਾਂਵ ਬਣਾਓ :**

| | | |
|---|---|---|
| (ੳ) | ਪਰਬੀਨ | ਪਰਬੀਨਤਾ |
| | ਪਵਿੱਤਰ | ...................... |
| | ਸਪੱਸ਼ਟ | ...................... |
| | ਨਵੀਨ | ...................... |
| | ਸ੍ਰੇਸ਼ਟ | ...................... |
| (ਅ) | ਥਾਹ | ਅਥਾਹ |
| | ਕਾਲ | ...................... |
| | ਸਹਿ | ...................... |
| | ਕਹਿ | ...................... |
| (ੲ) | ਰਸ | ਰਸੀਏ |
| | ਤ੍ਰਿਪ | ...................... |
| | ਹੱਠ | ...................... |
| | ਜ਼ਿੱਦ | ...................... |
| | ਦੇਖ | ...................... |

5. ਵਾਕ ਪੂਰੇ ਕਰੋ :

(1) ਅੱਖਾਂ ਵਿੱਚ ਅਨੋਖੀ..................ਸੀ ।

(2) ਆਪ ਦਾ ਕਦ....................ਸੀ ।

(3) ਆਪ ਦਾ ਗਿਆਨ....................ਹੋ ਗਿਆ ।

(4) ਅਮਰ ਸੱਚ ਦਾ.................ਮੁਨਾਰਾ ਹੈ ।

(5) ਮਰਾਂ ਤਾਂ...................ਕੇ ਦੁਆਰ ।

6. ਉਦਾਹਰਣ ਵਾਂਗ ਹੋਰ ਕਿਰਿਆਵਾਂ ਬਣਾਓ :

| | |
|---|---|
| ਚੜ੍ਹ | ਚੜ੍ਹਿਆ |
| ਮਰ | .......................... |
| ਤਰ | .......................... |
| ਭਰ | .......................... |
| ਡਰ | .......................... |

7. ਬ੍ਰੈਕਟਾਂ ਵਿੱਚ ਦਿੱਤੇ ਹੋਏ ਸ਼ਬਦਾਂ ਵਿੱਚੋਂ ਸ਼ਬਦ ਚੁਣ ਕੇ ਵਾਕਾਂ ਵਿੱਚਲੀ ਖ਼ਾਲੀ ਥਾਂ ਭਰੋ :

1. ਚਿਹਰਾ ਬਹੁਤ.........ਸੀ । (ਪ੍ਰਭਾਵਸ਼ਾਲੀ, ਗੰਭੀਰ)
2. ਇੱਕ ਕਾਫ਼ਰ ਕਿਵੇਂ ਬਿਨਾਂ.........ਦੇ ਲੜ ਰਿਹਾ ਹੈ । (ਸਿਰ, ਧੜ)
3. ਆਪਣਾ ..........ਗੁਰੂ ਦੇ ਲੇਖੇ ਲਾਉਣਾ ਚਾਹੀਦਾ ਹੈ । (ਸੀਸ, ਤਨ)
4. ਆਪ ਸੱਚ ਦਾ.........ਸਨ । (ਚਾਨਣ ਮੁਨਾਰਾ, ਸਕੂਲ)
5. ਅਸੀਂ ਇਨ੍ਹਾਂ ਨਾਲ ਨਹੀਂ.........ਸਕਦੇ । (ਲੜ, ਭਿੜ)

8. ਦਿੱਤੇ ਵਾਕਾਂ ਦੀ ਥਾਂ ਇੱਕ ਸ਼ਬਦ ਲਿਖੋ :

1. ਜਿਸ ਅੰਮ੍ਰਿਤ ਛਕਿਆ ਹੋਵੇ । ..................
2. ਜਿਹੜਾ ਦੇਸ਼ 'ਤੇ ਧਰਮ ਤੋਂ ਕੁਰਬਾਨ ਹੋਵੇ । ..................
3. ਜਿਹੜਾ ਯੁੱਧ ਕਰਦਾ ਹੈ । ..................
4. ਜਿਹੜਾ ਕਵਿਤਾ ਲਿਖੇ । ..................
5. ਜਿਹੜਾ ਨਾਟਕ ਲਿਖੇ । ..................
6. ਜਿਹੜਾ ਚਿੱਤਰ ਬਣਾਏ । ..................
7. ਜਿਹੜਾ ਬੁੱਤ ਬਣਾਵੇ । ..................
8. ਜਿਹੜਾ ਕੱਪੜੇ ਰੰਗੇ । ..................



## ਪਾਠ ਤੇਰ੍ਹਵਾਂ

# ਤੀਆਂ

ਤੀਆਂ ਸਾਵਨ ਸੁਦੀ ਤਿੰਨ ਦਾ ਤਿਉਹਾਰ ਹੈ । ਇਹ ਇਸਤਰੀਆਂ ਤੇ ਮੁਟਿਆਰਾਂ ਦਾ ਤਿਉਹਾਰ ਹੈ । ਇਹ ਮੇਲਾ ਸਾਵਨ ਦੀ ਤੀਜ ਨੂੰ ਤਿੰਨ ਦਿਨ ਮਨਾਉਣ ਕਰਕੇ ਤੀਜ ਦਾ ਤਿਉਹਾਰ ਕਹਾਉਂਦਾ ਹੈ । ਪੰਜਾਬ ਵਿੱਚ ਇਸ ਤਿਉਹਾਰ ਨੂੰ ਤੀਆਂ ਜਾਂ ਸਾਵੇਂ ਕਿਹਾ ਜਾਂਦਾ ਹੈ ।

ਸਾਵਨ ਵਰਖਾ ਰੁੱਤ ਦਾ ਉੱਤਮ ਮਹੀਨਾ ਹੈ । ਸਾਵਨ ਮਹੀਨੇ ਮੀਂਹ ਵੱਸਦਾ ਹੈ । ਸਾਰੇ ਪਾਸੇ ਹਰਿਆਵਲ ਹੋ ਜਾਂਦੀ ਹੈ । ਸਾਰੀ ਧਰਤੀ ਧੋਤੀ ਜਾਂਦੀ ਹੈ । ਸਾਰੀ ਧਰਤੀ ਹਰੇ ਘਾਹ ਨਾਲ ਸ਼ਿੰਗਾਰੀ ਜਾਂਦੀ ਹੈ । ਮੋਰ ਨੱਚਦੇ ਤੇ ਪੈਲਾਂ ਪਾਉਂਦੇ ਹਨ । ਕੋਇਲਾਂ ਕੂਕਦੀਆਂ ਹਨ ।

ਤੀਆਂ ਸਾਵਨ ਦੀ ਸੁਹਾਣੀ ਰੁੱਤ ਦਾ ਤਿਉਹਾਰ ਹੈ । ਵਿਸਾਖੀ ਕਣਕਾਂ ਪੱਕਣ ਦਾ ਖ਼ੁਸ਼ੀ ਦਾ ਤਿਉਹਾਰ ਹੈ । ਵਿਸਾਖੀ ਨੂੰ ਗਭਰੂ ਕਣਕਾਂ ਦੇ ਪੱਕਣ ਦੀ ਖ਼ੁਸ਼ੀ ਵਿੱਚ ਨੱਚਦੇ ਹਨ ਤੇ ਭੰਗੜਾ ਪਾਉਂਦੇ ਹਨ । ਤੀਆਂ ਵਿੱਚ ਮੁਟਿਆਰਾਂ ਵਰਖਾ ਵਿੱਚ ਪੀਂਘਾਂ ਝੂਟਦੀਆਂ ਹਨ ।

ਪੁਰਾਣੇ ਸਮੇਂ ਵਿੱਚ ਇਸ ਤਿਉਹਾਰ ਨੂੰ ਵਿਆਹੀਆਂ ਹੋਈਆਂ ਕੁੜੀਆਂ ਆਪਣੇ ਲਾੜਿਆਂ ਨਾਲ ਪੇਕੀਂ ਆ ਜਾਂਦੀਆਂ ਸਨ । ਲਾੜਾ ਆਪਣੀ ਲਾੜੀ ਲਈ ਇੱਕ ਰੇਸ਼ਮੀ ਸੂਟ ਤੇ ਪੀਂਘ ਪਾਉਣ ਲਈ ਰੇਸ਼ਮੀ ਰੱਸੀ ਤੇ ਰਾਂਗਲੀ ਪੱਟੜੀ ਲਿਆ ਦੇਂਦਾ ਸੀ । ਪੱਟੜੀ, ਰੱਸੀ ਦੀ ਪੀਂਘ ਪਾਕੇ ਉੱਤੇ ਬੈਠਣ ਲਈ ਰੱਖੀ ਜਾਂਦੀ ਸੀ । ਅੱਜ ਕੱਲ ਰੁਝੇਵੇਂ ਵਧਣ ਕਰਕੇ ਲਾੜੇ ਆਪ ਆਪਣੇ ਸਹੁਰੀ ਨਹੀਂ ਆਉਂਦੇ ਹਨ, ਆਪਣੀਆਂ ਲਾੜੀਆਂ ਨੂੰ ਪੇਕੀਂ ਭੇਜ ਦੇਂਦੇ ਹਨ । ਉਹ ਸਾਵਨ ਦਾ ਸਾਰਾ ਮਹੀਨਾ ਪੇਕੀਂ ਰਹਿੰਦੀਆਂ ਹਨ ਤੇ ਸਹੇਲੀਆਂ ਨਾਲ ਪੀਂਘਾਂ ਝੂਟਦੀਆਂ ਹਨ ।

ਅਸੀਂ ਜਾਣਦੇ ਹਾਂ ਕਿ ਕੁੜੀਆਂ ਵਿਆਹ ਤੋਂ ਮਗਰੋਂ ਮਾਪਿਆਂ ਨਾਲੋਂ ਵਿੱਛੜ ਜਾਂਦੀਆਂ ਹਨ । ਮੁੜ ਕੇ ਮਿਲਣ ਲਈ ਤਰਸਦੀਆਂ ਰਹਿੰਦੀਆਂ ਹਨ । ਤੀਆਂ ਦੇ ਤਿਉਹਾਰ ਤੇ ਪਿੰਡ ਦੀਆਂ ਸਾਰੀਆਂ ਵਿਆਹੀਆਂ ਕੁੜੀਆਂ ਆਪਣੇ ਪਿੰਡ ਆ ਜਾਂਦੀਆਂ ਹਨ । ਇਉਂ ਇਸ ਸੁਭਾਗ ਦਿਨ ਤੇ ਪਿੰਡ ਦੀਆਂ ਸਾਰੀਆਂ ਧੀਆਂ ਮੁੜ ਇਕੱਠੀਆਂ ਹੋ ਜਾਂਦੀਆਂ ਹਨ । ਇਸ ਲਈ ਤੀਆਂ ਜਾਂ ਸਾਵਿਆਂ ਦੇ ਤਿਉਹਾਰ ਨੂੰ ਧੀਆਂ ਦਾ ਤਿਉਹਾਰ ਵੀ ਕਿਹਾ ਜਾਂਦਾ ਹੈ । ਤੀਆਂ ਦੇ ਤਿਉਹਾਰ ਤੇ ਜੇ ਵਿਆਹੀ ਹੋਈ ਕੁੜੀ ਪੇਕੀਂ ਨਾ ਆ ਸਕੇ ਤਾਂ ਕੁੜੀ ਦੇ ਮਾਪੇ ਕੁੜੀ ਨੂੰ ਉਸ ਦੇ ਸਹੁਰੀਂ ਹੀ ਸੂਟ,

ਮਿਠਿਆਈ, ਪਿੰਨੀਆਂ ਤੇ ਲਾਲ ਪਰਾਂਦੀ ਭੇਜ ਦਿੰਦੇ ਹਨ ।

ਪੰਜਾਬ ਦੇ ਸਾਰੇ ਮੇਲੇ ਤੇ ਤਿਉਹਾਰ ਨਿਰੇ ਸਮਾਜਕ ਹੀ ਨਹੀਂ ਹਨ, ਸਗੋਂ ਵੈਦਿਕ ਪੱਖ ਤੋਂ ਵੀ ਇਨ੍ਹਾਂ ਦੀ ਬੜੀ ਮਹੱਤਤਾ ਹੈ । ਸਾਡੇ ਬਜ਼ੁਰਗਾਂ ਨੇ ਰੁੱਤਾਂ ਅਤੇ ਭੂਗੋਲਿਕ ਵਾਤਾਵਰਣ ਅਨੁਸਾਰ ਸਰੀਰਕ ਅਰੋਗਤਾ ਨੂੰ ਮੁੱਖ ਰੱਖ ਕੇ ਇਹ ਮੇਲੇ ਪਰਚਲਤ ਕੀਤੇ ਹਨ ।

ਪੁਰਾਣੇ ਸਮੇਂ ਵਿੱਚ ਆਦਮੀ ਬਾਹਰ ਖੇਤਾਂ ਵਿੱਚ ਰਹਿੰਦਾ ਸੀ ਤੇ ਵਿਆਹੀਆਂ ਮੁਟਿਆਰਾਂ ਸਿਵਾਏ ਭੱਤਾ ਲੈ ਜਾਣ ਦੇ ਬਾਕੀ ਸਾਰੀ ਦਿਹਾੜੀ ਘਰਾਂ ਵਿੱਚ ਰਹਿੰਦੀਆਂ ਸਨ । ਉਨ੍ਹਾਂ ਨੂੰ ਖੁਲ੍ਹੀ ਹਵਾ ਵਿੱਚ ਪ੍ਰਕਿਰਤਕ ਨਜ਼ਾਰੇ ਮਾਨਣ ਦਾ ਸਮਾਂ ਬਹੁਤ ਘੱਟ ਮਿਲਦਾ ਸੀ । ਏਸ ਵਰਖਾ ਰੁੱਤ ਵਿੱਚ ਵੱਧ ਤੋਂ ਵੱਧ ਰੁੱਖਾਂ ਹੇਠਾਂ ਰਹਿਣਾ ਅਰੋਗਤਾ ਲਈ ਬਹੁਤ ਜ਼ਰੂਰੀ ਸੀ । ਜਿਵੇਂ ਅਖਾਣ ਹੈ 'ਸਾਵਣ ਭਾਦਰੋਂ ਰੁੱਖੀਂ' ਭਾਵ ਸਾਵਨ ਵਿੱਚ ਵੱਧ ਤੋਂ ਵੱਧ ਸਮਾਂ ਰੁੱਖਾਂ ਹੇਠਾਂ ਰਹਿਣਾ ਚਾਹੀਦਾ ਹੈ । ਮੁਟਿਆਰਾਂ ਨੂੰ ਰੁੱਖਾਂ ਹੇਠਾਂ ਰਹਿਣ ਦਾ ਅਵਸਰ ਸਿਰਜਨ ਲਈ ਸਾਡੇ ਬਜ਼ੁਰਗਾਂ ਨੇ ਤੀਆਂ ਦਾ ਤਿਉਹਾਰ ਅਰੰਭਿਆ । ਇਉਂ ਕੁੜੀਆਂ ਰੁੱਖਾਂ ਨਾਲ ਪਾਈਆਂ ਪੀਂਘਾਂ ਝੂਟ ਕੇ ਵੱਧ ਤੋਂ ਵੱਧ ਸਮਾਂ ਸੁਹਾਵਣੇ ਵਾਤਾਵਰਣ ਵਿੱਚ ਰਹਿ ਸਕਦੀਆਂ ਹਨ ।

ਪੀਂਘ ਝੂਟਣਾ ਇੱਕ ਉੱਤਮ ਦਿਲ ਪਰਚਾਵਾ ਵੀ ਹੈ । ਇੱਕ ਅਨੰਦਮਈ ਖੇਡ ਵੀ ਹੈ । ਪਿਆਰੀ ਕਸਰਤ ਵੀ ਹੈ । ਇੱਕ ਭਾਂਤ ਦਾ ਅਰਧ-ਨਾਚ ਹੈ । ਪੀਂਘ ਝੂਟਣ ਨਾਲ ਸਾਰਾ ਸਰੀਰ ਚੰਗੀ ਤਰ੍ਹਾਂ ਖੁੱਲ੍ਹਦਾ ਹੈ । ਫੇਫੜਿਆਂ ਵਿੱਚ ਤਾਜ਼ੀ ਹਵਾ ਜਾਣ ਨਾਲ ਫੇਫੜੇ ਸਾਫ਼ ਹੁੰਦੇ ਹਨ । ਇਉਂ ਸਰੀਰ ਵਿੱਚ ਨਿਖਾਰ ਆਉਂਦਾ ਹੈ ।

ਸਾਵਨ ਵਿੱਚ ਸਾਡਾ ਭੋਜਨ ਵੀ ਬਦਲ ਜਾਂਦਾ ਹੈ । ਸਾਵਨ ਵਿੱਚ ਗੁੜ ਢਿੱਲਾ ਹੋ ਜਾਂਦਾ ਹੈ । ਵਰਖਾ ਕਰਕੇ ਲਵੇਰੀਆ ਦਾ ਦੁੱਧ ਵੱਧ ਜਾਂਦਾ ਹੈ । ਇਸ ਰੁੱਤ ਵਿੱਚ ਝੱਟ ਪੱਟ ਹਜ਼ਮ ਹੋਣ ਵਾਲਾ ਤਰਲ ਭੋਜਨ ਚੰਗਾ ਮੰਨਿਆ ਜਾਂਦਾ ਹੈ । ਏਸ ਕਰਕੇ ਇਸ ਤਿਉਹਾਰ ਤੇ ਖੀਰ ਪੂੜੇ ਬੜੇ ਸੁਆਦ ਨਾਲ ਖਾਧੇ ਜਾਂਦੇ ਹਨ । ਏਸ ਲਈ ਇਸ ਤਿਉਹਾਰ ਨੂੰ ਖੀਰਾਂ ਪੂੜਿਆਂ ਦਾ ਤਿਉਹਾਰ ਵੀ ਕਿਹਾ ਜਾਂਦਾ ਹੈ ।

ਚੜ੍ਹਦੇ ਸਾਵਨ ਭਾਵ ਸਾਵਨ ਦੀ ਸੰਗਰਾਂਦ ਤੇ ਹੀ ਪਿੰਡ ਦੇ ਬਾਹਰ ਚੰਗੀ ਛਾਂ ਵਾਲੇ ਰੁੱਖਾਂ ਅਤੇ ਪਿੱਪਲਾਂ ਨਾਲ ਪੀਂਘਾਂ ਪਾਈਆਂ ਜਾਂਦੀਆਂ ਹਨ । ਵਿਆਹੀਆਂ ਕੁੜੀਆਂ ਹਾਰ ਸ਼ਿੰਗਾਰ ਕਰਕੇ ਆਉਂਦੀਆਂ ਹਨ । ਕੁਆਰੀਆਂ ਕੁੜੀਆਂ ਸੋਹਣੇ ਸੋਹਣੇ ਕੱਪੜੇ ਪਾਕੇ ਆਉਂਦੀਆਂ ਹਨ ।

ਜਿਹੜੀਆਂ ਵਿਆਹੀਆਂ ਹੋਈਆਂ ਮੁਟਿਆਰਾਂ ਪੇਕੀਂ ਨਹੀਂ ਆ ਸਕਦੀਆਂ, ਉਹ ਇਉਂ ਤਰਲੇ ਕਰਦੀਆਂ ਹਨ :-

ਬਾਬਲ ਕੁਰਸੀ ਬੈਠਿਆ ਵੇ
ਧੀਆਂ ਕਿਉਂ ਦਿੱਤੀਆਂ ਦੂਰ, ਸਾਵਨ ਆਇਆ ।

ਸੁਣ ਵੇ ਵੀਰਾ ਰਾਜਿਆ
ਭੈਣ ਕਿਉਂ ਦਿਤੀ ਆ ਦੂਰ, ਸਾਵਨ ਆਇਆ ।
ਪੰਜ ਸੇਰ ਪਿੰਨੀਆਂ ਪਾ ਕੇ ਮਾਏ ਭੇਜ,
ਮਾਏ ਸਾਵਨ ਆਇਆ ।

ਵਿਆਹੀਆਂ ਕੁੜੀਆਂ ਪੇਕੀਂ ਆ ਕੇ ਪੀਂਘਾਂ ਝੂਟਦੀਆਂ ਹਨ । ਉਨ੍ਹਾਂ ਦੇ ਪਰਾਹੁਣੇ ਉਥੇ ਆ ਕੇ ਆਪਣੀਆਂ ਵਹੁਟੀਆਂ ਨੂੰ ਪੀਂਘਾਂ ਝੂਟਦਿਆਂ ਵੇਖ ਕੇ ਖ਼ੁਸ਼ ਹੁੰਦੇ ਹਨ । ਮਾਂਵਾਂ ਉਥੇ ਹੀ ਖੀਰ ਪੂੜੇ ਲੈ ਆਉਂਦੀਆਂ ਹਨ । ਕੁੜੀਆਂ ਪੀਂਘਾਂ ਝੂਟਦਿਆਂ ਇਉਂ ਬੋਲੀਆਂ ਪਾਉਂਦੀਆਂ ਹਨ :-

ਤੀਆਂ ਦੇ ਦਿਨ ਥੋੜ੍ਹੇ ਰਹਿ ਗਏ
ਮੀਂਹ ਪੈਂਦਾ ਕਿਣ ਮਿਣ ਕਾਣੇ ।
ਸੀਸ ਗੁੰਦਾ ਲਓ, ਪਾ ਲਓ ਡੋਰੀ
ਰੰਗ ਲਓ ਸੂਹੇ ਬਾਣੇ ।
ਤੀਆਂ ਵੇਖਣ ਆਏ ਪਰਾਹੁਣੇ
ਬਣ ਕੇ ਇੰਦਰ ਰਾਣੇ ।
ਮਾਏਂ ਨੀ ਮਾਏਂ
ਅਸੀਂ ਗੁੜ ਦੇ ਪੂੜੇ ਖਾਣੇ ।

ਕਈ ਵਾਰੀ ਵਰਖਾ ਵਿੱਚ ਕੁੜੀਆਂ ਪੀਂਘਾਂ ਝੂਟਦੀਆਂ ਹੋਈਆਂ ਇਉਂ ਗਾਉਂਦੀਆਂ ਹਨ :-

ਛਮ ਛਮ, ਛਮ ਛਮ, ਪੈਣ ਫੁਹਾਰਾਂ
ਬਿਜਲੀ ਦੇ ਰੰਗ ਨਿਆਰੇ ।
ਭੈਣੋਂ ਆਓ ਗਿੱਧਾਂ ਪਾਈਏ
ਸਾਨੂੰ ਸਾਵਨ ਸੈਨਤਾਂ ਮਾਰੇ ।
ਫੇਰ ਕਦ ਨਚਣਾਂ
ਸਾਵਨ ਵਿੱਚ ਨਚਣ ਸਾਰੇ ।

ਕੁੜੀਆਂ ਸਾਵਨ ਦਾ ਜਸ ਗਾਉਂਦੀਆਂ ਹਨ ।

ਪੀਂਘਾਂ ਝੂਟਦੀਆਂ ਕੁੜੀਆਂ ਦੀਆਂ ਚੁੰਨੀਆਂ ਉੱਡਦੀਆਂ ਹਨ ਤੇ ਚੁੰਨੀਆਂ ਬੱਦਲੀਆਂ ਵਰਗੀਆਂ ਲਗਦੀਆਂ ਹਨ । ਕੁੜੀਆਂ ਪੀਂਘਾਂ ਨੂੰ ਖ਼ੂਬ ਚੜ੍ਹਾਉਂਦੀਆਂ ਹਨ । ਕਈ ਵਾਰੀ ਆਹਮਣੇਂ ਸਾਹਮਣੇ ਮੂੰਹ ਕਰਕੇ ਦੋ ਜਣੀਆਂ ਇੱਕ ਪੀਂਘ ਤੇ ਚੜ੍ਹ ਜਾਂਦੀਆਂ ਹਨ । ਜਦ ਪੀਂਘਾਂ ਥੋੜ੍ਹੀਆਂ ਹੋਣ ਤਾਂ ਕੁਝ ਪੀਂਘਾਂ ਝੂਟਦੀਆਂ ਹਨ ਤੇ ਬਾਕੀ ਕਿੱਕਲੀ ਪਾਉਂਦੀਆਂ ਹਨ ਤੇ ਕਈ ਗਿੱਧਾ ਪਾਉਂਦੀਆਂ ਹਨ ਅਤੇ ਇਉਂ ਗਾਉਂਦੀਆਂ ਹਨ :-

ਸਾਵਨ ਮਹੀਨੇ ਦਿਨ ਗਿੱਧੇ ਦੇ,
ਕੁੜੀਆਂ ਰਲ ਕੇ ਆਈਆਂ ।
ਨੱਚਣ ਕੁੱਦਣ ਝੂਟਣ ਪੀਂਘਾਂ,
ਵੱਡਿਆਂ ਘਰਾਂ ਦੀਆਂ ਜਾਈਆਂ ।

ਇਉਂ ਰਲ ਕੇ ਨੱਚਣ ਟੱਪਣ, ਪੀਂਘਾਂ ਝੂਟਣ ਨਾਲ ਊਚ-ਨੀਚ, ਜਾਤ-ਪਾਤ ਅਤੇ ਅਮੀਰ-ਗਰੀਬ ਦਾ ਸਭ ਭੇਦ ਮਿੱਟ ਜਾਂਦਾ ਹੈ ।

ਜਿਨ੍ਹਾਂ ਦੇ ਪਤੀ ਪੀਂਘਾਂ ਦੇ ਤਿਉਹਾਰ ਤੇ ਨਹੀਂ ਆਏ ਹੁੰਦੇ, ਉਹ ਪੀਂਘਾਂ ਝੂਟਦੀਆਂ ਇਉਂ ਗਾਉਂਦੀਆਂ ਹਨ :-

ਪਹਿਨ ਪਚਰ ਕੇ ਚੜ੍ਹ ਗਈ ਪੀਂਘੇ
ਪੈਣ ਫੁਹਾਰਾਂ, ਬਿਜਲੀ ਚਮਕੇ ।
ਮੈਨੂੰ ਵੇਖ ਲੈ ਮਾਹੀਆ ਆਕੇ
ਮੈਂ ਬੱਦਲਾਂ ਨੂੰ ਵੇਖ ਰਹੀ
ਤੇਰਾ ਸੁਨੇਹਾ ਪਾਕੇ ।

ਸੋ ਤੀਆਂ, ਧੀਆਂ ਦਾ ਤਿਉਹਾਰ ਹੈ । ਧੀਆਂ ਦਾ ਪੇਕੀਂ ਆ ਕੇ, ਰਲ ਕੇ ਨੱਚਣ ਤੇ ਪੀਂਘਾਂ ਝੂਟਣ ਵਾਲਾ ਮੇਲਾ ਹੈ । ਧੀਆਂ, ਤੀਆਂ ਦਾ ਮੇਲਾ ਪੇਕੀਂ ਮਨਾ ਕੇ ਅਰੋਗ ਹੋ ਜਾਂਦੀਆਂ ਹਨ ।

## ਅਭਿਆਸ

1. ਦੱਸੋ–1. ਤੀਆਂ ਕਿਨ੍ਹਾਂ ਦਾ ਤਿਉਹਾਰ ਹੈ ।
   2. ਤੀਆਂ ਦਾ ਤਿਉਹਾਰ ਕਿਸ ਮਹੀਨੇ ਮਨਾਇਆ ਜਾਂਦਾ ਹੈ ?
   3. ਤੀਆਂ ਦੇ ਤਿਉਹਾਰ ਵਿੱਚ ਮੁਟਿਆਰਾਂ ਕੀ ਕਰਦੀਆਂ ਹਨ ?
   4. ਤੀਆਂ ਨੂੰ ਲਾੜਾ ਕੀ ਲੈ ਕੇ ਆਪਣੇ ਸਹੁਰੀਂ ਆਉਂਦਾ ਹੈ ?
   5. ਤੀਆਂ ਦੇ ਤਿਉਹਾਰ ਦੀ ਵੈਦਕ ਮਹੱਤਤਾ ਕੀ ਹੈ ?
   6. ਪੀਂਘਾਂ ਕਾਹਦੇ ਨਾਲ ਪਾਈਆਂ ਜਾਂਦੀਆਂ ਹਨ ?
   7. ਇਸ ਤਿਉਹਾਰ ਨੂੰ ਖ਼ਾਸ ਤੌਰ ਤੇ ਕੀ ਖਾਧਾ ਜਾਂਦਾ ਹੈ ?
   8. ਤੀਆਂ ਨੂੰ ਕੁੜੀਆਂ ਕਿਉਂ ਉਡੀਕਦੀਆਂ ਹਨ ?

2. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :

   ਤਿਉਹਾਰ, ਸ਼ਿੰਗਾਰੀ, ਗਭਰੂ, ਸਹੁਰੀਂ, ਵਿਛੜ, ਪੇਕੀਂ, ਪਿੰਨੀਆਂ, ਪ੍ਰਕਿਰਤਕ, ਨਜ਼ਾਰੇ ।

3. ਬਾਬਲ ਕੁਰਸੀ ਬੈਠਿਆ ਬੋਲੀ ਦੇ ਅਰਥ ਦੱਸੋ ।

4. ਵਾਕਾਂ ਵਿੱਚਲੀਆਂ ਖ਼ਾਲੀ ਥਾਵਾਂ ਨੂੰ ਭਰੋ :

1. ਸਾਵਨ ਮਹੀਨੇ..............ਵੱਸਦਾ ਹੈ ।
2. ਸਾਰੀ ਧਰਤੀ............ਘਾਹ ਨਾਲ ਸ਼ਿੰਗਾਰੀ ਜਾਂਦੀ ਹੈ ।
3. ਆਪਣੀਆਂ ਲਾੜੀਆਂ ਨੂੰ................ਭੇਜ ਦਿੰਦੇ ਹਨ ।
4. ਮੁੜਕੇ ਮਿਲਣ ਲਈ..................ਰਹਿੰਦੀਆਂ ਹਨ ।
5. ਪਹਿਨ...............ਚੜ੍ਹ ਗਈ ਪੀਂਘੇ ।
6. ਫੇਫੜਿਆਂ ਵਿੱਚ ਤਾਜ਼ੀ...............ਜਾਣ ਨਾਲ ਫੇਫੜੇ ਸਾਫ਼ ਹੁੰਦੇ ਹਨ ।
7. ਵਰਖਾ ਕਰਕੇ..............ਵੱਧ ਜਾਂਦਾ ਹੈ ।
8. ਕੁਆਰੀਆਂ................ਸੋਹਣੇ ਕੱਪੜੇ ਪਾ ਕੇ ਆਉਂਦੀਆਂ ਹਨ ।

5. ਸਾਰੀਆਂ ਬੋਲੀਆਂ ਜ਼ਬਾਨੀ ਯਾਦ ਕਰੋ ।

6. ਉਦਾਹਰਣ ਵਾਂਗ ਬਹੁ-ਵਚਨ ਬਣਾਓ :

| | | |
|---|---|---|
| (ੳ) | ਮੁਟਿਆਰ | ਮੁਟਿਆਰਾਂ |
| | ਤਾਰ | .......................... |
| | ਹਾਰ | .......................... |
| | ਸਵਾਰ | .......................... |
| | ਕਟਾਰ | .......................... |
| (ਅ) | ਕੁਆਰੀ | ਕੁਆਰੀਆਂ |
| | ਪਟਾਰੀ | .......................... |
| | ਸਵਾਰੀ | .......................... |
| | ਦਿਹਾੜੀ | .......................... |
| | ਕਟਾਰੀ | .......................... |
| (ੲ) | ਪੀਂਘ | ਪੀਂਘਾਂ |
| | ਚੀਜ਼ | .......................... |
| | ਲਕੀਰ | .......................... |
| | ਫ਼ਕੀਰ | .......................... |
| | ਜ਼ੰਜੀਰ | .......................... |
| (ਸ) | ਤਾਰਾ | ਤਾਰੇ |
| | ਹੁਲਾਰਾ | .......................... |
| | ਲਿਸ਼ਕਾਰਾ | .......................... |
| | ਨਜ਼ਾਰਾ | .......................... |
| | ਛੁਹਾਰਾ | .......................... |



## ਪਾਠ ਚੌਧਵਾਂ

# ਸ਼ਕੁੰਤਲਾ

ਸ਼ਕੁੰਤਲਾ ਮੇਨਕਾ ਅਪਸਰਾ ਦੀ ਲੜਕੀ ਸੀ । ਉਹ ਆਪਣੀ ਨਿੱਕੀ ਜਿਹੀ ਲੜਕੀ ਨੂੰ ਜੰਗਲ ਵਿੱਚ ਸੁੱਟ ਕੇ ਸਵਰਗ ਵਿੱਚ ਚਲੀ ਗਈ । ਉਸ ਰਾਹੇ ਕੰਵਨ ਰਿਸ਼ੀ ਲੰਘਿਆ । ਕੰਵਨ ਨੇ ਸ਼ਕੁੰਤਲਾ ਨੂੰ ਚੁੱਕ ਲਿਆ । ਉਹ ਉਸ ਨੂੰ ਆਪਣੇ ਆਸ਼ਰਮ ਵਿੱਚ ਲੈ ਆਇਆ । ਕੰਵਨ ਰਿਸ਼ੀ ਨੇ ਉਸ ਨੂੰ ਆਪਣੀ ਧੀ ਬਣਾ ਲਿਆ ਤੇ ਧੀਆਂ ਵਾਂਗ ਪਾਲਣਾ ਅਰੰਭ ਕਰ ਦਿੱਤਾ ।

ਸ਼ਕੁੰਤਲਾ ਬਹੁਤ ਸੁੰਦਰ ਸੀ । ਉਹ ਹਰ ਵੇਲੇ ਹੱਸਦੀ ਰਹਿੰਦੀ ਸੀ । ਉਹ ਹਿਰਨਾਂ ਤੇ ਜੰਗਲ ਦੇ ਪੰਛੀਆਂ ਨਾਲ ਬਹੁਤ ਪਿਆਰ ਕਰਦੀ ਸੀ । ਉਹ ਆਸ਼ਰਮ ਦੇ ਵਿੱਚ ਲਗੇ ਫੁੱਲਾਂ ਦੇ ਬੂਟਿਆਂ ਨੂੰ ਆਪ ਪਾਣੀ ਪਾਇਆ ਕਰਦੀ ਸੀ । ਉਹ ਹਿਰਨਾਂ, ਹਿਰਨੀਆਂ, ਹਿਰਨਾਂ ਦੇ ਬੱਚਿਆਂ ਤੇ ਫੁੱਲਾਂ ਦੀਆਂ ਵੇਲਾਂ ਨੂੰ ਆਪਣੇ ਭੈਣ ਭਰਾ ਸਮਝਦੀ ਸੀ । ਆਪਣੇ ਭੈਣ ਭਰਾਵਾਂ ਵਾਂਗ ਉਨ੍ਹਾਂ ਨਾਲ ਪਿਆਰ ਕਰਦਾ ਸੀ । ਉਨ੍ਹਾਂ ਦੀ ਸੇਵਾ ਕਰਦੀ ਸੀ ।

ਉਹ ਆਪਣਾ ਸ਼ਿੰਗਾਰ ਵੀ ਫੁੱਲਾਂ ਨਾਲ ਹੀ ਕਰਦੀ ਸੀ । ਫੁੱਲਾਂ ਦੇ ਗਜਰੇ ਪਾਉਂਦੀ ਸੀ । ਫੁੱਲਾਂ ਦੇ ਗੱਲ ਵਿੱਚ ਹਾਰ ਪਾਉਂਦੀ ਸੀ । ਫੁੱਲਾਂ ਦੇ ਕਾਂਟੇ ਤੇ ਕੋਕਲੇ ਬਣਾ ਕੇ ਪਾਉਂਦੀ ਸੀ । ਉਹ ਸ਼ਿੰਗਾਰ ਪੱਟੀ ਜਾਂ ਸੱਗੀ ਫੁੱਲ ਵੀ ਫੁੱਲਾਂ ਦੇ ਹੀ ਬਣਾਉਂਦੀ ਸੀ । ਫੁੱਲਾਂ ਨਾਲ ਸੱਜੀ ਜੁਆਨ ਸ਼ਕੁੰਤਲਾ ਆਪ ਮਹਿਕਦੇ ਸੁੰਦਰ ਫੁੱਲਾਂ ਦੀ ਇੱਕ ਸੁੰਦਰ ਵੇਲ ਜਾਪਿਆ ਕਰਦੀ ਸੀ ।

ਉਸ ਆਸ਼ਰਮ ਵਿੱਚੋਂ ਦੀ ਦੁਖਯੰਤ ਰਾਜਾ ਲੰਘਿਆ । ਰਾਜਾ ਜੁਆਨ ਸੀ । ਸੁੰਦਰ ਸੀ । ਕੁਆਰਾ ਸੀ । ਉਹ ਆਸ਼ਰਮ ਦੀ ਸੁੰਦਰ ਇਕਾਂਤ ਥਾਂ ਵੇਖ ਕੇ ਬਹੁਤ ਖ਼ੁਸ਼ ਹੋਇਆ । ਉੱਥੇ ਦੁਖਯੰਤ ਨੇ ਸ਼ਕੁੰਤਲਾ ਆਪਣੀਆਂ ਸਹੇਲੀਆਂ ਦੇ ਨਾਲ ਹਿਰਨਾਂ ਨਾਲ ਖੇਡਦੀ ਵੇਖੀ । ਦੁਖਯੰਤ ਨੂੰ ਸ਼ਕੁੰਤਲਾ ਬਹੁਤ ਪਿਆਰੀ ਲੱਗੀ । ਦੁਖਯੰਤ ਦਾ ਉਸ ਨਾਲ ਪਿਆਰ ਹੋ ਗਿਆ । ਉਸ ਨੇ ਉਸ ਨਾਲ ਵਿਆਹ ਕਰਨ ਦਾ ਪ੍ਰਣ ਕਰ ਲਿਆ ਤੇ ਪਿਆਰ-ਵਿਆਹ ਕਰ ਲਿਆ । ਦੁਖਯੰਤ ਨੇ ਆਪਣੀ ਰਾਜਧਾਨੀ ਨੂੰ ਆਉਣ ਲੱਗਿਆਂ ਆਪਣੀ ਮੁੰਦਰੀ ਨਿਸ਼ਾਨੀ ਵਜੋਂ ਦਿੱਤੀ ਤੇ ਕਿਹਾ ਕਿ ਤੂੰ ਇਹ ਮੁੰਦਰੀ ਦਿਖਾ ਕੇ ਮੇਰੇ ਦਰਬਾਰ ਵਿੱਚ ਪੁੱਜ ਜਾਈਂ ।

ਦੁਖਯੰਤ ਮੁੰਦਰੀ ਦੇ ਕੇ ਚਲਾ ਗਿਆ । ਸ਼ਕੁੰਤਲਾ ਆਪਣੇ ਪ੍ਰੀਤਮ ਦੀ ਨਿਸ਼ਾਨੀ ਮੁੰਦਰੀ ਵੇਖਣ ਵਿੱਚ ਮਘਨ ਸੀ ਤੇ ਉਹ ਦੁਖਯੰਤ ਕੋਲ ਜਾਣ ਦੇ ਦਿਨ ਗਿਣ ਰਹੀ

ਸੀ । ਕਿਉਂਕਿ ਕੰਵਨ ਰਿਸ਼ੀ ਆਸ਼ਰਮ ਵਿੱਚ ਨਹੀਂ ਸਨ ਤੇ ਉਸ ਤੋਂ ਪੁੱਛੇ ਬਿਨਾਂ ਉਹ ਜਾਣਾ ਨਹੀਂ ਸੀ ਚਾਹੁੰਦੀ । ਉਹ ਬੈਠੀ ਕੰਵਨ ਰਿਸ਼ੀ ਨੂੰ ਉਡੀਕ ਰਹੀ ਸੀ ।

ਉਧਰ ਦਰਵਾਜ਼ੇ ਤੇ ਦੁਰਵਾਸਾ ਰਿਸ਼ੀ ਆਇਆ । ਸ਼ਕੁੰਤਲਾ ਆਪਣੇ ਧਿਆਨ ਵਿੱਚ ਮਘਨ ਬੈਠੀ ਸੀ । ਉਸ ਨੂੰ ਦੁਰਵਾਸਾ ਰਿਸ਼ੀ ਦੇ ਆਉਣ ਦਾ ਪਤਾ ਨ ਲਗਾ । ਦੁਰਵਾਸਾ ਰਿਸ਼ੀ ਖਿਝ ਗਿਆ । ਉਸ ਨੇ ਗੁੱਸੇ ਵਿੱਚ ਸ਼ਰਾਪ ਦੇ ਦਿੱਤਾ, 'ਤੂੰ ਜਿਸ ਦੀ ਯਾਦ ਵਿੱਚ ਬੈਠੀ ਏਂ, ਉਹ ਤੈਨੂੰ ਭੁਲ ਜਾਵੇ ।'

ਐਨ ਉਸੇ ਵੇਲੇ ਸ਼ਕੁੰਤਲਾ ਦੀਆਂ ਤਿੰਨ ਸਹੇਲੀਆਂ ਸ਼ਕੁੰਤਲਾ ਵੱਲ ਆ ਰਹੀਆਂ ਸਨ । ਉਨ੍ਹਾਂ ਨੇ ਦੁਰਵਾਸਾ ਰਿਸ਼ੀ ਦੇ ਸ਼ਬਦ ਸੁਣ ਲਏ । ਉਹ ਬੁਹਤ ਘਬਰਾ ਗਈਆਂ । ਉਨ੍ਹਾਂ ਨੇ ਦੁਰਵਾਸਾ ਰਿਸ਼ੀ ਨੂੰ ਬੇਨਤੀ ਕੀਤੀ, 'ਰਿਸ਼ੀ ਜੀ ਐਨੇ ਕਰੋਧੀ ਨਾ ਹੋਵੋ । ਐਨਾ ਜ਼ੁਲਮ ਨਾ ਕਮਾਓ । ਵਿੱਚਾਰੀ ਨੂੰ ਐਨਾ ਡੰਨ ਨਾ ਦਿਓ । ਅਸੀਂ ਹੁਣੇ ਉਸ ਨੂੰ ਕਹਿੰਦੀਆਂ ਹਾਂ ਤੁਹਾਥੋਂ ਮੁਆਫ਼ੀ ਮੰਗੇ ।'

ਦੁਰਵਾਸਾ ਰਿਸ਼ੀ ਬੋਲਿਆ, 'ਬੇਟਾ ਸਰਾਪ ਤਾਂ ਹੁਣ ਵਾਪਸ ਨਹੀਂ ਲਿਆ ਜਾ ਸਕਦਾ । ਤੁਹਾਡੀ ਖ਼ਾਤਰ ਮੈਂ ਐਨਾ ਹੀ ਕਰ ਸਕਦਾ ਹਾਂ ਕਿ ਇਸ ਦਾ ਪ੍ਰੇਮੀ ਦੁਖਯੰਤ ਇਸ ਨੂੰ ਭੁੱਲ ਜ਼ਰੂਰ ਜਾਵੇਗਾ, ਪਰ ਜਦ ਉਹ ਆਪਣੀ ਮੁੰਦਰੀ ਮੁੜ ਦੇਖੇਗਾ, ਤਾਂ ਉਸ ਨੂੰ ਮੁੜ ਸ਼ਕੁੰਤਲਾ ਦੇ ਪਿਆਰ ਦਾ ਚੇਤਾ ਆ ਜਾਵੇਗਾ ।'

ਰਿਸ਼ੀ ਚਲਾ ਗਿਆ । ਸਹੇਲੀਆਂ ਨੇ ਸਰਾਪ ਵਾਲੀ ਗੱਲ ਸ਼ਕੁੰਤਲਾ ਨੂੰ ਨਾ ਦੱਸੀ ।

ਕੰਵਨ ਰਿਸ਼ੀ ਆ ਗਿਆ । ਉਸ ਨੂੰ ਸ਼ਕੁੰਤਲਾ ਤੇ ਦੁਖਯੰਤ ਦੇ ਪਿਆਰ-ਵਿਆਹ ਦਾ ਪਤਾ ਲੱਗਾ । ਉਸ ਨੇ ਸ਼ਕੁੰਤਲਾ ਨੂੰ ਹਾਰ ਸ਼ਿੰਗਾਰ ਕੇ ਆਪਣੀਆਂ ਧੀਆਂ ਵਾਂਗ ਸਹੁਰੀਂ ਤੋਰਿਆ । ਜਦ ਸ਼ਕੁੰਤਲਾ ਤੁਰਨ ਲੱਗੀ ਤਾਂ ਹਿਰਨਾਂ ਤੇ ਫੁੱਲਾਂ ਦੀਆਂ ਵੇਲਾਂ ਨੇ ਵੀ ਬੜਾ ਵਰਲਾਪ ਕੀਤਾ । ਕੰਵਨ ਰਿਸ਼ੀ ਦੀਆਂ ਅੱਖਾਂ ਭਰ ਆਈਆਂ । ਉਹ ਕਹਿਣ ਲੱਗਾ, 'ਮੇਰੀ ਇਹ ਆਪਣੀ ਧੀ ਨਹੀਂ ਫੇਰ ਵੀ ਮੈਨੂੰ ਇਸ ਨੂੰ ਸਹੁਰੀਂ ਤੋਰਨ ਲਗਿਆਂ ਐਨਾ ਦੁੱਖ ਹੋ ਰਿਹਾ ਹੈ ਤੇ ਜਿਹੜੇ ਲੋਕ ਆਪਣੀਆਂ ਜਾਈਆਂ ਤੋਰਦੇ ਹੋਣਗੇ ਉਨ੍ਹਾਂ ਦਾ ਕੀ ਹਾਲ ਹੁੰਦਾ ਹੋਵੇਗਾ ?'

ਸ਼ਕੁੰਤਲਾ ਸਹੁਰਿਆਂ ਵੱਲ ਤੁਰ ਪਈ । ਰਾਹ ਵਿੱਚ ਉਸ ਦੇ ਪਤੀ ਦੇ ਸ਼ਹਿਰ ਦੇ ਲਾਗੇ ਇੱਕ ਨਦੀ ਆਉਂਦੀ ਸੀ । ਸ਼ਕੁੰਤਲਾ ਨਦੀ ਪਾਰ ਕਰਨ ਲਈ ਬੇੜੀ ਵਿੱਚ ਬੈਠ ਗਈ । ਨਦੀ ਦਾ ਜਲ ਬੜਾ ਨਿਰਮਲ ਸੀ । ਨਦੀ ਵਿੱਚ ਬਹੁਤ ਸੁੰਦਰ ਕੰਵਲ ਦੇ ਫੁੱਲ ਖਿੜੇ ਹੋਏ ਸਨ । ਸ਼ਕੁੰਤਲਾ ਨੇ ਸਹਿਜ ਸੁਭਾਅ ਬੇੜੀ ਵਿੱਚ ਬੈਠਿਆਂ ਇੱਕ ਫੁੱਲ ਤੋੜਨ ਲਈ ਆਪਣਾ ਸੱਜਾ ਹੱਥ ਹੇਠਾਂ ਨੂੰ ਕੀਤਾ । ਉਸ ਦੇ ਏਸ ਹੱਥ ਦੀ ਉਂਗਲੀ ਵਿੱਚ ਮੁੰਦਰੀ ਸੀ । ਜੋ ਕੁਝ ਢਿੱਲੀ ਹੋਣ ਕਰਕੇ ਪਾਣੀ ਵਿੱਚ ਡਿੱਗ ਪਈ । ਸ਼ਕੁੰਤਲਾ ਆਪਣੇ ਪ੍ਰੇਮੀ ਦੇ ਪਿਆਰ ਵਿੱਚ ਐਨੀ ਲੀਨ ਸੀ ਕਿ ਉਸ ਨੂੰ ਮੁੰਦਰੀ ਡਿੱਗਣ ਦਾ ਪਤਾ ਹੀ ਨਾ ਲੱਗਾ ।

ਮੁੰਦਰੀ ਇੱਕ ਮੱਛੀ ਨੇ ਮੂੰਹ ਨਾਲ ਬੋਚ ਲਈ ਤੇ ਨਿਗਲ ਗਈ । ਸ਼ਕੁੰਤਲਾ ਚਾਅ

ਨਾਲ ਦੁਖਯੰਤ ਦੇ ਦਰਬਾਰ ਵਿੱਚ ਗਈ । ਦੁਖਯੰਤ ਰਿਸ਼ੀ ਦੇ ਸਰਾਪ ਕਾਰਣ ਸ਼ਕੁੰਤਲਾ ਨੂੰ ਭੁੱਲ ਚੁੱਕਾ ਸੀ । ਦੁਖਯੰਤ ਨੇ ਗੁੱਸੇ ਵਿੱਚ ਕਿਹਾ, 'ਮੈਂ ਨਹੀਂ ਤੈਨੂੰ ਜਾਣਦਾ ਤੂੰ ਕੌਣ ਏਂ ਤੇ ਕਿੱਥੋਂ ਆਈ ਏਂ ? ਮੈਂ ਤਾਂ ਕਦੀ ਤੈਨੂੰ ਵੇਖਿਆ ਵੀ ਨਹੀਂ ਹੈ, ਜਾਹ ਚਲੀ ਜਾਹ ।'

ਸ਼ਕੁੰਤਲਾ ਨੇ ਇਹ ਨਿਰਾਦਰ ਭਰੇ ਸ਼ਬਦ ਸੁਣ ਕੇ ਕਿਹਾ, 'ਤੁਸੀਂ ਤਾਂ ਮੈਨੂੰ ਪਿਆਰ ਨਿਸ਼ਾਨੀ ਵਜੋਂ ਇੱਕ ਮੁੰਦਰੀ ਵੀ ਦੇ ਆਈ ਸੀ ।'

ਦੁਖਯੰਤ ਰਾਜਿਆਂ ਵਾਂਗ ਕੜਕਿਆ 'ਕਿੱਥੇ ਏ ਮੁੰਦਰੀ, ਲਿਆ ਦਿਖਾ । ਮੈਂ ਤੈਨੂੰ ਕੋਈ ਮੁੰਦਰੀ ਨਹੀਂ ਦਿੱਤੀ । ਤੂੰ ਚੰਚਲ ਤੇ ਫ਼ਰੇਬਣ ਏਂ ।'

ਸ਼ਕੁੰਤਲਾ ਨੂੰ ਪੱਕਾ ਨਿਸਚਾ ਸੀ ਕਿ ਮੁੰਦਰੀ ਤਾਂ ਉਸ ਦੇ ਸੱਜੇ ਹੱਥ ਦੀ ਉਂਗਲੀ ਵਿੱਚ ਹੈ । ਉਸ ਨੇ ਆਪਣਾ ਸੱਜਾ ਹੱਥ ਵੇਖਿਆ । ਕਿਸੇ ਉਂਗਲੀ ਵਿੱਚ ਮੁੰਦਰੀ ਨਹੀਂ ਸੀ । ਸ਼ਕੁੰਤਲਾ ਦੀਆਂ ਅੱਖਾਂ ਅੱਗੇ ਅੰਨ੍ਹੇਰਾ ਆ ਗਿਆ । ਉਹ ਬਹੁਤ ਘਬਰਾ ਗਈ ਕਿਉਂਕਿ ਉਹ ਝੂਠੀ ਸਾਬਤ ਹੋ ਗਈ ਸੀ ।

ਦੁਖਯੰਤ ਨੇ ਫੇਰ ਰੋਹਬ ਨਾਲ ਕਿਹਾ, 'ਤੂੰ ਝੂਠੀ ਏਂ । ਜਾ ਚਲੀ ਜਾ ਮੇਰੇ ਦਰਬਾਰ ਵਿੱਚੋਂ । ਐਵੇਂ ਮੇਰੇ ਤੇ ਪਿਆਰ ਦੇ ਝੂਠੇ ਅਲਜ਼ਾਮ ਨਾ ਲਾ । ਹੁਣ ਤਾਂ ਸਾਬਤ ਹੋ ਗਿਆ ਹੈ ਕਿ ਤੂੰ ਝੂਠੀ ਏਂ । ਮੈਂ ਤੈਨੂੰ ਨਹੀਂ ਜਾਣਦਾ । ਤੂੰ ਚਲਾਕੀ ਨਾਲ ਮੇਰੀ ਰਾਣੀ ਬਣਨਾ ਚਾਹੁੰਦੀ ਏਂ, ਪਰ ਮੈਂ ਐਨਾ ਕੱਚਾ ਨਹੀਂ । ਮੈਂ ਦੁਖਯੰਤ ਰਾਜਾ ਹਾਂ । ਤੇਰੇ ਵਰਗੀਆਂ ਸੁੰਦਰ ਜ਼ਨਾਨੀਆਂ ਦੀਆਂ ਗੱਲਾਂ ਵਿੱਚ ਆਉਣ ਵਾਲਾ ਨਹੀਂ । ਮੈਂ ਜ਼ਨਾਨੀਆਂ ਦੇ ਚਰਿੱਤਰ ਸਮਝਦਾ ਹਾਂ ।'

ਸ਼ਕੁੰਤਲਾ ਨੇ ਬੜੇ ਤਰਲੇ ਕੀਤੇ । ਆਪਣੇ ਮੇਲ ਦੀਆਂ ਕਈ ਗੱਲਾਂ ਸੁਣਾਈਆਂ ਪਰ ਦੁਖਯੰਤ ਨੇ ਇੱਕ ਵੀ ਨਾ ਮੰਨੀ ਤੇ ਉਸ ਨੇ ਸ਼ਕੁੰਤਲਾ ਨੂੰ ਦਰਬਾਰ ਵਿੱਚੋਂ ਬੇਇੱਜ਼ਤ ਕਰਕੇ ਕੱਢ ਦਿੱਤਾ ।

ਸ਼ਕੁੰਤਲਾ ਨੇ ਹੁਣ ਮੁੜ ਕੰਵਨ ਰਿਸ਼ੀ ਦੇ ਆਸ਼ਰਮ ਵਿੱਚ ਜਾਣਾ ਠੀਕ ਨਾ ਸਮਝਿਆ । ਉਹ ਆਪਣੇ ਧਰਮ-ਪਿਤਾ ਕੰਵਨ ਰਿਸ਼ੀ ਨੂੰ ਦੁਖੀ ਨਹੀਂ ਕਰਨਾ ਚਾਹੁੰਦੀ ਸੀ । ਨਾਲੇ ਉਸ ਨੇ ਪਿਆਰ-ਵਿਆਹ ਕੰਵਨ ਰਿਸ਼ੀ ਦੀ ਆਗਿਆ ਤੋਂ ਬਿਨਾਂ ਕਰਾਇਆ ਸੀ । ਉਹ ਇੱਕ ਹੋਰ ਜੰਗਲ ਵਿੱਚ ਚਲੀ ਗਈ । ਉਥੇ ਜੰਗਲੀ ਫ਼ਲ ਫੁੱਲ ਖਾ ਕੇ ਗੁਜ਼ਾਰਾ ਕਰਨ ਲੱਗੀ ।

ਦੁਖਯੰਤ ਦੇ ਸ਼ਹਿਰ ਦਾ ਇੱਕ ਮਛੇਰਾ ਸੀ । ਇੱਕ ਦਿਨ ਉਸ ਦੇ ਜਾਲ ਵਿੱਚ ਕੇਵਲ ਇੱਕੋ ਮੱਛੀ ਫਸੀ । ਉਸ ਨੇ ਜਦ ਮੱਛੀ ਚੀਰੀ ਤਾਂ ਉਸ ਦੇ ਪੇਟ ਵਿੱਚੋਂ ਮੁੰਦਰੀ ਨਿਕਲੀ । ਮੁੰਦਰੀ ਉੱਤੇ ਦੁਖਯੰਤ ਰਾਜੇ ਦਾ ਨਾਂ ਲਿਖਿਆ ਹੋਇਆ ਸੀ । ਮਛੇਰਾ ਮੁੰਦਰੀ ਲੈ ਕੇ ਦੁਖਯੰਤ ਦੇ ਦਰਬਾਰ ਵਿੱਚ ਗਿਆ । ਦੁਖਯੰਤ ਨੂੰ ਮੁੰਦਰੀ ਭੇਟ ਕੀਤੀ । ਦੁਖਯੰਤ ਨੂੰ ਮੁੰਦਰੀ ਦੇਖਦਿਆਂ ਸ਼ਕੁੰਤਲਾ ਦੇ ਪਿਆਰ ਦਾ ਚੇਤਾ ਆ ਗਿਆ । ਉਸ ਨੇ ਮਛੇਰੇ ਨੂੰ ਤਾਂ ਬਹੁਤ ਸਾਰਾ ਇਨਾਮ ਦੇ ਕੇ ਭੇਜ ਦਿੱਤਾ, ਪਰ ਆਪ ਸ਼ਕੁੰਤਲਾ ਦੇ ਪਿਆਰ ਵਿੱਚ

ਵਿਆਕੁਲ ਹੋ ਗਿਆ । ਉਸ ਨੇ ਸ਼ਕੁੰਤਲਾ ਦੀ ਤਸਵੀਰ ਬਣਾਈ ਤੇ ਆਪਣੇ ਦਰਬਾਰੀਆਂ ਨੂੰ ਤਸਵੀਰ ਦੇ ਕੇ ਸਾਰੇ ਇਲਾਕਿਆਂ ਵਿੱਚ ਭੇਜਿਆ ਕਿ ਉਹ ਸ਼ਕੁੰਤਲਾ ਨੂੰ ਲੱਭ ਕੇ ਲਿਆਉਣ ।

ਦੁਖਯੰਤ ਦੇ ਦਰਬਾਰੀਆਂ, ਕਰਮਚਾਰੀਆਂ ਤੇ ਸੇਵਾਦਾਰਾਂ ਨੇ ਬਹੁਤ ਪੜਤਾਲ ਕੀਤੀ, ਪਰ ਸ਼ਕੁੰਤਲਾ ਨਾ ਲੱਭੀ । ਜਿਵੇਂ ਜਿਵੇਂ ਸ਼ਕੁੰਤਲਾ ਨਹੀਂ ਲੱਭ ਰਹੀ ਸੀ ਤਿਵੇਂ ਤਿਵੇਂ ਦੁਖਯੰਤ ਬਹੁਤ ਉਦਾਸ ਹੁੰਦਾ ਜਾਂਦਾ ਸੀ ।

ਉਧਰ ਸ਼ਕੁੰਤਲਾ ਨੇ ਇੱਕ ਬਹੁਤ ਸੁੰਦਰ ਬਾਲਕ ਨੂੰ ਜਨਮ ਦਿੱਤਾ । ਬਾਲਕ ਦਾ ਨਾਂ ਉਸ ਨੇ ਭਰਤ ਰੱਖਿਆ । ਇਹ ਬਾਲਕ ਰਾਜ ਕੁਮਾਰਾਂ ਵਰਗਾ ਸੀ । ਹਰ ਵੇਲੇ ਜੰਗਲੀ ਜਾਨਵਰਾਂ ਨਾਲ ਖੇਡਦਾ ਰਹਿੰਦਾ ਸੀ । ਸ਼ੇਰ ਦੇ ਬੱਚੇ ਵੀ ਇਸ ਨਾਲ ਭਰਾਵਾਂ ਵਾਂਗ ਖੇਡਿਆ ਕਰਦੇ ਸਨ ।

ਇੰਦਰ ਵੱਲੋਂ ਆਉਂਦਾ ਹੋਇਆ ਦਖਯੰਤ ਇਸ ਜੰਗਲ ਵਿੱਚੋਂ ਦੀ ਲੰਘਿਆ । ਨਿੱਕਾ ਜਿਹਾ ਭਰਤ ਸ਼ੇਰ ਦੇ ਬੱਚਿਆਂ ਨਾਲ ਖੇਡ ਰਿਹਾ ਸੀ । ਦੁਖਯੰਤ ਦੂਰ ਖੜਾ ਕਿੰਨਾ ਚਿਰ ਭਰਤ ਤੇ ਸ਼ੇਰ ਦੇ ਬੱਚਿਆਂ ਦੀ ਖੇਡ ਦੇਖਦਾ ਰਿਹਾ । ਅੰਤ ਸ਼ੇਰ ਦੇ ਬੱਚੇ ਚਲੇ ਗਏ ।

ਦੁਖਯੰਤ ਨੂੰ ਭਰਤ ਬਹੁਤ ਪਿਆਰਾ ਲੱਗਾ । ਉਸ ਨਾਲ ਆਪਣੀ ਅਨੋਖੀ ਸਾਂਝ ਜਾਪੀ । ਦੁਖਯੰਤ ਨੇ ਭਰਤ ਨੂੰ ਪੁਛਿਆ, 'ਤੂੰ ਕਿਸ ਦਾ ਬੱਚਾ ਏਂ ? ਤੇਰੇ ਬਾਪ ਦਾ ਕੀ ਨਾਂ ਏਂ ? ਤੂੰ ਬਹੁਤ ਪਿਆਰਾ ਤੇ ਬਹਾਦਰ ਬੱਚਾ ਏਂ ।'

ਭਰਤ ਬੜੇ ਸਵੈ-ਭਰੋਸੇ ਨਾਲ ਕਹਿਣ ਲੱਗਾ 'ਮੈਂ ਆਪਣੀ ਮਾਂ ਦਾ ਬੱਚਾ ਹਾਂ, ਚੰਗੇ ਬੱਚੇ ਮਾਵਾਂ ਦੇ ਬੱਚੇ ਹੁੰਦੇ ਹਨ । ਭੈੜੇ ਬੱਚੇ ਹੀ ਆਪਣੇ ਬਾਪ ਦਾ ਆਸਰਾ ਲਿਆ ਕਰਦੇ ਹਨ । ਮੇਰੀ ਮਾਂ ਬਹੁਤ ਮਹਾਨ ਹੈ । ਬਹੁਤ ਦਲੇਰ ਹੈ । ਸਵੈ-ਭਰੋਸੇ ਵਾਲੀ ਹੈ । ਇਸ ਲਈ ਮੇਰੇ ਵਿੱਚ ਦਲੇਰੀ ਏ । ਮੈਂ ਮਾਂ ਦਾ ਬੱਚਾ ਹਾਂ ।'

'ਤੇਰੀ ਮਾਂ ਕਿੱਥੇ ਏ ? ਉਸ ਦਾ ਨਾਂ ਕੀ ਏ ? ਦੁਖਯੰਤ ਨੇ ਪਿਆਰ ਨਾਲ ਪੁੱਛਿਆ ਕਿਉਂਕਿ ਉਹ ਮੱਲੋ ਮੱਲੀ ਭਰਤ ਵੱਲ ਖਿਚਿਆ ਜਾ ਰਿਹਾ ਸੀ ।

'ਚੰਗੇ ਬੱਚੇ ਆਪਣੀ ਮਾਂ ਦਾ ਨਾਂ ਨਹੀਂ ਲਿਆ ਕਰਦੇ । ਆਓ ਤੁਹਾਨੂੰ ਮੈਂ ਆਪਣੀ ਮਹਾਨ ਮਾਂ ਨਾਲ ਮਿਲਾਵਾਂ । ਤੁਸੀਂ ਉਨ੍ਹਾਂ ਨੂੰ ਮਿਲ ਕੇ ਬਹੁਤ ਖ਼ੁਸ਼ ਹੋਵੋਗੇ, ਕਿਉਂਕਿ ਉਹ ਬਹੁਤ ਮਹਾਨ ਸੁਆਣੀ ਹੈ' । ਇਹ ਕਹਿਕੇ ਭਰਤ ਦੁਖਯੰਤ ਨੂੰ ਆਪਣੀ ਮਾਂ ਸ਼ਕੁੰਤਲਾ ਕੋਲ ਲੈ ਆਇਆ । ਦੁਖਯੰਤ ਨੇ ਸ਼ਕੁੰਤਲਾ ਨੂੰ ਪਛਾਣ ਲਿਆ । ਦੁਖਯੰਤ ਨੇ ਸ਼ਕੁੰਤਲਾ ਤੋਂ ਮੁਆਫ਼ੀ ਮੰਗਣੀ ਚਾਹੀ ਪਰ ਸ਼ਕੁੰਤਲਾ ਆਪਣੇ ਪਤੀ ਦੇ ਚਰਨਾਂ ਵਿੱਚ ਡਿੱਗਕੇ ਕਹਿਣ ਲੱਗੀ, 'ਇਸ ਵਿੱਚ ਕਿਸੇ ਦਾ ਕਸੂਰ ਨਹੀਂ ਏ । ਉਹ ਕਿਸਮਤ ਦਾ ਚੱਕਰ ਸੀ ਤੇ ਮੇਰੇ ਪਿਆਰ ਦੀ ਪਰਖ ਸੀ । ਤੁਹਾਡੀ ਕ੍ਰਿਪਾ ਨਾਲ ਮੈਂ ਪਿਆਰ ਦੀ ਪ੍ਰੀਖਿਆ ਵਿੱਚ ਸਫਲ ਹੋਈ ਹਾਂ । ਇਹ ਤੁਹਾਡਾ ਪਿਆਰਾ ਬੱਚਾ ਭਰਤ ਹੈ ।' ਦੁਖਯੰਤ ਨੇ ਭਰਤ ਨੂੰ ਚੁੱਕ ਲਿਆ ਤੇ ਉਸ ਨੂੰ ਛਾਤੀ

ਨਾਲ ਲਾ ਕੇ ਕਿੰਨਾ ਚਿਰ ਪਿਆਰ ਕਰਦਾ ਰਿਹਾ, 'ਸੱਚੀਂ ਤੂੰ ਮਹਾਨ ਮਾਂ ਦਾ ਬੱਚਾ ਏਂ ।' ਦੁਖਯੰਤ ਸ਼ਕੁੰਤਲਾ ਤੇ ਭਰਤ ਨੂੰ ਆਪਣੇ ਨਾਲ ਲੈ ਆਇਆ । ਦੁਖਯੰਤ ਦੇ ਮਗਰੋਂ ਭਰਤ ਇੱਥੇ ਏਸ ਦੇਸ਼ ਦਾ ਰਾਜਾ ਬਣਿਆ ਤੇ ਭਰਤ ਤੋਂ ਹੀ ਏਸ ਦੇਸ਼ ਦਾ ਨਾਂ ਭਾਰਤ ਪਿਆ ਹੈ ।

## ਅਭਿਆਸ

1. **ਦੱਸੋ**–1. ਸ਼ਕੁੰਤਲਾ ਕਿਸ ਦੀ ਲੜਕੀ ਸੀ ?
   2. ਸ਼ਕੁੰਤਲਾ ਕਿਸ ਨੂੰ ਆਪਣੇ ਭੈਣ ਭਰਾ ਸਮਝਦੀ ਸੀ ?
   3. ਸ਼ਕੁੰਤਲਾ ਕਾਹਦੇ ਨਾਲ ਸ਼ਿੰਗਾਰ ਕਰਦੀ ਸੀ ?
   4. ਸ਼ਕੁੰਤਲਾ ਦਾ ਕਿਸ ਨਾਲ ਮੇਲ ਹੋਇਆ ?
   5. ਦੁਖਯੰਤ ਕੀ ਦੇ ਕੇ ਚਲਾ ਗਿਆ ?
   6. ਦੁਰਵਾਸਾ ਰਿਸ਼ੀ ਨੇ ਕਿਉਂ ਤੇ ਕੀ ਸਰਾਪ ਦਿਤਾ ?
   7. ਸ਼ਕੁੰਤਲਾ ਦੀਆਂ ਸਹੇਲੀਆਂ ਨੇ ਦੁਰਵਾਸਾ ਰਿਸ਼ੀ ਤੋਂ ਸਰਾਪ ਕਿਵੇਂ ਬਦਲਾਇਆ ?
   8. ਸ਼ਕੁੰਤਲਾ ਨੂੰ ਦੁਖਯੰਤ ਨੇ ਕਿਉਂ ਨਾ ਪਛਾਣਿਆ ?
   9. ਸ਼ਕੁੰਤਲਾ ਦੀ ਮੁੰਦਰੀ ਕਿੱਥੇ ਡਿੱਗੀ ਸੀ ?
   10. ਸ਼ਕੁੰਤਲਾ ਕਿੱਥੇ ਜਾ ਕੇ ਰਹਿਣ ਲਗੀ ?
   11. ਦੁਖਯੰਤ ਨੂੰ ਆਪਣੀ ਮੁੰਦਰੀ ਕਿਵੇਂ ਤੇ ਕਿਸ ਤੋਂ ਮਿਲੀ ?
   12. ਭਰਤ ਨੇ ਦੁਖਯੰਤ ਨੂੰ ਕੀ ਕਿਹਾ ?
   13. ਭਰਤ ਕੌਣ ਸੀ ?
   14. ਭਾਰਤ ਹਿੰਦੋਸਤਾਨ ਦਾ ਨਾਂ ਕਿਵੇਂ ਪਿਆ ?

2. **ਇਨ੍ਹਾਂ ਸ਼ਬਦਾਂ ਨੂੰ ਆਪਣੇ ਵਾਕਾਂ ਵਿਚ ਵਰਤੋ :**

   ਅਪਸਰਾ, ਆਸ਼ਰਮ, ਸ਼ਿੰਗਾਰ, ਕੋਕਲੇ, ਮਹਿਕਦੇ, ਰਾਜਧਾਨੀ, ਇਕਾਂਤ, ਦਰਬਾਰ, ਨਿਸ਼ਾਨੀ, ਉਡੀਕ, ਜ਼ੁਲਮ, ਵਿੱਚਾਰੀ, ਵਰਲਾਪ ।

3. **ਦਿੱਤੇ ਸ਼ਬਦਾਂ ਵਿੱਚੋਂ ਯੋਗ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**
   1. ਉਸ..........ਵਿੱਚੋਂ ਦੀ ਦੁਖਯੰਤ ਰਾਜਾ ਲੰਘਿਆ । (ਆਸ਼ਰਮ, ਮਕਾਨ)
   2. ਦੁਖਯੰਤ..........ਦੇ ਕੇ ਚਲਾ ਗਿਆ । (ਮੁੰਦਰੀ, ਹਾਰ, ਕਾਰ)
   3. ਦੁਰਵਾਸਾ ਰਿਸ਼ੀ..........ਗਿਆ । (ਖਿਝ, ਤੁਰ)
   4. ਤੂੰ ਜਿਸ ਦੀ ਯਾਦ ਵਿੱਚ.........ਏਂ ਉਹ ਤੈਨੂੰ ਭੁਲ ਜਾਵੇ । (ਬੈਠੀ, ਖੜੋਤੀ)
   5. ਸਹੇਲੀਆਂ ਨੇ.........ਵਾਲੀ ਗੱਲ ਸ਼ਕੁੰਤਲਾ ਨੂੰ ਨਾ ਦਸੀ । (ਸਰਾਪ, ਵਰਲਾਪ)
   6. ਉਸ ਦੇ ਏਸੇ.........ਵਿੱਚ ਮੁੰਦਰੀ ਸੀ । (ਹੱਥ, ਉਂਗਲੀ, ਪੈਰ)
   7. ਦੁਖਯੰਤ ਦੇ.........ਦਾ ਇੱਕ ਮੱਛੇਰਾ ਸੀ । (ਸ਼ਹਿਰ, ਨਗਰ, ਪਿੰਡ)

8. ਚੰਗੇ ਬੱਚੇ ਆਪਣੀ.........ਦਾ ਨਾਂ ਨਹੀਂ ਲਿਆ ਕਰਦੇ । (ਮਾਂ, ਭੈਣ)

9. ਤੂੰ ਬਹੁਤ ਪਿਆਰਾ ਤੇ..........ਬੱਚਾ ਏਂ । (ਬਹਾਦਰ, ਦਲੇਰ, ਕਮਜ਼ੋਰ)

10. ਇਸ ਵਿੱਚ ਕਿਸੇ ਦਾ..........ਨਹੀਂ ਏ । (ਕਸੂਰ, ਦੋਸ਼)

3. ਦਿੱਤੇ ਉਦਾਹਰਣ ਵਾਂਗ ਹੋਰ ਕਿਰਿਆਵਾਂ ਬਣਾਓ :

ਬੈਠ ਬੈਠਿਆ

ਦੇਖ ........................

ਖੇਲ ........................

ਉਠ ........................

ਦੌੜ ........................

ਚੜ੍ਹ ........................

4. ਹੇਠਲੇ ਸ਼ਬਦਾਂ ਦੇ ਲਿੰਗ ਬਦਲੋ :

ਰਾਜਾ ........................

ਹਰਨ ........................

ਕੁੜੀ ........................

ਪਿਤਾ ........................

ਪੁੱਤਰ ........................

5. ਹੇਠ ਲਿਖੇ ਸ਼ਬਦਾਂ ਦੇ ਸਾਹਮਣੇ ਉਲਟ ਭਾਵ ਵਾਲੇ ਸ਼ਬਦ ਲਿਖੋ :

ਪਿਆਰ ........................

ਸੁੰਦਰ ........................

ਡੰਨ ........................

ਵਰਲਾਪ ........................

ਸੋਹਜ ........................

ਸਰਾਪ ........................

ਨਿਰਾਦਰ ........................

ਨਿਸਚਾ ........................

6. ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿਚ ਲਿਖੋ ।



## ਪਾਠ ਪੰਦਰ੍ਹਵਾਂ

# ਦੇਸ਼ ਦਾ ਕੱਖ ਕੱਖ ਬੱਚ ਜਾਵੇ

ਪਾਤਰ–ਧਰਮਵੀਰ

ਮਲਾਵੀ–ਧਰਮਵੀਰ ਦੀ ਪਤਨੀ
ਸ਼ੀਲਾ–ਮਲਾਵੀ ਦੀ ਨੂੰਹ
ਲਾਲਾ–ਧਰਮਵੀਰ ਦਾ ਪਿਤਾ
ਸੁਰੇਸ਼–ਮਲਾਵੀ ਦਾ ਛੋਟਾ ਮੁੰਡਾ
ਤਰਲੋਕ–ਸੁਰੇਸ਼ ਦਾ ਜਮਾਤੀ
ਆਈ. ਟੀ. ਓ.

(ਅੰਮ੍ਰਿਤਸਰ ਗਰੀਨ ਐਵੀਨਿਊ ਦੀ ਸ਼ਾਨਦਾਰ ਕੋਠੀ ਦਾ ਇੱਕ ਕਮਰਾ ਹੈ। ਇਸ ਦੇ ਸੱਜੇ ਪਾਸੇ ਬਰਾਂਡਾ ਹੈ। ਕਮਰੇ ਦਾ ਇੱਕ ਬੂਹਾ ਪਿੱਛਲੀ ਕੰਧ ਵਿੱਚ ਖੁੱਲ੍ਹਦਾ ਹੈ। ਇੱਕ ਖੱਬੇ ਪਾਸੇ ਖੁੱਲ੍ਹਦਾ ਹੈ। ਕਮਰੇ ਵਿੱਚ ਇੱਕ ਸੋਫ਼ਾ ਸੈੱਟ ਪਿਆ ਹੈ। ਵਿੱਚਕਾਰ ਤਪਾਈ ਹੈ।)

(ਸਵੇਰ ਦਾ ਵੇਲਾ ਹੈ। ਮੰਦਰ ਦੀਆਂ ਘੰਟੀਆਂ ਦੀਆਂ ਆਵਾਜ਼ਾਂ ਆ ਰਹੀਆਂ ਹਨ।)

ਧਰਮਵੀਰ–(ਅੰਦਰੋਂ ਆਉਂਦਾ ਹੋਇਆ) ਪਤਾ ਨਹੀਂ ਕੀ ਹੋਣ ਵਾਲਾ ਏ ? ਭੈੜੇ–ਭੈੜੇ ਸੁੱਪਨੇ ਨਹੀਂ ਚੈਨ ਲੈਣ ਦਿੰਦੇ। ਅੱਖ ਲੱਗਦਿਆਂ ਸਾਰ ਸੁੱਪਨੇ ਆ ਘੇਰਦੇ ਹਨ। ਕਦੀ ਪੁਲਸੀਏ ਦਿਖਾਈ ਦਿੰਦੇ ਨੇ। (ਆਪਣੀ ਪਤਨੀ ਨੂੰ ਆਵਾਜ਼ ਮਾਰਦਾ ਹੈ)

ਮਲਾਵੀ–(ਆਉਂਦੀ ਹੋਈ) ਕੀ ਗੱਲ ਏ, ਤੁਹਾਡੇ ਮੂੰਹ ਤੇ ਹਵਾਈਆਂ ਉੱਡ ਰਹੀਆਂ ਨੇ ?

ਧਰਮਵੀਰ–ਹੋਰ ਇਨ੍ਹਾਂ ਭੈੜਿਆਂ ਸਮਿਆਂ ਵਿੱਚ ਸਾਡੇ ਮੂੰਹ ਤੇ ਰੌਣਕਾਂ ਨੱਚਣੀਆਂ ਨੇ।

ਮਲਾਵੀ–ਪਰ ਗੱਲ ਕੀ ਏ ?

ਧਰਮਵੀਰ–ਬੜੇ ਭੈੜੇ ਸੁਪਨੇ ਆਉਂਦੇ ਰਹਿੰਦੇ ਨੇ ਸਾਰੀ ਰਾਤ।

ਮਲਾਵੀ–ਭੈੜੇ ਸੁਪਨੇ ਨਾ ਆਉਣ ਤੇ ਹੋਰ ਕੀ ਹੋਵੇ, ਜਦ ਖਾਣ ਨੂੰ ਚੱਜ ਦਾ ਨਾ ਮਿਲੇ।

ਧਰਮਵੀਰ–ਇਹ ਠੀਕ ਏ। ਸਿਆਣੇ ਕਿਹਾ ਕਰਦੇ ਨੇ ਕਿ ਸੁਪਨੇ ਤਾਂ ਆਉਂਦੇ ਨੇ, ਜੇ

ਪੇਟ ਖ਼ਰਾਬ ਹੋਵੇ । ਪੇਟ ਖ਼ਰਾਬ ਤਾਂ ਹੁੰਦਾ ਏ, ਜੇ ਖ਼ੁਰਾਕ ਭੈੜੀ ਹੋਵੇ । ਇੱਥੇ ਚੰਗੀ ਖ਼ੁਰਾਕ ਅੱਜ ਕੱਲ ਲੱਭਦੀ ਨਹੀਂ ।

ਮਲਾਵੀ—ਚੰਗੀ ਸ਼ੁੱਧ ਖ਼ੁਰਾਕ ਇੱਥੇ ਕਿੱਥੋਂ ਲੱਭਦੀ ਏ । ਇੱਥੇ ਤਾਂ ਜ਼ਹਿਰ ਵੀ ਸ਼ੁੱਧ ਨਹੀਂ ਲੱਭਦੀ ।

ਧਰਮਵੀਰ–ਏਥੇ ਦੁੱਧ ਵਿੱਚ ਮਿਲਾਵਟ । ਘਿਓ ਵਿੱਚ ਮਿਲਾਵਟ । ਆਟੇ ਵਿੱਚ ਮਿਲਾਵਟ । ਕਰਮ ਧਰਮ ਵਿੱਚ ਮਿਲਾਵਟ ।

ਮਲਾਵੀ–ਇੱਥੇ ਤਾਂ ਲੋਕ ਦਵਾਈਆਂ ਵਿੱਚ ਮਿਲਾਵਟ ਕਰਨੋਂ ਨਹੀਂ ਝਿੱਜਕਦੇ ।

ਧਰਮਵੀਰ–ਮੈਂ ਕਹਿੰਦਾ ਹਾਂ, ਇਉਂ ਕੀ ਬਣੇਗਾ ਦੇਸ਼ ਦਾ, ਜਿੱਥੇ ਕੁਝ ਵੀ ਸ਼ੁੱਧ ਨਹੀਂ ? ਇੱਥੇ ਜਾਗਣਾ ਵੀ ਹਰਾਮ ਏ । ਸੌਣਾ ਵੀ ਹਰਾਮ ਏ । ਜੀਉਣਾ ਵੀ ਹਰਾਮ ਏ । ਮਰਨਾ ਵੀ ਹਰਾਮ ਏ । ਬਸ ਭੈੜੇ ਸੁਪਨੇ ਤੇ ਰਾਮ ਰੌਲਾ ਏਸ ਯੁਗ ਦਾ ਤੋਹਫ਼ਾ ਏ ।

ਮਲਾਵੀ–ਹੁਣ ਕੀ ਰੌਲਾ ਉੱਠ ਖੜੋਤਾ ?

ਧਰਮਵੀਰ–ਨਿੱਤ ਭੈੜੀਆ ਖ਼ਬਰਾਂ । ਨਿੱਤ ਭੈੜੇ ਐਲਾਨ । ਨਿੱਤ ਛਾਪੇ । ਨਿੱਤ ਡਾਕੇ । ਨਿੱਤ ਪੁੱਠੀਆਂ ਗੱਲਾਂ । ਬਸ ਇਨ੍ਹਾਂ ਲੋਕਾਂ ਦੀ ਖੋਪਰੀ ਹੀ ਪੁੱਠੀ ਹੋ ਗਈ ਏ । ਇਨ੍ਹਾਂ ਨੂੰ ਸਭ ਕੁਝ ਪੁੱਠਾ ਦਿੱਸਦਾ ਏ । ਸਿੱਧਾ ਕੇਵਲ ਆਪਣਾ ਠੂਠਾ ਹੀ ਦਿਸਦਾ ਏ, ਜੋ ਭਰਨ ਵਿੱਚ ਨਹੀਂ ਆਉਂਦਾ, ਚਾਹੇ ਗ਼ਲਤ ਭੱਤਿਆਂ ਨਾਲ ਭਰ ਲੈਣ, ਚਾਹੇ ਵੱਢੀਆਂ ਨਾਲ । ਇਨ੍ਹਾਂ ਚੋਰ ਬਾਜ਼ਾਰੀਆਂ ਨੂੰ ਸਭ ਚੋਰ ਦਿਸਦੇ ਨੇ ।

ਮਲਾਵੀ–ਇਸ ਤੋਂ ਘਬਰਾਉਣ ਵਾਲੀ ਕਿਹੜੀ ਗੱਲ ਏ ?

ਧਰਮਵੀਰ–ਅੱਗੇ ਜਦ ਕਿਸੇ ਦੀ ਨੂੰਹ ਧੀ ਗਹਿਣੇ ਪਾਕੇ ਨਿਕਲਦੀ ਸੀ, ਤਾਂ ਲੋਕ ਆਖਦੇ ਸਨ, ਕਿੰਨੇ ਭਾਗਾਂ ਵਾਲੀ ਏ । ਕਿਸੇ ਵੱਡੇ ਘਰ ਦੀ ਨੂੰਹ ਏ । ਬੁੱਢ ਸੁਹਾਗਣ ਹੋਵੇ । ਪਰ ਹੁਣ ਆਵਾਜ਼ਾਂ ਕੱਸਦੇ ਨੇ 'ਕਿਸੇ ਬਲੈਕੀਏ ਦੀ ਬਹੂ ਏ । ਸਮੱਗਲਰ ਦੀ ਬੇਟੀ ਏ' । ਹੈ ਨਾ ਅੰਨ੍ਹੇਰ ।

ਮਲਾਵੀ–ਕਲਜੁਗ ਜੋ ਹੋਇਆ ।

ਧਰਮਵੀਰ–ਮੈਂ ਪੁੱਛਦਾਂ, ਜੇ ਕਿਸੇ ਨੇ ਮਿਹਨਤ ਕਰਕੇ ਚਾਰ ਪੈਸੇ ਕਮਾਕੇ ਚਾਰ ਤੋਲੇ ਸੋਨਾ ਖ਼ਰੀਦ ਲਿਆ, ਤਾਂ ਸਰਕਾਰ ਅਤੇ ਲੋਕਾਂ ਦੇ ਢਿੱਡੀਂ ਕਿਉਂ ਪੀੜ ਉੱਠਦੀ ਏ ?

ਮਲਾਵੀ–ਕਿਸੇ ਨੂੰ ਵੇਖ ਜੋ ਨਾ ਸੁਖਾਂਦੇ ਹੋਏ ।

ਧਰਮਵੀਰ–ਨਹੀਂ । ਸਰਕਾਰ ਕਹਿੰਦੀ ਏ ਸਾਡਾ ਹਲਵਾ ਮੰਡਾ ਚਲਦਾ ਰਹੇ, ਭੱਠ ਵਿੱਚ ਪੈਣ ਕਮਾਈ ਕਰਨ ਵਾਲੇ । (ਬਦਲ ਕੇ) ਅੱਗੋਂ ਰਤਾ ਧਿਆਨ ਨਾਲ ਰਿਹਾ ਕਰੋ ।

ਮਲਾਵੀ–ਮੈਂ ਤਾਂ ਬੜੇ ਧਿਆਨ ਨਾਲ ਰਹਿੰਦੀ ਹਾਂ । ਹਰ ਚੀਜ਼ ਜਿੰਦਰੇ ਵਿੱਚ ਰੱਖਦੀ ਹਾਂ । ਮੈਂ ਕਿਸੇ ਨੂੰ ਅੰਦਰ ਨਹੀਂ ਵੜਨ ਦਿੰਦੀ ।

ਧਰਮਵੀਰ–ਤੂੰ ਠੀਕ ਕਰਦੀ ਏਂ । ਅੱਜ ਕੱਲ ਲੋਕਾਂ ਦੀਆਂ ਨਜ਼ਰਾਂ ਤੋਂ ਬਚਣਾ ਹੀ ਚਾਹੀਦਾ ਏ । ਸ਼ੀਲਾ ਨੂੰ ਵੀ ਚੰਗੀ ਤਰ੍ਹਾਂ ਸਮਝਾ ਦੇ, ਗਹਿਣੇ ਪਾ ਕੇ ਬਾਹਰ ਨਾ ਜਾਇਆ ਕਰੇ ।

ਮਲਾਵੀ–ਉਹ ਤਾਂ ਅੱਗੇ ਹੀ ਗਹਿਣੇ ਪਾ ਕੇ ਬਾਹਰ ਨਹੀਂ ਨਿਕਲਦੀ ।

ਧਰਮਵੀਰ–ਤਾਂ ਤੇ ਬੜੀ ਸਿਆਣੀ ਏ ।

ਮਲਾਵੀ–ਸਿਆਣੀ ਕਿਉਂ ਨਾ ਹੋਵੇ, ਸਿਆਣੇ ਸਹੁਰੇ ਦੀ ਬਹੂ ਏ । ਉਹ ਗਹਿਣੇ ਪਾ ਕੇ ਇਸ ਕਰਕੇ ਨਹੀਂ ਬਾਹਰ ਨਿਕਲਦੀ, ਲੋਕ ਕਹਿੰਦੇ ਨੇ 'ਵੇਖੋ ਕਿਵੇਂ ਸੋਨੇ ਨਾਲ ਲੱਦੀ ਹੋਈ ਏ, ਖੋਰਿਆ ਕਿੱਥੋਂ ਚੁਰਾ ਕੇ ਲਿਆਉਂਦੇ ਸੋਨਾ ਇਹ ਵਿਉਪਾਰੀ' । ਕੋਈ ਕਹਿੰਦਾ ਏ 'ਸੋਨਾ ਕਿੱਥੇ ਏ । ਪਿੱਤਲ ਦੇ ਗਹਿਣੇ ਨੇ ।'

ਧਰਮਵੀਰ–ਅਫ਼ਸਰ ਅਪਾਣੀਆਂ ਜਨਾਨੀਆਂ ਦੇ ਸੋਨੇ ਦੇ ਗਹਿਣੇ ਪਿੱਤਲ ਦੇ ਦੱਸਦੇ ਨੇ ਤੇ ਸਾਡੇ ਭਾਵੇਂ ਪਿੱਤਲ ਦੇ ਹੋਣ ਸੋਨੇ ਦੇ ਕਹਿਕੇ ਛਾਪੇ ਮਾਰਦੇ ਨੇ । ਜ਼ੋਰਾਵਰ ਦਾ ਸਤੀਂ ਵੀਹੀਂ ਸੌ ।

ਮਲਾਵੀ–ਜ਼ੋਰਾਵਰ ਦਾ ਨਹੀਂ ਕੁਰਸੀ ਵਾਲੇ ਦਾ ।

ਧਰਮਵੀਰ--ਬਸ ਇਨ੍ਹਾਂ ਤੋਂ ਡਰਨਾ ਹੀ ਚਾਹੀਦੈ । ਤੂੰ ਸ਼ੀਲਾ ਨੂੰ ਵੀ ਪੱਕੀ ਕਰ ਦੇ ਤੇ ਲਾਲਾ ਜੀ ਨੂੰ ਵੀ । ਉਹ ਵੀ ਐਵੇਂ ਹਰ ਇੱਕ ਨੂੰ ਅੰਦਰ ਬਿਠਾ ਕੇ ਗਲੀਂ ਜੁੱਟ ਜਾਂਦੇ ਨੇ । ਇਨਕਮ ਟੈਕਸ ਵਾਲੇ ਕਈ ਸੁਆਂਗ ਧਾਰ ਕੇ ਆ ਵੜਦੇ ਨੇ ।

ਮਲਾਵੀ–ਠੀਕ ਏ । ਕੱਲ ਇੱਕ ਅਜੀਬ ਜਿਹਾ ਬਾਬੂ ਅੰਦਰ ਆ ਗਿਆ ਤੇ ਕਹਿਣ ਲੱਗਾ ਕਿ ਮੈਂ ਤੁਹਾਡਾ ਮੁੰਡਾ ਲਾਲ ਚੰਦ ਵੇਖਣ ਆਇਆਂ । ਮੇਰਾ ਹਾਸਾ ਨਿਕਲ ਗਿਆ ਤੇ ਕਿਹਾ, 'ਤੂੰ ਕਿਹੜੀ ਪਤਰੀ ਫੜਕੇ ਕੁੜੀ ਲਈ ਮੁੰਡਾ ਲੱਭਣ ਤੁਰ ਪਿਆ ਏਂ, ਲਾਲ ਚੰਦ ਦੇ ਤਾਂ ਤੇਰੇ ਵਰਗੇ ਦੋ ਜੁਆਕ ਨੇ ।'

ਧਰਮਵੀਰ–ਫੇਰ ।

ਮਲਾਵੀ–ਦੌੜ ਗਿਆ ਕੰਨ ਲਪੇਟ ਕੇ । ਮੈਂ ਅੰਦਰ ਹੀ ਨਹੀਂ ਵੜਨ ਦਿੱਤਾ । ਬਾਹਰੋਂ ਹੀ ਦੁੜਾ ਦਿੱਤਾ । ਸੋ ਤੁਸੀਂ ਚਿੰਤਾ ਨਾ ਕਰੋ ।

ਧਰਮਵੀਰ–ਅੱਛਾ ਮੈਂ ਤਿਆਰ ਹੋ ਕੇ ਰਾਮ ਚਰਨ ਨੂੰ ਮਿਲ ਆਵਾਂ ।(ਅੰਦਰ ਜਾਂਦਾ ਹੈ)

(ਮਲਾਵੀ ਸ਼ੀਲਾ ਨੂੰ ਆਵਾਜ਼ ਮਾਰਦੀ ਹੈ)

ਸ਼ੀਲਾ–(ਆਉਂਦੀ ਹੋਈ) ਕੀ ਗੱਲ ਏ ਮਾਤਾ ਜੀ ?

ਮਲਾਵੀ–ਕੀ ਕਰਦੀ ਸੈਂ ? ਮੈਂ ਐਨੀਆਂ ਆਵਾਜ਼ਾਂ ਮਾਰੀਆਂ ।

ਸ਼ੀਲਾ—ਮੈਂ ਸੁਰੇਸ਼ ਲਈ ਜਨਾਨੇ ਕੱਪੜੇ ਲਭਦੀ ਸਾਂ ।

ਮਲਾਵੀ–ਸੁਰੇਸ਼ ਲਈ ? ਪਰ ਕਿਉਂ ?

ਸ਼ੀਲਾ–ਅੱਜ ਉਸ ਨੇ ਆਪਣੇ ਕਾਲਜ ਵਿੱਚ ਹੋ ਰਹੇ ਨਾਟਕ ਵਿੱਚ ਕੁੜੀ ਦਾ ਪਾਰਟ ਕਰਨਾ ਏ ।

ਮਲਾਵੀ–ਫਿੱਟੇ ਮੂੰਹ, ਮੁੰਡਾ ਹੋ ਕੇ ਕੁੜੀ ਬਣਨ ਲੱਗਾ ਏ ।

ਸ਼ੀਲਾ–ਅੱਜ ਕੱਲ ਮੁੰਡਿਆਂ ਨੂੰ ਕੁੜੀਆਂ ਬਣਨ ਦਾ ਬੜਾ ਚਾਅ ਏ ।

ਮਲਾਵੀ–ਕਿਹੜੇ ਨਾਟਕ ਵਿੱਚ ਪਾਰਟ ਕਰਨਾ ਏਂ ?

ਸ਼ੀਲਾ–'ਦਾਜ ਇੱਕ ਲਾਹਨਤ ਏ' ।

ਮਲਾਵੀ–ਇਹ ਕੀ ਨਾਟਕ ਹੋਇਆ ? ਦਾਜ ਬਿਨਾਂ ਵਿਆਹ ਕਾਹਦਾ ? ਜਿਵੇਂ ਗਹਿਣਿਆਂ ਬਿਨਾਂ ਜ਼ਨਾਨੀ ਕਾਹਦੀ ਤੇ ਮੁੱਛਾਂ ਬਿਨਾਂ ਮਰਦ ਕਾਹਦਾ ? ਇਹ ਤਾਂ ਪੁੱਠੀ ਗੱਲ ਏ ।

ਸ਼ੀਲਾ–ਠੀਕ ਏ, ਕਦੀ ਲੋਕਾਂ ਨੇ ਪੁੱਠੀ ਗੱਲ ਵੀ ਕਰਨੀ ਹੁੰਦੀ ਏ । ਨਾਲੇ 'ਦਾਜ ਇੱਕ ਲਾਹਨਤ' ਨਾਟਕ ਵੇਖਕੇ ਕਿਹੜਾ ਕਿਸੇ ਦਾਜ ਲੈਣਾ ਬੰਦ ਕਰ ਦੇਣਾ ਏਂ । ਇਹ ਤਾਂ ਉਤਲਿਆਂ ਨੂੰ ਬੁੱਧੂ ਬਣਾਉਣ ਲਈ ਇੱਕ ਚਾਲ ਏ । ਸੁਰੇਸ਼ ਐਕਟਿੰਗ ਦਾ ਇਨਾਮ ਲੈ ਜਾਵੇਗਾ । ਹੈੱਡ ਮਾਸਟਰ ਉਦਘਾਟਣ ਕਰਨ ਵਾਲੇ ਨੂੰ ਖ਼ੁਸ਼ ਕਰਕੇ ਮੁੰਡਾ ਨੌਕਰ ਕਰਾ ਲਵੇਗਾ । ਮਹਿਮਾਨ ਮੁੱਖ ਮੰਤਰੀ ਨੂੰ ਖ਼ੁਸ਼ ਕਰ ਲਵੇਗਾ । ਨਾਟਕ ਖੇਡਕੇ ਸੁਰੇਸ਼ ਮੰਤਰੀਆਂ ਦੇ ਨਜ਼ਰੀਂ ਚੜ੍ਹ ਜਾਵੇਗਾ, ਚੰਗੀ ਨੌਕਰੀ ਲੈ ਲਵੇਗਾ । ਸਭ ਦਾ ਬੇੜਾ ਪਾਰ ਹੋ ਜਾਵੇਗਾ । ਦਾਜ ਉਂਝ ਹੀ ਸਭ ਦਿੰਦੇ ਤੇ ਲੈਂਦੇ ਰਹਿਣਗੇ ।

ਮਲਾਵੀ–ਫੇਰ ਜਮ ਜਮ ਖੇਡੇ ਨਾਟਕ, ਸਾਨੂੰ ਤਾਂ ਨਹੀਂ ਵਰਜੇਗਾ ਦਾਜ ਲੈਣੋਂ ।

ਸ਼ੀਲਾ–ਤੁਹਾਨੂੰ ਵਰਜੇਗਾ ਨਹੀਂ, ਬਹੁਤਾ ਦਾਜ ਲੈਣ ਦਾ ਦਾਅ ਦੱਸੇਗਾ । ਮੈਂ ਜਾਣਦੀ ਹਾਂ ਆਪਣੇ ਦਿਉਰ ਨੂੰ ।

ਮਲਾਵੀ–ਫੇਰ ਭਾਵੇਂ ਘਰੋਂ ਹੀ ਜ਼ਨਾਨੀ ਬਣਕੇ ਚਲਾ ਜਾਵੇ ਫੇਰ ਕੀ ਹਰਜ ਏ ।

ਸ਼ੀਲਾ–ਤੁਸੀਂ ਫ਼ਿਕਰ ਨਾ ਕਰੋ, ਮੈਂ ਇੱਥੋਂ ਹੀ ਅਸਲੀ ਲਾੜੀ ਬਣਾ ਕੇ ਭੇਜਾਂਗੀ । ਉੱਥੇ ਇਸ ਦਾ ਮੇਕਅਪ ਕੌਣ ਕਰੇਗਾ ।

(ਬਰਾਂਡੇ ਵਾਲੇ ਪਾਸੇ ਬੂਹਾ ਖੜਕਦਾ ਹੈ)

ਮਲਾਵੀ–ਕੌਣ ਏ ਸਵੇਰੇ ਸਵੇਰੇ ?

ਆਵਾਜ਼–ਬੂਹਾ ਖੋਲ੍ਹੋ ।

ਮਲਾਵੀ–ਵੇ ਨਾਂ ਤੇ ਦਸ । (ਬੂਹਾ ਜ਼ੋਰ ਦੀ ਖੜਕਦਾ ਹੈ)

ਆਵਾਜ਼–ਬੂਹਾ ਖੋਲ੍ਹੋ ।

ਮਲਾਵੀ–ਵੇ ਕਾਹਲੀ ਨਾ ਪਾਓ । ਮੈਂ ਭੇਜਦੀ ਹਾਂ ਸੇਠ ਨੂੰ ।

(ਸ਼ੀਲਾ ਤੇ ਮਲਾਵੀ ਅੰਦਰ ਜਾਂਦੀਆਂ ਹਨ । ਸੇਠ ਆਉਂਦਾ ਹੈ ਤੇ ਬੂਹਾ ਖੋਲ੍ਹਦਾ ਹੈ । ਆਈ. ਟੀ. ਓ. ਅੰਦਰ ਆਉਂਦਾ ਹੈ । ਉਸ ਦੇ ਨਾਲ ਦੋ

ਆਦਮੀ ਹਨ ।)

ਧਰਮਵੀਰ–ਆਓ ਜਨਾਬ ।

ਆਈ. ਟੀ. ਓ.–ਕੀ ਤੁਹਾਡਾ ਨਾਂ ਸੇਠ ਧਰਮਵੀਰ ਏ ?

ਧਰਮਵੀਰ–ਜੀ ।

ਆਈ. ਟੀ. ਓ.–ਕਦੋਂ ਦੇ ਇੱਥੇ ਰਹਿੰਦੇ ਹੋ ? ਕੀ ਕੰਮ ਕਰਦੇ ਹੋ ?

ਧਰਮਵੀਰ–ਚਾਲੀ ਕੁ ਸਾਲ ਤੋਂ ਇੱਥੇ ਰਹਿੰਦਾ ਹਾਂ ਤੇ ਮਾੜੀ ਜੇਹੀ ਥੋਕ ਕੱਪੜੇ ਦੀ ਦੁਕਾਨ ਕਰਦਾ ਹਾਂ ।

ਆਈ. ਟੀ. ਓ.–ਕੋਠੀ ਤਾਂ ਬਹੁਤ ਵਧੀਆ ਏ ।

ਧਰਮਵੀਰ–ਕਿਉਂ ਮਖ਼ੌਲ ਕਰਦੇ ਹੋ ਜਨਾਬ, ਇਹ ਕੋਠੀ ਨਹੀਂ, ਨਿੱਕਾ ਜਿਹਾ ਕੋਠਾ ਏ, ਗ਼ਰੀਬ ਖ਼ਾਨਾ ਏ, ਕੋਈ ਸੇਵਾ ਦੱਸੋ ।

ਆਈ. ਟੀ. ਓ.–(ਕਾਗ਼ਜ਼ ਅੱਗੇ ਕਰਦਾ ਹੋਇਆ) ਆਹ ਵੇਖੋ ।

ਧਰਮਵੀਰ–ਹੈਂ ?

ਆਈ. ਟੀ. ਓ.–ਅਸੀਂ ਤੁਹਾਡੀ ਤਲਾਸ਼ੀ ਲੈਣ ਆਏ ਹਾਂ ।

ਧਰਮਵੀਰ–ਤੁਸੀਂ ਇਨਕਮ ਟੈਕਸ ਦੇ ਮਹਿਕਮੇ ਦੇ ਹੋ ਤੇ ਗ਼ਰੀਬ ਦੇ ਘਰ ਛਾਪਾ ਮਾਰਨ ਆਏ ਹੋ ।

ਆਈ. ਟੀ. ਓ.–ਜੀ ।

ਧਰਮਵੀਰ–ਜੀ ਤੁਹਾਨੂੰ ਭੁਲੇਖਾ ਲੱਗਾ ਜਾਪਦਾ ਏ । ਕਿਸੇ ਵੈਰੀ ਨੇ ਗ਼ਲਤ ਸੂਹ ਦਿੱਤੀ ਏ । ਮੇਰੀ ਸਾਰੀ ਕਮਾਈ ਸੁੱਚੀ ਏ, ਦਸਾਂ ਨਹੁੰਆਂ ਦੀ ਏ ।

ਆਈ. ਟੀ. ਓ.–ਫੇਰ ਤੁਹਾਨੂੰ ਕਾਹਦਾ ਡਰ, ਝੂਠੀ ਸੂਹ ਦੇਣ ਵਾਲਾ ਆਪੇ ਡੰਨ ਭੁਗਤੇਗਾ ।

ਮਲਾਵੀ–(ਬੂਹੇ ਵਿੱਚੋਂ ਬਦਲਦੀ ਆਵਾਜ਼ ਵਿੱਚ) ਲਾਲਾ ਜੀ ਪਰਾਹੁਣਿਆਂ ਨੂੰ ਅੰਦਰ ਲੈ ਆਓ, ਬਾਹਰ ਕੀ ਕਚਹਿਰੀ ਲਾ ਬੈਠੇ ਹੋ । ਇਨ੍ਹਾਂ ਲਈ ਚਾਹ ਤੇ ਪਰੌਂਠੀ ਬਣਾਵਾਂ ਜਾਂ ਕਾਫ਼ੀ ਤੇ ਟੋਸਟ ।

ਧਰਮਵੀਰ–ਲਿਆਉਂਦਾ ਹਾਂ ਭਾਗਵਾਨੇ । ਚਲੋ ਜੀ ਅੰਦਰ ।

ਆਈ. ਟੀ. ਓ.–ਅੰਦਰ ਜਾਣ ਲਈ ਤਾਂ ਆਏ ਹਾਂ । ਸੇਫ਼ਾਂ ਤੇ ਲੌਕਰਾਂ ਦੀਆਂ ਚਾਬੀਆਂ ਦਿਓ ।

ਧਰਮਵੀਰ–ਸਾਡੇ ਗ਼ਰੀਬਾਂ ਕੋਲ ਸੇਫ਼ ਤੇ ਲੌਕਰ ਕਿੱਥੇ, ਲੋਹੇ ਦੀ ਇੱਕ ਸੰਦੂਕੜੀ ਏ । ਉਸ ਦੀ ਚਾਬੀ ਲਿਆ ਦਿੰਦਾ ਹਾਂ । ਤੁਸੀਂ ਬੈਠੋ । ਬਹੂ ਚਾਹ ਲਿਆਉਂਦੀ ਏ ।

ਆਈ. ਟੀ. ਓ.–ਵਾਹ, ਅਸੀ ਇੱਥੇ ਬੈਠੇ ਚਾਬੀਆਂ ਉਡੀਕੀਏ ਤੇ ਜਨਾਬ ਅੰਦਰੋਂ ਅੰਦਰੀਂ ਗੁਸਲਖ਼ਾਨੇ ਦੇ ਬਾਹਰਲੇ ਦਰਵਾਜ਼ੇ ਰਾਹੀਂ ਤੁਰਦੇ ਬਣਨ । ਅਸੀ ਕੱਚੀਆਂ ਗੋਲੀਆਂ ਨਹੀਂ ਖੇਡਿਆ ਕਰਦੇ । ਸੁਣਿਆ ।

ਧਰਮਵੀਰ–ਕੱਚੀਆਂ ਗੋਲੀਆਂ ਦਾ ਤਾਂ ਅੱਜ ਕੱਲ ਯੁਗ ਹੀ ਨਹੀਂ ਰਿਹਾ ਸਰਕਾਰ । ਅੱਛਾ ਨਰਾਜ਼ ਨਾ ਹੋਵੋ । ਆਓ ਅੰਦਰ ।

(ਧਰਮਵੀਰ, ਆਈ. ਟੀ. ਓ. ਤੇ ਉਸ ਦੇ ਸਾਥੀਆਂ ਨੂੰ ਖੱਬੇ ਬੂਹੇ ਰਾਹੀਂ ਅੰਦਰ ਲੈ ਜਾਂਦਾ ਹੈ । ਪਿਛਲੇ ਦਰਵਾਜ਼ੇ ਰਾਹੀਂ ਸ਼ੀਲਾ ਹੌਲੀ ਹੌਲੀ ਆਉਂਦੀ ਹੈ ਤੇ ਉਸ ਬੂਹੇ ਦਾ ਕੁੰਡਾ ਲਾ ਦਿੰਦੀ ਹੈ ਜਿਥੋਂ ਦੀ ਧਰਮਵੀਰ, ਆਈ.ਟੀ.ਓ. ਆਦਿ ਨੂੰ ਲੈ ਕੇ ਗਿਆ ਹੈ । ਮਲਾਵੀ ਕਿੰਨੇ ਸਾਰੇ ਗਹਿਣੇ ਲੈ ਕੇ ਪਿਛਲੇ ਬੂਹੇ ਰਾਹੀਂ ਆਉਂਦੀ ਹੈ ਤੇ ਇੱਕ ਨੁੱਕਰ ਵਿੱਚ ਬੈਠ ਜਾਂਦੀ ਹੈ ।)

ਮਲਾਵੀ–ਸ਼ੀਲਾ, ਝੱਟ ਪੱਟ ਗਹਿਣੇ ਪਾ ਲੈ ।

ਸ਼ੀਲਾ–ਐਨੇ ਕਿਵੇਂ ਪਾਵਾਂ ?

ਮਲਾਵੀ–ਉਂਝ ਕਿਵੇਂ ਬੱਚਣਗੇ ?

ਸ਼ੀਲਾ–ਜੇ ਹੱਥੋਂ ਲਾਹ ਲਏ ।

ਮਲਾਵੀ–ਹੱਥੋਂ ਕੋਈ ਨਹੀਂ ਲਾਹੁੰਦਾ ।

(ਮਲਾਵੀ, ਸ਼ੀਲਾ ਦੇ ਬਹੁਤ ਸਾਰੇ ਗਹਿਣੇ ਪਾ ਦਿੰਦੀ ਹੈ ।)

ਸ਼ੀਲਾ–ਮਾਤਾ ਜੀ ਬੁਹਤ ਭਾਰੇ ਨੇ । ਗਹਿਣਿਆਂ ਦੇ ਭਾਰ ਨਾਲ ਤਾਂ ਬਾਹਾਂ ਟੁੱਟਦੀਆਂ ਜਾਂਦੀਆਂ ਨੇ ।

ਮਲਾਵੀ–ਧੀਏ ! ਗਹਿਣਿਆਂ ਦਾ ਭਾਰ ਕਾਹਦਾ । ਜੇ ਕੋਈ ਪੁੱਛੇ ਤਾਂ ਕਹੀਂ ਸੱਜੀ ਬਾਂਹ ਦਾ ਪੇਕਿਆਂ ਦਾ ਗਹਿਣਾ ਤੇ ਖੱਬੀ ਬਾਂਹ ਦਾ ਸਹੁਰਿਆਂ ਦਾ । ਅੱਛਾ ਤੂੰ ਜਾਹ ਤੇ ਆਪਣੇ ਬਾਬੇ ਨੂੰ ਭੇਜ ਦੇਹ ।(ਸ਼ੀਲਾ ਪਿਛਲੇ ਦਰਵਾਜ਼ੇ ਰਾਹੀਂ ਜਾਂਦੀ ਹੈ । ਲਾਲਾ ਆਉਂਦਾ ਹੈ)

ਲਾਲਾ–ਕੀ ਗੱਲ, ਅੰਦਰ ਤਾਂ ਉਹ ਤਲਾਸ਼ੀ ਲੈ ਰਹੇ ਨੇ ।

ਮਲਾਵੀ–ਫੇਰ ਕੀ ਹੋਇਆ ਲੈ ਲੈਣ । ਤੁਸੀਂ ਆਹ ਗਹਿਣੇ ਪਾ ਲਓ ।

ਲਾਲਾ–ਮੈਂ ? ਮੈਂ ਗਹਿਣੇ ਪਾ ਲਵਾਂ ?

ਮਲਾਵੀ–ਹਾਂ ਤੁਸੀਂ । ਕੀ ਮਰਦ ਗਹਿਣੇ ਨਹੀਂ ਪਾਉਂਦੇ ? ਮਰਦ ਕੈਂਠਾ ਪਾਉਂਦੇ ਨੇ । ਨੱਤੀਆਂ ਪਾਉਂਦੇ ਨੇ । ਪਤਾ ਰਾਂਝਾ ਕਿੰਨਾ ਗਹਿਣਾ ਪਾਇਆ ਕਰਦਾ ਸੀ ?

ਲਾਲਾ–ਮੈਂ ਕੋਈ ਰਾਂਝਾ ਹਾਂ ।

ਮਲਾਵੀ–ਤੁਸੀਂ ਰਾਂਝੇ ਨਾਲੋਂ ਕਿਤੇ ਘੱਟ ਹੋ । ਨਾਲੇ ਆਪਣੇ ਪੁੱਤਰ ਦਾ ਧਨ ਬਚਾਉਣ ਲਈ ਗਹਿਣੇ ਪਾਉਣੇ ਨੇ ਤੁਸੀਂ. ਸ਼ੌਕੀਨੀ ਲਈ ਥੋੜ੍ਹ ਪਾਉਣੇ ਨੇ ।

ਲਾਲਾ–ਮੁੰਡੇ ਦੀ ਖ਼ਾਤਰ ਮੈਂ ਸਭ ਕੁਝ ਕਰਨ ਨੂੰ ਤਿਆਰ ਹਾਂ । ਰਾਂਝਾ ਵੀ ਬਣ ਸਕਦਾਂ, ਮਿਰਜ਼ਾ ਵੀ ਬਣ ਸਕਦਾਂ ਤੇ ਰਾਜਾ ਵੀ ।

ਮਲਾਵੀ–ਫੇਰ ਝੱਟ ਪੱਟ ਕਰੋ ।

(ਮਲਾਵੀ ਗਹਿਣੇ ਬੁੱਢੇ ਨੂੰ ਦਿੰਦੀ ਹੈ ਉਹ ਝੱਟ ਪੱਟ ਪਾਉਂਦਾ ਹੈ)

ਲਾਲਾ–ਹੁਣ ਠੀਕ ਏ ।

ਮਲਾਵੀ–ਬਾਲੀਆਂ ਵੀ ਪਾ ਲਓ ।

ਲਾਲਾ–ਇਹ ਕਿਵੇਂ ਪਾਵਾਂ ? ਇਹ ਕਿਤੇ ਨੱਤੀਆਂ ਨੇ, ਇਹ ਤਾਂ ਬਾਲੀਆਂ ਨੇ ।

ਮਲਾਵੀ–ਤੁਸੀਂ ਪਾਉਣ ਵਾਲੀ ਗੱਲ ਕਰੋ ।

(ਲਾਲਾ ਸਾਰੇ ਗਹਿਣੇ ਪਾ ਕੇ ਪਿਛਲੇ ਦਰਵਾਜ਼ੇ ਥਾਈਂ ਚਲਾ ਜਾਂਦਾ ਹੈ । ਗਹਿਣਿਆਂ ਵਾਲੀ ਪਟਾਰੀ ਲੈ ਜਾਂਦਾ ਹੈ । ਮਲਾਵੀ ਜਾਣ ਲੱਗਦੀ ਹੈ । ਜਾਣ ਲੱਗੀ ਉਸ ਬੂਹੇ ਦਾ ਕੁੰਡਾ ਹੌਲੀ ਜੇਹੀ ਖੋਲ੍ਹਦੀ ਹੈ ਜਿਧਰ ਦੀ ਆਈ. ਟੀ. ਓ. ਗਿਆ ਸੀ ਤੇ ਫੇਰ ਚਲੀ ਜਾਂਦੀ ਹੈ ।)

ਆਈ.ਟੀ.ਓ.–(ਬਾਹਰ ਆਉਂਦਾ ਹੋਇਆ) ਬੜਾ ਚਲਾਕ ਟੱਬਰ ਏ । ਜ਼ਨਾਨੀਆਂ ਵੀ ਬਹੁਤ ਚਲਾਕ ਨੇ ।

ਮਲਾਵੀ–(ਆਉਂਦੀ ਹੋਈ) ਤੁਸੀਂ ਐਵੇਂ ਬੁਰਾ ਭਲਾ ਕਹੀ ਜਾਂਦੇ ਹੋ । ਤੁਸੀਂ ਤਲਾਸ਼ੀ ਲੈਣ ਆਏ ਹੋ, ਲਓ ਤਲਾਸ਼ੀ । ਐਵੇਂ ਵਾਧੂ ਗੱਲਾਂ ਦਾ ਕੀ ਲਾਭ ।

ਆਈ. ਟੀ. ਓ.–ਅੱਗੇ ਤਾਂ ਤੁਹਾਡੇ ਐਨਾ ਗਹਿਣਾ ਨਹੀਂ ਸੀ,ਹੁਣ ਝੱਟ ਪੱਟ ਕਿਵੇਂ ਪਾ ਲਿਆ ।

ਮਲਾਵੀ–ਅੱਗੇ ਤੁਸੀਂ ਮੈਨੂੰ ਕੱਦ ਵੇਖਿਆ । ਕਹੋ ਤਾਂ ਲਾਹ ਦਿੰਦੀ ਹਾਂ ।

(ਲਾਹੁਣ ਲੱਗਦੀ ਹੈ)

ਆਈ. ਟੀ. ਓ.–ਲਾਹ ਨਾ ।

ਆਦਮੀ–(ਲਾਲੇ ਨੂੰ ਨਾਲ ਲਿਆਉਂਦਾ ਹੋਇਆ) ਵੇਖੋ ਹਜ਼ੂਰ ਨਵਾਂ ਲਾੜਾ, ਨਵਾਂ ਰਾਂਝਾ ।

ਆਈ. ਟੀ. ਓ.–ਬਾਬਾ ਜੀ ਤੁਸੀਂ ਵੀ ਸਵੇਰੇ ਸਵੇਰੇ ਗਹਿਣੇ ਪਾ ਲਏ ।

ਮਲਾਵੀ–ਭਾਈ ਤੂੰ ਕਿਹੜੇ ਟਾਪੂ ਤੋਂ ਆਇਆ, ਜਿਸ ਨੂੰ ਇਹ ਵੀ ਨਹੀਂ ਪਤਾ ਗਹਿਣੇ ਕਦ ਪਾਈਦੇ ਨੇ । ਗਹਿਣੇ ਸਵੇਰੇ ਅਸ਼ਨਾਨ ਕਰਕੇ ਪਾਈਦੇ ਨੇ ਤੇ ਰਾਤ ਨੂੰ ਲਾਹ ਕੇ ਸੌਂਈਦਾ ਏ ।

ਆਈ. ਟੀ. ਓ.–ਜ਼ਨਾਨੀਆਂ ਤਾਂ ਸਵੇਰੇ ਗਹਿਣੇ ਪਾਉਂਦੀਆਂ ਨੇ, ਪਰ ਬੁੱਢੇ ਨਹੀਂ ਗਹਿਣੇ ਪਾਉਂਦੇ ਵੇਖੇ ਕਦੀ ।

ਮਲਾਵੀ–ਕੀ ਬੁੱਢੇ ਨਹੀਂ ਗਹਿਣੇ ਪਾਉਂਦੇ ? ਮੇਰਾ ਸਹੁਰਾ ਖ਼ਾਨਦਾਨੀ ਸੇਠ ਏ । ਜਨਮ ਤੋਂ ਸੋਨੇ ਦੇ ਗਹਿਣੇ ਪਾਉਂਦਾ ਆਇਆ ਏ । ਐਵੇਂ ਨਹੀਂ ਅਸੀਂ ਸਾਲ ਦੀ ਉਮਰ ਵਿੱਚ ਘੋੜੇ ਵਰਗਾ । ਯਕੀਨ ਨਹੀਂ ਤਾਂ ਇਸ ਨਾਲ ਵੀਣੀ ਫੜ ਕੇ ਵੇਖ ਲੈ । ਜੁਆਨੀ ਵਿੱਚ ਤਾਂ ਮੇਰਾ ਸਹੁਰਾ ਦੱਸ–ਦੱਸ ਤੋਲੇ ਦੇ ਕੜੇ ਤੇ ਪੰਜ–ਪੰਜ ਤੋਲੇ ਦੀਆਂ ਨੱਤੀਆਂ ਪਾਇਆ ਕਰਦਾ ਸੀ । (ਨਿਹੋਰੇ ਨਾਲ) ਹੁਣ ਤਾਂ ਚੰਦਰਾ ਸੋਨਾ ਸਰਕਾਰ ਦੇ ਢਿੱਡ ਵਿੱਚ ਚਲਾ ਗਿਆ ਏ ।

ਆਈ. ਟੀ. ਓ.–(ਬੁੱਢੇ ਦੀਆਂ ਬਾਲੀਆਂ ਨੂੰ ਹੱਥ ਲਾ ਕੇ) ਇਹ ਨੱਤੀਆਂ ਕਿ ਬਾਲੀਆਂ।

ਮਲਾਵੀ–ਭਾਈ ਵੱਡਿਆ ਸੇਠਾਂ ਦੀਆਂ ਨੱਤੀਆਂ ਵੀ ਵੱਡੀਆਂ ਹੁੰਦੀਆਂ। ਮੇਰੀ ਸੱਸ ਦੀਆਂ ਡੰਡੀਆਂ ਤੇ ਮੇਰੇ ਸਹੁਰੇ ਦੀਆਂ ਨੱਤੀਆਂ ਇੱਕੋ ਜੇਹੀਆਂ ਹੁੰਦੀਆਂ ਸਨ। ਆਪਸ ਵਿੱਚ ਕਈ ਵਾਰੀ ਵਟਾ ਵੀ ਲਿਆ ਕਰਦੇ ਸਨ।

ਆਈ. ਟੀ. ਓ.–ਲਾਲਾ ਜੀ ਗਹਿਣੇ ਅੱਜ ਹੀ ਪਾਏ ਨੇ ਕਿ ਅੱਗੇ ਵੀ ਕਦੀ ਪਾਏ ਨੇ?

ਮਲਾਵੀ–ਦੱਸਿਆ ਹੈ ਸਭ ਕੁਝ। ਅੱਜ ਇਨ੍ਹਾਂ ਨੇ ਆਪਣੇ ਸਾਲੇ ਦੇ ਮੁੰਡੇ ਦੇ ਸਾਲੇ ਦੇ ਜੁਆਈ ਦੇ ਭਰਾ ਦੇ ਸ਼ਗਨ ਤੇ ਜਾਣਾ ਏਂ। ਏਸ ਲਈ ਵੱਡੀਆਂ ਨੱਤੀਆਂ ਪਾਈਆਂ। ਵੱਡੇ ਥਾਂ ਜੁ ਜਾਣਾ ਹੋਇਆ।

ਆਈ. ਟੀ. ਓ.–ਤੂੰ ਚੁੱਪ ਕਰ (ਲਾਲੇ ਵਲ) ਲਾਹ ਸਾਰੇ ਗਹਿਣੇ। (ਆਪਣੇ ਆਦਮੀ ਵੱਲ) ਇਸ ਦੇ ਸਾਰੇ ਗਹਿਣੇ ਵੇਖੋ। ਲਿਸਟ ਬਣਾਓ। ਇਸ ਦੀ ਫ਼ੋਟੋ ਲਾਹੋ। (ਆਦਮੀ ਲਿਸਟ ਬਣਾਉਂਦੇ ਹਨ। ਫ਼ੋਟੋ ਲੈਂਦੇ ਹਨ)

ਮਲਾਵੀ–ਲਾਲਾ ਜੀ ਦੀ ਫ਼ੋਟੋ ਅਖਬਾਰ ਵਿੱਚ ਭੇਜਣੀ ਏਂ, ਜਾਂ ਕਿਸੇ ਕੁੜੀ ਵਾਲੇ ਨੂੰ ਦੇਣੀ ਏਂ।

ਆਈ. ਟੀ. ਓ.–ਕਿਤੇ ਤਾਂ ਭੇਜਾਂਗੇ ਹੀ ਨਾ।

(ਆਦਮੀ ਲਾਲੇ ਦੇ ਸਾਰੇ ਗਹਿਣੇ ਲੁਹਾ ਲੈਂਦਾ ਹੈ। ਲਾਲਾ ਅੰਦਰ ਚਲਾ ਜਾਂਦਾ ਹੈ। ਸ਼ੀਲਾ ਨੂੰ ਦੂਜਾ ਆਦਮੀ ਲਿਆਉਂਦਾ ਹੈ।)

ਦੂਜਾ ਆਦਮੀ–ਵੇਖੋ ਜੀ ਇਸ ਦੀਆਂ ਬਾਹਾਂ ਕਿਵੇਂ ਸੋਨੇ ਦੇ ਗਹਿਣਿਆਂ ਨਾਲ ਭਰੀਆਂ ਪਈਆਂ ਨੇ। ਪਤਾ ਨਹੀਂ ਝੱਟ ਪੱਟ ਐਨਾ ਗਹਿਣਾ ਕਿਵੇਂ ਪਾ ਲਿਆ?

ਮਲਾਵੀ–ਵੇ ਤੇਰੇ ਢਿੱਡ ਕਿਉਂ ਪੀੜ ਹੁੰਦੀ ਏ। ਤੇਰੀ ਰੰਨ ਦਾ ਤਾਂ ਨਹੀਂ ਲਾਹ ਕੇ ਪਾਇਆ। ਆਪਣੇ ਘਰੋਂ ਪਾਇਆ ਏ। ਆਪਣਾ ਗਹਿਣਾ ਪਾਉਣ ਵਿੱਚ ਕਿਹੜਾ ਚਿਰ ਲਗਦਾ ਏ। ਇੱਕ ਪਾਸੇ ਪੇਕਿਆਂ ਦਾ ਏ, ਦੂਜੇ ਪਾਸੇ ਸਹੁਰਿਆਂ ਦਾ।

ਆਈ. ਟੀ. ਓ.–ਮਾਈ ਤੂੰ ਚੁੱਪ ਕਰ, ਵਹੁਟੀ ਨੂੰ ਦੱਸਣ ਦੇਹ।

ਮਲਾਵੀ–ਤੁਹਾਨੂੰ ਧੀਆਂ ਭੈਣਾਂ ਨਾਲ ਇਉਂ ਗੱਲਾਂ ਕਰਦਿਆਂ ਸ਼ਰਮ ਨਹੀਂ ਆਉਂਦੀ?

ਆਈ.ਟੀ.ਓ.–ਤੁਹਾਨੂੰ ਵਾਧੂ ਗਹਿਣਾ ਪਾਉਂਦਿਆਂ ਸ਼ਰਮ ਨਹੀਂ ਆਉਂਦੀ?

ਮਲਾਵੀ–ਵੇ ਵਾਧੂ ਕਿਵੇਂ ਏ। ਸਾਰਾ ਆਪਣਾ ਏ। ਘਰ ਦਾ ਏ। ਵਿਆਹ ਦਾ ਏ।

ਆਈ. ਟੀ. ਓ.–ਮਾਈ ਅਸੀਂ ਸਭ ਕੁਝ ਜਾਣਦੇ ਹਾਂ।

ਮਲਾਵੀ–ਭਾਈ ਅਸੀਂ ਵੀ ਸਭ ਕੁਝ ਜਾਣਦੇ ਹਾਂ। ਤੁਹਾਡੇ ਬੂਟਾਂ ਨੂੰ। ਤੁਹਾਡੇ ਸੂਟਾਂ ਨੂੰ। ਸਕੂਟਰਾਂ ਨੂੰ। ਕਾਰਾਂ ਨੂੰ, ਵਿਹਾਰਾਂ ਨੂੰ।

ਆਈ. ਟੀ. ਓ.–ਜਮ ਜਮ ਜਾਣੋ, ਪਰ ਠੀਕ ਠੀਕ ਦੱਸੋ।

ਮਲਾਵੀ–ਮੈਂ ਕੋਈ ਝੂਠ ਬੋਲਦੀ ਆਂ। ਇਹ ਸਹੇਲੀ ਦੇ ਮੁੰਡੇ ਦੇ ਛੁਹਾਰੇ ਤੇ ਚਲੀ ਏ।

ਅੰਦਰੋਂ ਆਵਾਜ਼–ਇਨ੍ਹਾਂ ਦਾ ਛੋਟਾ ਮੁੰਡਾ ਨਹੀਂ ਲਭਦਾ, ਸ਼ਾਇਦ ਹੁੰਡੀਆਂ ਤੇ ਚਾਬੀਆਂ ਲੈ ਕੇ ਖਿਸਕ ਗਿਆ ਏ ।

ਆਈ. ਟੀ. ਓ.–ਇਸ ਬਹੂ ਦੀ ਫ਼ੋਟੋ ਲਓ ।

ਮਲਾਵੀ–ਖ਼ਬਰਦਾਰ ਜੇ ਇਸ ਦੀ ਫ਼ੋਟੋ ਲਈ ।

ਆਈ. ਟੀ. ਓ.–ਨਹੀਂ ਲੈਂਦੇ । (ਆਦਮੀ ਨੂੰ) ਸ਼ੀਲਾ ਦੇ ਗਹਿਣਿਆਂ ਦੀ ਲਿਸਟ ਬਣਾਓ । (ਕੜਕ ਕੇ) ਤੁਸੀਂ ਦੋਵੇਂ ਗਹਿਣੇ ਲਾਹ ਦਿਓ ।

ਮਲਾਵੀ–ਕਿਉਂ ?

ਆਈ. ਟੀ. ਓ.–ਸਰਕਾਰ ਨੇ ਵੇਖਣੇ ਨੇ ।

ਮਲਾਵੀ–ਅਸੀਂ ਨਹੀਂ ਲਾਹੁੰਦੀਆਂ । ਤੁਸੀਂ ਚੋਰ ਹੋ, ਮੋੜਨੇ ਨਹੀਂ ।

ਆਈ. ਟੀ. ਓ.–ਤੁਸੀਂ ਲਿਸਟ ਲੈ ਲਓ । ਇਹ ਸਾਰੇ ਮੋੜ ਦਿਆਂਗੇ ।

(ਦੋਵੇਂ ਗਹਿਣੇ ਲਾਹ ਦਿੰਦੀਆਂ ਹਨ ਤੇ ਆਈ. ਟੀ. ਓ. ਢੇਰੀ ਬਣਾ ਲੈਂਦਾ ਹੈ ।)

ਅੰਦਰੋਂ–ਨਾ ਸੁਰੇਸ਼ ਲੱਭਦਾ ਏ, ਨਾ ਭੈਣ ਦੀ ਨੂੰਹ । ਹੁਣ ਕੀ ਬਣੇਗਾ ਗਹਿਣਿਆਂ ਨਾਲ ਲਦੀ ਨੂੰਹ ਦਾ ?

ਆਈ. ਟੀ. ਓ.–ਤੁਸੀਂ ਬੜੇ ਚਲਾਕ ਹੋ, ਲਕੋ ਦਿੱਤੀ ਹੋਣੀ ਏਂ ।

ਧਰਮਵੀਰ–(ਆਉਂਦਾ ਹੋਇਆ) ਸੁਰੇਸ਼ ਨਹੀਂ ਲੱਭਦਾ ।

ਮਲਾਵੀ–ਤੁਸੀਂ ਖੜੇ ਕੀ ਕਰਦੇ ਹੋ, ਮੁੰਡੇ ਦਾ ਪਤਾ ਕਰੋ । ਬਹੂ ਦਾ ਪਤਾ ਕਰੋ । ਬੀਬੀ ਕੀ ਕਹੇਗੀ ਜੇ ਬਹੂ ਨੂੰ ਔਹੁਰੀ ਸਹੁਰੀ ਹੋ ਗਈ ? ਗਹਿਣੇ ਤਾਂ ਲੋਕ ਅੱਜ ਕੱਲ ਸਰੇ ਬਜ਼ਾਰ ਲਾਹ ਲੈਂਦੇ ਨੇ ।

ਧਰਮਵੀਰ–ਇੱਕਲੀ ਤਾਂ ਨਹੀਂ ਚਲੀ ਗਈ ਗੁਪਾਲ ਨਗਰ । ਸ਼ੀਲਾ ਪਤਾ ਤਾਂ ਕਰ ।

(ਸ਼ੀਲਾ ਜਾਂਦੀ ਹੈ)

ਮਲਾਵੀ–ਇਕੱਲੀ ਉਸ ਕਿੱਥੇ ਜਾਣਾ ਸੀ । ਤੁਸੀਂ ਜਾ ਕੇ ਟੈਲੀਫ਼ੂਨ ਕਰਕੇ ਪਤਾ ਕਰੋ ।

ਧਰਮਵੀਰ–ਕਰਦਾਂ ਪਤਾ । (ਜਾਣ ਲਗਦਾ ਹੈ)

ਆਈ. ਟੀ. ਓ.–ਤੁਸੀਂ ਨਹੀਂ ਜਾ ਸਕਦੇ । ਪੁਲਸ ਆ ਰਹੀ ਏ । ਤੁਸੀਂ ਉਸ ਨਾਲ ਦੋ ਗੱਲਾਂ ਕਰਕੇ ਜਾਇਓ ।

ਧਰਮਵੀਰ–ਪੁਲੀਸ ।

ਆਈ. ਟੀ. ਓ.–ਹਾਂ ਪੁਲੀਸ । ਉਹ ਤੁਹਾਡੇ ਨਾਟਕ ਜਾਣਦੀ ਏ ।

ਅੰਦਰ–ਛੋਟੀ ਨੂੰਹ ਲੱਭ ਪਈ ।

(ਇੱਕ ਬਹੁਤ ਸੋਹਣੀ ਕੁੜੀ ਬਹੁਤ ਸਾਰੇ ਗਹਿਣੇ ਪਾਈ ਤੇ ਬਨਾਰਸੀ ਸਾੜ੍ਹੀ ਲਾਈ ਆਉਂਦੀ ਹੈ । ਆਈ. ਟੀ. ਓ. ਉਸ ਨੂੰ ਬਹੁਤ ਗ਼ੌਰ ਨਾਲ ਦੇਖਦਾ ਹੈ ।)

ਮਲਾਵੀ–ਤੁਸੀਂ ਬਹੂ ਨੂੰ ਕਿਵੇਂ ਦੇਖਦੇ ਹੋ ? ਭਾਈ ਪਰਾਈ ਧੀ ਭੈਣ ਨੂੰ ਇਉਂ ਨਹੀਂ

ਦੇਖੀਦਾ ।

ਆਈ. ਟੀ. ਓ.–ਇਹ ਧੀ ਧਿਆਣੀ ਹੈ ਹੀ ਨਹੀਂ ।

ਮਲਾਵੀ–ਹੋਰ ਕੀ ਏ ?

ਆਈ. ਟੀ. ਓ.–ਹੁਣੇ ਦੱਸਦੇ ਹਾਂ ।

ਮਲਾਵੀ–ਤੁਹਾਨੂੰ ਘੁੰਡ ਕੱਢਣ ਕਰਕੇ ਅਜੀਬ ਲਗਦੀ ਹੈ । ਤੁਹਾਡੀਆਂ ਤੀਵੀਆਂ ਜੋ ਨਾ ਕਰਦੀਆਂ ਹੋਈਆਂ ਪੱਲਾ । ਇਹ ਚੰਗੇ ਘਰ ਦੀ ਨੂੰਹ ਏ, ਚੰਗੇ ਘਰ ਦੀ ਧੀ ਏ, ਏਸ ਤਾਂ ਪਲਾ ਕਰਨਾ ਹੀ ਹੋਇਆ ।

ਆਈ. ਟੀ. ਓ.–ਮਾਈ ਚੁੱਪ ਕਰ ਤੂੰ ।

ਮਲਾਵੀ–ਮੈਂ ਤਾਂ ਕੁੜੀ ਦਾ ਸੁਭਾਓ ਦੱਸਿਆ, ਇਸ ਵਿੱਚ ਤੱਤੇ ਹੋਣ ਦੀ ਕਿਹੜੀ ਗੱਲ ਏ ?

ਆਈ. ਟੀ. ਓ.–(ਵਹੁਟੀ ਵੱਲ) ਬੇਟਾ ਤੂੰ ਦੱਸ ।

(ਸੁਰੇਸ਼ ਚੁਪ ਰਹਿੰਦਾ ਹੈ)

ਮਲਾਵੀ–ਜ਼ਨਾਨੀਆਂ ਤੋਂ ਪੁੱਛ ਗਿੱਛ ਕਰਨ ਲਈ ਜ਼ਨਾਨੀਆਂ ਰੱਖਿਆ ਕਰੋ ।

ਆਈ. ਟੀ. ਓ.–ਜ਼ਨਾਨਾ ਪੁਲਸ ਵੀ ਆ ਜਾਂਦੀ ਏ । ਕਾਹਲੀ ਨਾ ਪੈ ।

(ਤਰਲੋਕ ਪਹਿਲਾਂ ਬਾਹਰੋਂ ਸੁਰੇਸ਼ ਨੂੰ ਆਵਾਜ਼ ਮਾਰਦਾ ਹੈ ਤੇ ਫੇਰ ਅੰਦਰ ਆ ਜਾਂਦਾ ਹੈ ।)

ਤਰਲੋਕ–ਉਏ ਸੁਰੇਸ਼ ਤੂੰ ਅਜੇ ਅੰਦਰ ਹੀ ਵੜਿਆ ਹੋਇਆ ਏਂ । ਉਧਰ ਕੁੜੀਆਂ ਗਿੱਧੇ ਲਈ ਗਹਿਣੇ ਉਡੀਕਦੀਆਂ ਨੇ ।(ਆਈ. ਟੀ. ਓ. ਵੱਲ ਵੇਖਕੇ) ਇਹ ਪਰਾਹੁਣੇ ਕਿਵੇਂ ਫਿਰਦੇ ਨੇ, ਕਿਤੇ ਸੁਰੇਸ਼ ਦਾ ਤੋਪਾ ਭਰਨ ਤਾਂ ਨਹੀਂ ਆਏ ?

ਮਲਾਵੀ–ਨਹੀਂ ਕਾਕਾ, ਇਹ ਤਾਂ ਸਰਕਾਰੀ ਅਫ਼ਸਰ ਨੇ ।

ਤਰਲੋਕ–ਸੁਰੇਸ਼ ਕਿੱਥੇ ਏ ?

ਮਲਾਵੀ–ਉਹ ਤਾਂ ਕਦੋਂ ਦਾ ਘਰੋਂ ਗਿਆ ਹੋਇਆ ਏ ।

ਤਰਲੋਕ–ਉੱਥੇ ਤਾਂ ਅਪੜਿਆ ਨਹੀਂ । ਕਿੱਥੇ ਚਲਾ ਗਿਆ ? ਮੈਂ ਤਾਂ ਉਡੀਕ ਉਡੀਕ ਕੇ ਆਇਆ ਹਾਂ । ਗਹਿਣੇ ਤਾਂ ਸ਼ਾਇਦ ਉਸ ਨੇ ਕੱਲ ਲੈ ਆਂਦੇ ਸਨ । ਇਹ ਬਣੀ ਤਣੀ ਬੁੱਤ ਵਰਗੀ ਮੁਟਿਆਰ ਕੌਣ ਏ ?

ਮਲਾਵੀ–ਮੇਰੀ ਭਾਜਣ ਦੀ ਨੂੰਹ ਏ । ਵਿੱਚਾਰੀ ਆਪਣੇ ਪੇਕਿਆਂ ਨੂੰ ਚਲੀ ਸੀ ਇਨ੍ਹਾਂ ਅਫ਼ਸਰਾਂ ਨੇ ਰੋਕ ਲਈ ।

ਤਰਲੋਕ–ਇਨਸਪੈਕਟਰ ਸਾਹਿਬ ਫੇਰ ਇਹ ਤਾਂ ਮਾੜੀ ਗੱਲ ਏ ।

ਆਈ. ਟੀ. ਓ.–ਠੀਕ ਤਾਂ ਇੱਥੇ ਕੁਝ ਵੀ ਨਹੀਂ । ਤੂੰ ਇਸ ਘਰ ਦਾ ਜਾਣੂੰ ਏਂ ?

ਤਰਲੋਕ–ਮੈਂ ਕੇਵਲ ਇੱਕੋ ਬੰਦੇ ਸੁਰੇਸ਼ ਨੂੰ ਜਾਣਦਾ ਹਾਂ । ਉਹ ਮੇਰਾ ਜਮਾਤੀ ਏ । ਉਹ ਅੱਜ ਨਾਟਕ ਵਿੱਚ ਕੁੜੀ ਦਾ ਪਾਰਟ ਕਰ ਰਿਹਾ ਏ । ਮੈਂ ਉਸ ਨੂੰ ਲੈਣ

ਆਇਆ ਹਾਂ। ਸਾਰਾ ਝੂਠਾ ਗਹਿਣਾ ਈ ਉਸ ਕੋਲ ਏ।

ਆਈ. ਟੀ. ਓ.–ਫੇਰ ਜੇ ਮੈਂ ਸੱਚ ਆਖਾਂ, ਤਾਂ ਤੂੰ ਬੁਰਾ ਨਾ ਮਨਾਈਂ। (ਬਦਲ ਕੇ) ਇਹ ਤੇਰਾ ਜਮਾਤੀ ਸੁਰੇਸ਼ ਏ। ਇਹ ਕੁੜੀ ਨਹੀਂ ਸੁਰੇਸ਼ ਏ।

ਤਰਲੋਕ–(ਸੁਰੇਸ ਦੀ ਚੁਨੀ ਲਾਹੁੰਦਾ ਹੋਇਆ) ਹੈਂ! ਸੁਰੇਸ਼ ਤੂੰ ਇੱਥੋਂ ਹੀ ਕੁੜੀ ਬਣ ਕੇ ਚਲਿਆ ਏਂ, ਪਰ ਐਨੇ ਗਹਿਣੇ ਕਿਉਂ ਪਾਏ ਨੇ ?

ਆਈ. ਟੀ. ਓ.–ਸਾਨੂੰ ਬੁੱਧੂ ਬਣਾ ਰਹੇ ਹਨ। ਅਸੀਂ ਛਾਪਾ ਮਾਰਿਆ। ਇਨ੍ਹਾਂ ਨੇ ਗਹਿਣੇ ਬਚਾਉਣ ਲਈ ਸਾਰੇ ਗਹਿਣੇ ਸੁਰੇਸ਼ ਨੂੰ ਪੁਆ ਕੇ ਉਸ ਨੂੰ ਕੁੜੀ ਬਣਾ ਕੇ ਬਾਹਰ ਭੇਜਣਾ ਚਾਹਿਆ ਸੀ, ਪਰ ਇਨ੍ਹਾਂ ਦਾ ਦਾਅ ਨਾ ਚਲਿਆ।

ਤਰਲੋਕ–ਉਏ ਸੁਰੇਸ਼ ਇਹ ਕੀ ? ਮੈਂ ਕੀ ਸੁਣ ਰਿਹਾ ਹਾਂ। ਤੂੰ ਤਾਂ ਦੇਸ਼ ਦਾ ਕੱਖ ਕੱਖ ਬਚਾਉਣ ਦਾ ਫ਼ੈਸਲਾ ਕੀਤਾ ਸੀ।

ਆਈ. ਟੀ. ਓ.–ਇਹ ਤਾਂ ਚੋਰ ਬਾਜ਼ਾਰੀਆਂ ਨੂੰ ਬਚਾਕੇ ਦੇਸ਼ ਨਾਲ ਧਰੋਹ ਕਰ ਰਿਹਾ ਏ।

ਤਰਲੋਕ–ਸੁਰੇਸ਼ ਤੂੰ ਕਹਿੰਦਾ ਕੁਝ ਏਂ ਕਰਦਾ ਕੁਝ ਏਂ। ਜੇ ਜੁਆਨਾਂ ਦੀ ਕਹਿਣੀ ਕਰਨੀ ਵਿੱਚ ਕੁਮੇਲ ਹੋਵੇਗਾ, ਤਾਂ ਦੇਸ਼ ਦਾ ਕੀ ਬਣੂੰ ?

ਮਲਾਵੀ–ਤਰਲੋਕ ਤੂੰ ਐਵੇਂ ਜਭਲੀਆਂ ਨਾ ਮਾਰ। ਉਹ ਤਾਂ ਕੁੜੀ ਬਣ ਕੇ ਘਰੋਂ ਚਲਿਆ ਸੀ ਤੇ ਕੁੜੀ ਵਾਂਗ ਐਕਟਿੰਗ ਕਰਕੇ ਵੇਖ ਰਿਹਾ ਸੀ। ਤੇ ਕਹਿੰਦਾ ਸੀ ਜੇ ਮੈਂ ਇੱਥੇ ਦਿਨੇ ਨਾ ਪਛਾਣਿਆ ਗਿਆ ਤਾਂ ਨਾਟਕ ਵਿੱਚ ਤਾਂ ਤਬਾਹੀ ਕਰ ਦਿਆਂਗਾ। ਕਿਸੇ ਨਾਲ ਧੋਖਾ ਨਹੀਂ ਸੀ ਕਰ ਰਿਹਾ। ਤੂੰ ਐਵੇਂ ਗੱਲ ਨਾ ਵਧਾਈ ਜਾ।

ਆਈ. ਟੀ. ਓ.–ਮਾਈ ਤੂੰ ਐਵੇਂ ਪੋਚੇ ਨਾ ਪਾ।

ਮਲਾਵੀ–ਲੈ ਮੈਂ ਪੋਚੇ ਕਾਹਨੂੰ ਪਾਉਣੇ ਨੇ।

ਤਰਲੋਕ–ਸੁਰੇਸ਼ ਤੂੰ ਬਣ ਇੱਥੇ ਵਹੁਟੀ ਤੇ ਬਚਾਅ ਮਾਪਿਆਂ ਦਾ ਕਾਲਾ ਧਨ। (ਜਾਣ ਲਗਦਾ ਹੈ)

(ਸੁਰੇਸ਼ ਸਾਰੇ ਗਹਿਣੇ ਲਾਹ ਕੇ ਢੇਰੀ ਕਰ ਦਿੰਦਾ ਹੈ। ਅੰਗੀ ਲਾਹੁੰਦਾ ਹੈ ਤੇ ਵਿੱਚੋਂ ਹਜ਼ਾਰ ਹਜ਼ਾਰ ਦੇ ਨੋਟਾਂ ਦੀਆਂ ਥਹੀਆਂ ਕੱਢ ਕੇ ਢੇਰੀ ਕਰਦਾ ਹੈ। ਆਪਣੇ ਦੁਆਲਿਉਂ ਪੇਟੀ ਖੋਲ੍ਹਦਾ ਹੈ, ਜਿਸ ਨਾਲ ਕਈ ਲਾਕਰਾਂ ਦੀਆਂ ਚਾਬੀਆਂ ਹਨ।)

(ਗਹਿਣੀਆਂ ਦੀਆ ਦੋ ਢੇਰੀਆਂ ਹਨ। ਇੱਕ ਵਿੱਚ ਸ਼ੀਲਾ, ਮਲਾਵੀ ਤੇ ਲਾਲੇ ਦੇ ਗਹਿਣੇ ਹਨ ਤੇ ਦੂਜੀ ਵਿੱਚ ਸੁਰੇਸ਼ ਦੇ ਲਾਹੇ ਗਹਿਣੇ।)

ਆਦਮੀ–(ਗੋਹ ਨਾਲ ਵੇਖਕੇ) ਪਹਿਲੀ ਢੇਰੀ ਦੇ ਤਾਂ ਨਕਲੀ ਨੇ ਤੇ ਦੂਜੀ ਦੇ ਅਸਲੀ।

ਆਈ. ਟੀ. ਓ.–ਇਹ ਅਸਲੀ ਗਹਿਣੇ ਮੁੰਡੇ ਦੇ ਪਾਕੇ ਬਾਹਰ ਭੇਜਣਾ ਚਾਹੁੰਦੇ ਸਨ ਤੇ ਨਕਲੀ ਸਾਡੇ ਹਵਾਲੇ ਕਰਨਾ ਚਾਹੁੰਦੇ ਸਨ, ਪਰ ਇਨ੍ਹਾਂ ਦਾ ਦਾਅ ਨਹੀਂ

ਲੱਗਾ । ਬੁੱਢੀ ਦੀ ਚਲਾਕੀ ਚਲੀ ਨਹੀਂ ।

ਮਲਾਵੀ–ਤਰਲੋਕ ਤੇਰਾ ਕੱਖ ਨਾ ਰਹੇ । ਤੂੰ ਆ ਕੇ ਸਾਡਾ ਘਰ ਉਜਾੜ ਦਿੱਤਾ ।

ਧਰਮਵੀਰ–(ਗਹਿਣੇ, ਚਾਬੀਆਂ ਵੇਖਕੇ) ਤੇਰਾ ਕੱਖ ਨਾ ਰਹੇ ਸੁਰੇਸ਼, ਜਾਂ ਦਫ਼ਾ ਹੋ ਜਾਹ ਕਾਲੇ ਮੂੰਹ ਵਾਲਿਆ ।

ਮਲਾਵੀ–ਮਰ ਜਾਣੇ ਤਰਲੋਕ ਨੇ ਬੇੜਾ ਗ਼ਰਕ ਕੀਤਾ ਨਹੀਂ ਤਾਂ ਸਭ ਕੁਝ ਬਚ ਗਿਆ ਸੀ ।

ਤਰਲੋਕ–ਸਾਡਾ ਭਾਵੇਂ ਕੱਖ ਨਾ ਰਹੇ, ਪਰ ਦੇਸ਼ ਦਾ ਕੱਖ ਕੱਖ ਜ਼ਰੂਰ ਬੱਚ ਜਾਵੇ ।

ਮਲਾਵੀ–ਤੁਹਾਡਾ ਬੇੜਾ ਗ਼ਰਕ ਹੋਵੇ, ਸਾਡੀ ਜਨਮਾਂ ਦੀ ਕਮਾਈ ਸੁਆਹ ਕਰ ਦਿੱਤੀ ।
(ਮਲਾਵੀ ਪਿੱਟਣ ਲੱਗ ਪੈਂਦੀ ਹੈ)

ਆਈ. ਟੀ. ਓ.–(ਤਰਲੋਕ ਵੱਲ) ਕਾਕਾ ਤੇਰੇ ਵਰਗੇ ਹੀ ਨੌਜੁਆਨ ਦੇਸ਼ ਨੂੰ ਬਚਾਅ ਸਕਦੇ ਨੇ । ਇਸ ਬੁੱਢੇ ਨੇ ਤਾਂ ਸੁਰੇਸ਼ ਵਰਗੇ ਨੂੰ ਵੀ ਕਾਲੇ ਧੰਦੇ ਦਾ ਭਾਈਵਾਲ ਬਣਾ ਲਿਆ ਸੀ ।

ਤਰਲੋਕ–ਗਿੱਦੇ ਦੇ ਨਕਲੀ ਗਹਿਣੇ ਤਾਂ ਦੇ ਦਿਓ ।

ਆਈ. ਟੀ. ਓ.–ਤੁਸੀਂ ਚਲੋ, ਅਸੀਂ ਵਿਖਾ ਕੇ ਉਥੇ ਪਹੁੰਚਾ ਦਿੰਦੇ ਹਾਂ ।
(ਸੁਰੇਸ਼ ਤੇ ਤਰਲੋਕ ਜਾਂਦੇ ਹਨ । ਮਲਾਵੀ ਪਿਟਦੀ ਹੈ ।) ਪਰਦਾ

## ਅਭਿਆਸ

1. ਦੱਸੋ–1. ਏਸ ਨਾਟਕ ਵਿੱਚ ਕਿੰਨੇ ਪਾਤਰ ਹਨ ਤੇ ਉਨ੍ਹਾਂ ਦੇ ਨਾਂ ਕੀ ਕੀ ਹਨ ?
   2. ਧਰਮਵੀਰ ਕਿਉਂ ਉਦਾਸ ਸੀ ?
   3. ਸੁਪਨੇ ਭੈੜੇ ਕਿਉਂ ਆਉਂਦੇ ਹਨ ?
   4. ਅੱਜ ਗਹਿਣੇ ਪਾਕੇ ਬਾਹਰ ਨਿਕਲਣ ਵਾਲੀ ਜ਼ਨਾਨੀ ਨੂੰ ਲੋਕ ਕੀ ਕਹਿੰਦੇ ਹਨ ?
   5. ਸੁਰੇਸ਼ ਕਿਹੜੇ ਨਾਟਕ ਵਿੱਚ ਭਾਗ ਲੈ ਰਿਹਾ ਹੈ ?
   6. ਧਰਮਵੀਰ ਦੀ ਤਲਾਸ਼ੀ ਲੈਣ ਕੌਣ ਆਇਆ ?
   7. ਮਲਾਵੀ, ਸ਼ੀਲਾ ਦੇ ਕੀ ਪਾਉਂਦੀ ਹੈ ?
   8. ਨੱਤੀਆਂ ਦੀ ਥਾਂ ਲਾਲਾ ਕੀ ਪਾਉਂਦਾ ਹੈ ?
   9. ਲਾੜੀ ਬਣਕੇ ਕੌਣ ਘਰੋਂ ਜਾਣ ਲੱਗਦਾ ਹੈ ?
   10. ਸੁਰੇਸ਼ ਦੇ ਉਪਰੋਂ ਕੱਪੜਾ ਕੌਣ ਲਾਹੁੰਦਾ ਹੈ ?
   11. ਝੂਠੇ ਗਹਿਣੇ ਕਿਸ ਦੇ ਸਨ ਤੇ ਅਸਲੀ ਗਹਿਣੇ ਕਿਸੇ ਦੇ ਸਨ ?
   12. ਮਲਾਵੀ ਨੇ ਗਹਿਣੇ ਬਚਾਉਣ ਦਾ ਕੀ ਢੰਗ ਵਰਤਿਆ ਸੀ ?

2. ਹੇਠ ਲਿਖੇ ਮੁਹਾਵਰਿਆਂ ਨੂੰ ਵਾਕਾਂ ਵਿੱਚ ਵਰਤੋ :
   ਮੂੰਹ ਤੇ ਹਵਾਈਆਂ ਉੱਡਦੀਆਂ, ਰੌਣਕਾਂ, ਨੱਚਦੀਆਂ, ਖੋਪਰੀ ਪੁੱਠੀ, ਆਪਣਾ ਠੂਠਾ, ਚੋਰ ਨੂੰ ਸਭ ਚੋਰ ਦਿਸਦੇ ਨੇ, ਅੰਨ੍ਹੇਰ ਪੈ ਗਿਆ, ਢਿੱਡੀਂ ਪੀੜ, ਮੂੰਡਾ ਵੇਖਣਾ, ਬੁੱਧੂ ਬਣਾਉਣਾ,

ਕੱਚੀਆਂ ਗੋਲੀਆਂ ਨਹੀਂ ਖੇਡਦੇ, ਟਾਪੂ ਤੋਂ ਆਇਆ, ਖ਼ਾਨਦਾਨੀ ਸੇਠ, ਛੁਹਾਰੇ ਤੇ, ਔਹੁਰੀ ਸਹੁਰੀ, ਪੱਲਾ ਕਰਨਾਂ, ਤੱਤੇ ਹੋਣਾ, ਤੋਪਾ ਭਰਨ, ਬੁਰਾ ਮਨਾਉਣਾ, ਕੱਖ ਕੱਖ ਬਚਾਉਣਾ, ਪੋਚੇ ਪਾਉਣੇ, ਦਾਅ ਲਗਣਾ, ਕਮਾਈ ਸੁਆਹ ਹੋਣੀ, ਹਲਵਾ ਮੰਡਾ, ਰਾਮ ਰੌਲਾ।

3. ਵਾਕ ਪੂਰੇ ਕਰੋ :

1. ਭੈੜੇ ਭੈੜੇ ......... ਚੈਨ ਨਹੀਂ ਲੈਣ ਦਿੰਦੇ।
2. ਪੇਟ ਖਰਾਬ ਤਾਂ ਹੁੰਦਾ ਏ, ਜੇ ......... ਭੈੜੀ ਹੋਵੇ।
3. ਸੌਣਾ ......... ਹਰਾਮ ਏ, ਜੀਉਣਾ .......... ਹਰਾਮ ਏ।
4. ਲੋਕਾਂ ਦੀ ਖੋਪਰੀ ਹੀ ......... ਹੋ ਗਈ ਏ।
5. ਸਿਆਣੇ ਸਹੁਰੇ ਦੀ .......... ਏ।
6. ਮੈਂ ਅੰਦਰ ਹੀ ......... ਵੜਨ ਦਿੱਤਾ।
7. ਅੱਜ ਮੁੰਡਿਆਂ ਨੂੰ ......... ਬਣਨ ਦਾ ਚਾਅ ਏ।
8. ਸੁਰੇਸ਼ ਐਕਟਿੰਗ ਦਾ ............ ਲੈ ਜਾਏਗਾ।
9. ਇਹ ਕਿਤੇ ਨੱਤੀਆਂ ਨੇ ਇਹ ਤਾਂ .......... ਨੇ।
10. ਸ਼ੀਲਾ ਦੇ ਗਹਿਣਿਆਂ ਦੀ ......... ਬਣਾਓ।

4. ਜਿਨ੍ਹਾਂ ਗਹਿਣਿਆਂ ਦਾ ਨਾਟਕ ਵਿੱਚ ਨਾਂ ਆਇਆ ਹੈ, ਉਹ ਲਿਖੋ।

5. ਇਨ੍ਹਾਂ ਸ਼ਬਦਾਂ ਦੇ ਸਾਹਮਣੇ ਉਲਟ ਭਾਵਾਂ ਵਾਲੇ ਸ਼ਬਦ ਲਿਖੋ :

| | |
|---|---|
| ਰੌਣਕ | ......................... |
| ਸਿਆਣੇ | ......................... |
| ਖ਼ਰਾਬ | ......................... |
| ਭੈੜੀ | ......................... |
| ਉਜਾੜ | ......................... |
| ਖੜੋਤਾ | ......................... |
| ਕੱਚੀਆਂ | ......................... |
| ਸਵੇਰੇ | ......................... |
| ਬਰਾਬਰ | ......................... |
| ਸ਼ਗਨ | ......................... |
| ਕੁਮੇਲ | ......................... |

6. ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :

| | | |
|---|---|---|
| (ੳ) | ਘੰਟੀ | ਘੰਟੀਆਂ |
| | ਕੁੜੀ | ......................... |

| | |
|---|---|
| ਨੱਤੀ | ......................... |
| ਦਵਾਈ | ......................... |
| ਸਿਆਣੀ | ......................... |
| ਕੱਤੀ | ......................... |
| ਪੱਕੀ | ......................... |
| ਮੁਰਕੀ | ......................... |
| ਭਰੀ | ......................... |
| ਜ਼ਨਾਨੀ | ......................... |

(ਅ)

| | |
|---|---|
| ਵਿਉਪਾਰ | ਵਿਉਪਾਰੀ |
| ਧਰਮ | ......................... |
| ਕੁਕਰਮ | ......................... |
| ਸ਼ਿਕਾਰ | ......................... |
| ਦਰਬਾਰ | ......................... |

6. ਇਸ ਨਾਟਕ ਦੀ ਕਹਾਣੀ ਆਪਣੇ ਸ਼ਬਦਾਂ ਵਿੱਚ ਲਿਖੋ ।
7. ਇਸ ਨਾਟਕ ਵਿੱਚ ਕਿਹੜਾ ਪਾਤਰ ਤੁਹਾਨੂੰ ਚੰਗਾ ਲਗਦਾ ਹੈ ?
8. ਇਸ ਨਾਟਕ ਤੋਂ ਕੀ ਸਿੱਖਿਆ ਮਿਲਦੀ ਹੈ ?
9. ਵਾਕਾਂ ਦੇ ਸਾਹਮਣੇ ਬ੍ਰੈਕਟਾਂ ਵਿੱਚ ਦਿੱਤੇ ਸ਼ਬਦਾਂ ਵਿੱਚੋਂ ਯੋਗ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :

| | |
|---|---|
| 1. ਕਿਸੇ ....... ਦੀ ਬਹੂ ਏ । | (ਬਲੈਕੀਏ, ਧਰਮੀ) |
| 2. ਲੋਕਾਂ ਦੀ ਢਿਡੀਂ ਕਿਉਂ ........ ਉੱਠਦੀ ਏ । | (ਪੀੜ, ਦਰਦ) |
| 3. ਹਰ ਚੀਜ਼ ........ ਵਿੱਚ ਰੱਖਦੀ ਹਾਂ । | (ਜਿੰਦਰੇ, ਟੋਕਰੇ) |
| 4. ਕਿਸੇ ਵੈਰੀ ਨੇ ......... ਦਿੱਤੀ ਏ । | (ਸੂਹ, ਖ਼ਬਰ) |
| 5. ਰਾਂਝਾ ਕਿੰਨੇ ........ ਪਾਇਆ ਕਰਦਾ ਸੀ । | (ਗਹਿਣੇ, ਕੱਪੜੇ) |
| 6. ਗਹਿਣੇ ਸਵੇਰੇ ........ ਕਰਕੇ ਪਾਈਦੇ ਨੇ । | (ਅਸ਼ਨਾਨ, ਪਾਠ) |
| 7. ਕਿਸੇ ਨਾਲ ......... ਨਹੀਂ ਸੀ ਕਰ ਰਿਹਾ । | (ਧੋਖਾ, ਮਖ਼ੌਲ) |
| 8. ਇਹ ਤਾਂ ਸਰਕਾਰੀ .......... ਨੇ । | (ਅਫ਼ਸਰ, ਮੁੰਡੇ) |
| 9. ਭਾਈ ......... ਧੀ ਭੈਣ ਨੂੰ ਇਉਂ ਨਹੀਂ ਦੇਖੀਦਾ । | (ਆਪਣੀ, ਪਰਾਈ) |
| 10. ਵਿੱਚਾਰੀ ਆਪਣੇ ........ ਨੂੰ ਚਲੀ ਸੀ । | (ਪੇਕਿਆਂ, ਸਹੁਰਿਆਂ) |

10. ਇਸ ਨਾਟਕ ਨੂੰ ਖੇਡੋ ।



## ਪਾਠ ਸੋਲ੍ਹਵਾਂ

# ਆਪਣਾ ਦਰਦ

ਉਸ ਦੀ ਹੱਸਤੀ ਸੂਰਜ ਨਾਲੋਂ ਘੱਟ ਨਹੀਂ,
ਜੋ ਲੋਕਾਂ ਲਈ ਆਪਣੀ ਅੱਗ ਦਾ ਨੂਰ ਕਰੇ ।
ਉਸ ਲਈ ਧਰਤੀ ਬਣਦੀ ਮਾਂ ਦੀ ਗੋਦ ਜਿਹੀ,
ਜੋ ਧਰਤੀ ਦੇ ਤਨ ਚੋਂ ਪੀੜਾਂ ਦੂਰ ਕਰੇ ।
ਉਸ ਨੂੰ ਕੋਈ ਦੁੱਖ ਨਹੀਂ ਜਿਹੜਾ,
ਲੋਕਾਂ ਦੇ ਦੁੱਖ ਆਪਣੇ ਲਈ ਮਨਜ਼ੂਰ ਕਰੇ ।
ਤੋੜੇ ਸਖ਼ਤ ਜ਼ੰਜ਼ੀਰ ਜਾਂ ਫਿਰ ਟੁੱਟ ਜਾਏ,
ਇੱਕ ਪਾਸੇ ਤਾਂ ਬੰਦਾ ਗੱਲ ਮਸ਼ਹੂਰ ਕਰੇ ।
ਜਿਸ ਨੇ ਚਾਨਣ ਕੀਤਾ ਸਾਰੀ ਧਰਤੀ ਤੇ,
ਉਸ ਦੇ ਆਪਣੇ ਰਾਹ ਵਿੱਚ ਹਾਲੇ ਅੰਨ੍ਹੇਰਾ ।
ਦੁੱਖ ਪ੍ਰੇਮ ਦਾ ਮਿਹਨਤੀਆਂ ਨੂੰ ਨਾ ਦੱਸੀਂ,
ਉਨ੍ਹਾਂ ਕੋਲ ਤਾਂ ਆਪਣਾ ਦਰਦ ਬਥੇਰਾ ਹੈ ।
ਮੈਂ ਤੇ ਦੀਵਾ ਰੋਜ਼ ਰਾਤ ਨੂੰ ਜਲਦੇ ਰਹੇ,
ਵੇਖਣ ਲਈ ਕਿ ਕਿਸ ਦਾ ਵੱਡਾ ਜੇਰਾ ਹੈ ।
ਸਾਨੂੰ ਕੁਝ ਟੱਟਹਿਣੇ ਨਹੀਂ ਡਰਾ ਸਕਦੇ,
ਸਾਡਾ ਤਾਂ ਅਗਨੀ ਦੇ ਵਿੱਚ ਵਸੇਰਾ ਹੈ ।
ਤੀਰਥ ਨਹਾ ਕੇ ਉਸ ਦੀ ਮੈਲ ਨਹੀਂ ਲਹਿੰਦੀ,
ਮੁੜ੍ਹਕੇ ਦੇ ਵਿੱਚ ਕੀਤਾ ਜਿਸ ਇਸ਼ਨਾਨ ਨਹੀਂ ।
ਹੱਥ ਜਿਨ੍ਹਾਂ ਨੂੰ ਕਿਰਤ ਬਿਆਈਆਂ ਬਖ਼ਸ਼ੇ ਨਾ,
ਹੋ ਸਕਦੇ ਉਹ ਹੱਥ ਕਦੇ ਬਲਵਾਨ ਨਹੀਂ ।
ਤੇਰੇ ਮਨ ਦੀ ਮੈਲ ਜਿਨ੍ਹਾਂ ਨੇ ਧੋਤੀ ਨਹੀਂ,
ਸਾਨੂੰ ਤੇਰੇ ਉਹ ਅੱਥਰੂ ਪ੍ਰਵਾਨ ਨਹੀਂ ।
ਆਪਣਾ ਆਪ ਜਲਾ ਕੇ ਰੌਸ਼ਨ ਹੋਏ ਹਾਂ,
ਸਾਡੇ ਤੇ ਕੋਈ ਕਿਸੇ ਦਾ ਅਹਿਸਾਨ ਨਹੀਂ ।

'ਮਹਿੰਦਰ ਦੁਸਾਂਝ'

## ਅਭਿਆਸ

1. ਦੱਸੋ—1. ਕਿਹੜੀ ਹੱਸਤੀ ਸੂਰਜ ਨਾਲੋਂ ਘੱਟ ਨਹੀਂ ?
2. ਧਰਤੀ ਕਿਸ ਲਈ ਮਾਂ ਦੀ ਗੋਦ ਬਣਦੀ ਹੈ ?
3. ਕਿਸ ਨੂੰ ਕੋਈ ਦੁੱਖ ਨਹੀਂ ਹੁੰਦਾ ?
4. ਜੀਵਨ ਦੇ ਕਿਹੜੇ ਦੋ ਪਾਸੇ ਹਨ ?
5. ਕਿਸ ਦੇ ਰਾਹ ਵਿੱਚ ਅੰਨ੍ਹੇਰਾ ਹੈ ?
6. ਕਵੀ ਕਿਸ ਦੇ ਨਾਲ ਆਪਣਾ ਮੁਕਾਬਲਾ ਕਰ ਰਿਹਾ ਹੈ ?
7. ਸਾਨੂੰ ਟੱਟਹਿਣੇ ਕਿਉਂ ਨਹੀਂ ਡਰਾ ਸਕਦੇ ?
8. ਕਿਸ ਦੀ ਤੀਰਥ ਤੋਂ ਨਹਾ ਕੇ ਮੈਲ ਨਹੀਂ ਲੱਥੀ ?
9. ਕਿਹੜੇ ਹੱਥ ਬਲਵਾਨ ਨਹੀਂ ਹੁੰਦੇ ਹਨ ?
10. ਕਿਹੜੇ ਅਥਰੂ ਸਾਨੂੰ ਪਰਵਾਨ ਨਹੀਂ ਹਨ ?

2. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :

ਹੱਸਤੀ, ਨੂਰ, ਗੋਦ, ਪੀੜਾ, ਮਨਜ਼ੂਰ, ਮਸ਼ਹੂਰ, ਜ਼ੰਜੀਰਾਂ, ਚਾਨਣ, ਪ੍ਰੇਮ, ਦਰਦ, ਦੀਵਾ, ਵਸੇਰਾ, ਮੁੜ੍ਹਕੇ, ਬਿਆਈਆਂ, ਬਲਵਾਨ, ਅੱਥਰੂ, ਪਰਵਾਨ, ਅਹਿਸਾਨ ।

3. ਪਹਿਲੇ ਬੰਦ ਦੇ ਅਰਥ ਕਰੋ ।

4. ਹੇਠਲੀਆਂ ਤੁੱਕਾਂ ਪੂਰੀਆਂ ਕਰੋ :

1. ਉਸ ਨੂੰ ਕੋਈ ਦੁੱਖ ਨਹੀਂ ਹੁੰਦਾ ਜਿਹੜਾ

..........................................................

2. ਮੈਂ ਤੇ ਦੀਵਾ ਰੋਜ਼ ਰਾਤ ਨੂੰ ਜਲਦੇ ਰਹੇ

..........................................................

3. ਤੀਰਥ ਨਹਾ ਕੇ ਉਸ ਦੀ ਮੈਲ ਨਹੀਂ ਲਹਿੰਦੀ

..........................................................

5. ਇਨ੍ਹਾਂ ਸ਼ਬਦਾਂ ਕੇ ਸਾਹਮਣੇ ਰਲਦੇ ਭਾਵਾਂ ਵਾਲੇ ਸ਼ਬਦ ਲਿਖੋ :

ਪੀੜਾ ..........................
ਦੁੱਖ ..........................
ਰੋਜ਼ ..........................
ਰੌਸ਼ਨ ..........................
ਅੱਥਰੂ ..........................
ਮੁੜ੍ਹਕਾ ..........................
ਸਖ਼ਤ ..........................
ਹਾਲੇ ..........................



## ਪਾਠ ਸਤਾਰ੍ਹਵਾਂ

# ਚੱਕਰਵਰਤੀ ਕਿਸ਼ਨ ਸਿੰਘ ਗੜਗੱਜ

ਆਪ ਦਾ ਜਨਮ ਸਰਦਾਰ ਫ਼ਤਹਿ ਸਿੰਘ ਦੇ ਘਰ ਬਿੜਗਾਂ ਜ਼ਿਲ੍ਹਾ ਜਲੰਧਰ ਵਿਖੇ ਹੋਇਆ। ਇਹ ਪਿੰਡ ਜਲੰਧਰ ਛਾਉਣੀ ਦੇ ਚੜ੍ਹਦੇ ਪਾਸੇ ਅੱਧਾ ਕੁ ਕਿਲਮੀਟਰ ਦੂਰ ਹੈ। ਆਪ ਆਪਣੇ ਮਾਤਾ ਪਿਤਾ ਦੇ ਇਕਲੌਤੇ ਸਪੁੱਤਰ ਸਨ। ਆਪ ਦੀ ਇੱਕ ਭੈਣ ਸੀ। ਉਹ ਨਾਹਲੀ ਜਲੰਧਰ ਸ਼ਹਿਰ ਦੇ ਕੋਲ ਵਿਆਹੀ ਹੋਈ ਸੀ। ਆਪ ਦਾ ਵਿਆਹ 1913 ਨੂੰ ਬੀਬੀ ਪਰੇਮ ਕੌਰ ਨਾਲ ਹੋਇਆ ਸੀ। ਪਹਿਲਾਂ ਆਪ ਨੇ ਪਲਟਣ ਨੰਬਰ 35 ਵਿੱਚ ਨੌਕਰੀ ਕੀਤੀ। ਪੰਜਾਬ ਵਿੱਚ ਮਾਰਸ਼ਲ ਲਾ ਲਗਣ ਤੇ ਆਪ ਨੇ ਅੰਗ੍ਰੇਜ਼ ਸਰਕਾਰ ਵਿਰੁੱਧ ਪਰਚਾਰ ਕਰਨਾ ਅਰੰਭ ਕਰ ਦਿੱਤਾ। ਆਪ ਨੂੰ ਅਠਾਈ ਦਿਨ ਸਜ਼ਾ ਹੋਈ। ਸਜ਼ਾ ਕੱਟ ਕੇ ਆਪ ਨੇ ਨੌਕਰੀ ਛੱਡ ਦਿੱਤੀ ਭਾਵੇਂ ਆਪ ਜਮਾਂਦਾਰ ਬਣਨ ਵਾਲੇ ਸਨ। ਆਪ ਸ਼੍ਰੋਮਣੀ ਅਕਾਲੀ ਦਲ ਵਿੱਚ ਭਰਤੀ ਹੋ ਗਏ ਤੇ ਸ਼ੀਘਰ ਹੀ ਆਪ ਸ਼੍ਰੋਮਣੀ ਅਕਾਲੀ ਦਲ ਦੇ ਸਕੱਤਰ ਬਣ ਗਏ।



ਆਪ ਸ਼੍ਰੋਮਣੀ ਅਕਾਲੀ ਦਲ ਦੇ ਸ਼ਾਂਤਮਈ ਅਸੂਲਾਂ ਦੇ ਹਾਮੀ ਨਹੀਂ ਸਨ। ਆਪ ਨੂੰ ਨਿਸਚਾ ਸੀ ਕਿ ਅੰਗ੍ਰੇਜ਼ ਸ਼ਾਂਤਮਈ ਨਾਲ ਭਾਰਤ ਛੱਡ ਕੇ ਨਹੀਂ ਜਾਣਗੇ। ਆਪ ਨੇ ਆਪਣਾ ਵੱਖਰਾ ਚੱਕਰਵਰਤੀ ਜੱਥਾ ਬਣਾ ਲਿਆ। ਇਉਂ ਆਪ ਦਾ ਨਾਂ ਚੱਕਰਵਰਤੀ ਪੈ ਗਿਆ। ਆਪ ਬਹੁਤ ਸਡੌਲ ਸਰੀਰ ਵਾਲੇ ਸੁੰਦਰ ਜੁਆਨ ਸਨ। ਬਹੁਤ ਵਾਰ ਊਠਣੀ ਦੀ ਸਵਾਰੀ ਕਰਿਆ ਕਰਦੇ ਸਨ ਅਤੇ ਕੋਲ ਤਿੰਨ ਫੁਟੀ ਕਿਰਪਾਨ ਰਖਿਆ ਕਰਦੇ ਸਨ। ਆਪ ਗੁਰੂ ਗੋਬਿੰਦ ਸਿੰਘ ਜੀ ਦੇ ਇਸ ਵਿਚਾਰ ਦੇ ਸਮਰੱਥਕ ਸਨ ਕਿ ਜਦ ਸਾਰੇ ਹੀਲੇ ਖ਼ਤਮ ਹੋ ਜਾਣ ਤਾਂ ਤਲਵਾਰ ਨੂੰ ਹੱਥ ਪਾਉਣਾ ਹਲਾਲ ਤੇ ਜਾਇਜ਼ ਹੈ।

ਆਪ ਬਹੁਤ ਜੋਸ਼ੀਲੀ ਤਕਰੀਰ ਕਰਿਆ ਕਰਦੇ ਸਨ। ਆਪ ਦੀ ਤਕਰੀਰ ਵਿੱਚੋਂ ਚਿੰਗਿਆੜੇ ਨਿਕਲਿਆ ਕਰਦੇ ਸਨ। ਇਸ ਲਈ ਆਪ ਦਾ ਨਾਂ ਗੜਗੱਜ ਪੈ ਗਿਆ ਸੀ। ਆਪ ਦੇ ਬੋਲ ਅਕਾਸ਼ ਚੀਰਿਆ ਕਰਦੇ ਸਨ। ਆਪ ਨੇ ਇੱਕ

ਤਕਰੀਰ ਵਿੱਚ ਕਿਹਾ ਸੀ ਕਿ ਸ਼ਹਿਨਸ਼ਾਹ ਪ੍ਰਿਸ ਆਫ਼ ਵੇਲਜ਼ ਭੂਤਨਾ ਬਣ ਕੇ ਹਿੰਦੁਸਤਾਨੀਆਂ ਨੂੰ ਚਿੰਬੜਨ ਲਈ ਸਾਡੇ ਦੇਸ਼ ਵਿੱਚ ਆ ਚੁੱਕਾ ਹੈ ਅਤੇ ਸਾਡੇ ਤੇ ਹਕੂਮਤ ਕਰ ਰਿਹਾ ਅੰਗ੍ਰੇਜ਼ ਰਿਆਸਤੀ ਰਜਵਾੜਿਆਂ, ਧਨੀ ਸੇਠਾਂ, ਸ਼ਾਹੂਕਾਰਾਂ, ਖ਼ਾਨ ਬਹਾਦਰ ਵਰਗੇ ਹੋਰਨਾਂ ਚਾਟੜਿਆਂ ਤੋਂ ਸੰਗੀਨਾਂ ਦੀ ਨੋਕ ਥੱਲੇ ਉਸ ਦੇ ਗਲ ਵਿੱਚ ਹਾਰ ਪੁਆ ਰਿਹਾ ਹੈ। ਮੈਂ ਅੱਜ ਇਸ ਭਰੀ ਸਭਾ ਵਿੱਚ ਚੱਕਰਵਰਤੀ ਜੱਥੇ ਵੱਲੋਂ ਐਲਾਨ ਕਰਦਾ ਹਾਂ ਕਿ ਜਿਸ ਵੇਲੇ ਮੇਰੇ ਪੰਜਾਬ ਦੇਸ਼ ਦੀ ਧਰਤੀ ਤੇ ਉਹ ਗੰਦੇ ਪੈਰ ਰੱਖੇਗਾ ਤਾਂ ਮੈਂ ਆਪਣੇ ਚੱਕਰਵਰਤੀ ਜੱਥੇ ਦੇ ਬਾਹੂਬਲ ਤੇ ਉਸ ਦੇ ਗਲ ਵਿੱਚ ਫੁੱਲਾਂ ਦੇ ਹਾਰ ਦੀ ਥਾਂ, ਬੰਬਾਂ ਦਾ ਹਾਰ ਪਾ ਕੇ ਸ਼ਹਿਨਸ਼ਾਹੀ ਦਾ ਹਮੇਸ਼ਾਂ ਲਈ ਖ਼ਾਤਮਾ ਕਰ ਦਿਆਂਗਾ। ਆਪ ਆਪਣੇ ਦੋ ਸਾਥੀਆਂ ਨਾਲ ਪਿੰਡ ਪਿੰਡ ਪ੍ਰਚਾਰ ਕਰਦੇ ਸਨ। ਪੁਲਿਸ ਹਰ ਵੇਲੇ ਆਪ ਦੇ ਮਗਰ ਲੱਗੀ ਰਹਿੰਦੀ ਸੀ, ਪਰ ਆਪ ਝਕਾਣੀ ਦੇ ਕੇ ਨਿਕਲ ਜਾਂਦੇ ਸਨ। ਆਪ ਨੇ ਪਲਟਨਾਂ ਵਿੱਚ ਵੀ ਅੰਗ੍ਰੇਜ਼ਾਂ ਦੇ ਵਿਰੁੱਧ ਬਗ਼ਾਵਤ ਕਰਨ ਦਾ ਪ੍ਰਚਾਰ ਕੀਤਾ। ਆਪ ਦੇ ਸਾਥੀਆਂ ਨੇ ਫ਼ੌਜੀਆਂ ਨਾਲ ਦੋਸਤੀ ਪਾ ਕੇ ਛਾਉਣੀਆਂ ਤੋਂ ਬਰੂਦ ਤੇ ਅਸਲਾ ਇਕੱਠਾ ਕਰਨ ਦਾ ਪੂਰਾ ਪ੍ਰਬੰਧ ਕੀਤਾ।

ਲੋਕਾਂ ਨੇ ਆਪ ਨੂੰ ਬੇਨਤੀ ਕੀਤੀ ਕਿ ਨੰਬਰਦਾਰ, ਸਫ਼ੈਦਪੋਸ਼ ਤੇ ਹੋਰ ਝੋਲੀ ਚੁੱਕ ਉਨ੍ਹਾਂ ਨੂੰ ਤੰਗ ਕਰਦੇ ਹਨ। ਜਥੇਦਾਰ ਨੇ ਆਪਣੇ ਸਾਥੀਆਂ ਨਾਲ ਸਲਾਹ ਕਰਕੇ ਇਨ੍ਹਾਂ ਨੂੰ ਸੋਧਣ ਦਾ ਪ੍ਰੋਗਰਾਮ ਬਣਾਇਆ। ਆਪ ਨੇ ਆਪਣੇ ਸਾਥੀਆਂ ਨੂੰ ਤਾੜਨਾ ਕੀਤੀ ਕਿ ਜੱਥੇ ਦਾ ਹਰ ਆਦਮੀ ਪੰਜ ਬਾਣੀਆਂ ਦਾ ਪਾਠ ਨੇਮ ਨਾਲ ਕਰੇ। ਜ਼ਾਤੀ ਬਦਲਾ ਲੈਣ ਲਈ ਕੋਈ ਕਦਮ ਨਾ ਚੁੱਕੇ। ਬਹੂ-ਬੇਟੀਆਂ ਦੀ ਇੱਜ਼ਤ ਨੂੰ ਹੱਥ ਨਾ ਪਾਵੇ। ਕੋਈ ਚੀਜ਼ ਕਿਸੇ ਦੇ ਘਰੋਂ ਚੁੱਕਣ ਦਾ ਯਤਨ ਨਾ ਕਰੇ।

ਜਿਹੜੇ ਆਦਮੀ ਨਕਲੀ ਬੱਬਰ ਬਣ ਕੇ ਡਾਕੇ ਮਾਰਿਆ ਕਰਦੇ ਸਨ, ਆਪ ਨੇ ਉਨ੍ਹਾਂ ਨੂੰ ਸਮਝਾਇਆ ਕਿ 'ਇਹ ਬਹੁਤ ਭੈੜੀ ਗੱਲ ਹੈ। ਆਪਾਂ ਡਾਕੇ ਮਾਰਨ ਦੀ ਥਾਂ ਸਰਕਾਰ ਨਾਲ ਸਿੱਧੀ ਟੱਕਰ ਲਈਏ'। ਬਹੁਤ ਸਾਰੇ ਆਪ ਦੇ ਵਿੱਚਾਰਾਂ ਨਾਲ ਸਹਿਮਤ ਹੋ ਗਏ।

ਆਪ ਨੇ ਦੁਆਬਾ ਖ਼ਾਲਸਾ ਹਾਈ ਸਕੂਲ ਜਲੰਧਰ ਦੇ ਵਿਦਿਆਰਥੀਆਂ ਨੂੰ ਵੀ ਆਪਣੇ ਨਾਲ ਰਲਾਇਆ। ਪੰਡੋਰੀ ਨਿੱਜਰਾਂ ਦਾ ਵਸਨੀਕ ਮਿਲਖਾ ਸਿੰਘ ਆਪ ਦਾ ਪੱਕਾ ਚੇਲਾ ਸੀ, ਆਪ ਦਾ ਏਲਚੀ ਸੀ ਤੇ ਆਪ ਦੀਆਂ ਚਿੱਠੀਆਂ ਤੇ ਸੁਨੇਹੇ ਪਹੁੰਚਾਇਆ ਕਰਦਾ ਸੀ।

ਆਪ ਨੇ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੂੰ ਇੱਕ ਚਿੱਠੀ ਲਿਖੀ : 'ਕਿਉਂ ਐਵੇਂ ਗੁਰੂ ਕੇ ਬਾਗ਼ ਵਿੱਚ ਸਿੱਖਾਂ ਦੇ ਹੱਡ ਕੁਟਾਉਂਦੇ ਹੋ ਤੇ ਲੋਕਾਂ ਨੂੰ ਬੇ-ਲੋੜੀਆਂ ਕੁਰਬਾਨੀਆਂ ਦੇਣ ਲਈ ਮਜਬੂਰ ਕਰਦੇ ਹੋ। ਜੇ ਤੁਸੀਂ ਇਸ ਸਰਕਾਰ ਤੋਂ

ਗੁਰਦਵਾਰਿਆਂ ਅਤੇ ਦੇਸ਼ ਦੀ ਪੂਰਨ ਅਜ਼ਾਦੀ ਦੇ ਚਾਹਵਾਨ ਹੋ ਤਾਂ ਇਸ ਦਾ ਮੁਕਾਬਲਾ ਕਰਨ ਲਈ ਸ੍ਰੀ ਸਾਹਿਬ ਉਠਾਉਣੀ ਪਵੇਗੀ। ਜੇ ਤੁਸੀਂ ਇਹ ਰਾਹ ਫੜੋ ਤਾਂ ਮੈਂ ਸੈਂਕੜੇ ਜੱਥੇ ਲੈ ਕੇ ਅੰਮ੍ਰਿਤਸਰ ਪੁੱਜ ਸਕਦਾ ਹਾਂ।'

ਆਪ ਨੇ ਬੱਬਰ ਅਕਾਲੀ ਪਰਚਾ ਕੱਢਣ ਲਈ ਉਡਾਰੂ ਪ੍ਰੈਸ ਲਾਇਆ। ਇਹ ਪ੍ਰੈਸ, ਕਿਸ਼ਨਪੁਰ, ਫ਼ਤਿਹਪੁਰ ਕੋਠੀ, ਜੱਸੋਵਾਲ ਤੇ ਕੋਟ ਫਤੂਹੀ ਆਦਿ ਥਾਵਾਂ ਤੇ ਚੱਲਦਾ ਸੀ।

ਆਪ ਨੇ ਅੰਗ੍ਰੇਜ਼ ਸਰਕਾਰ ਨੂੰ ਵੀ ਖੁਲ੍ਹੀ ਚਿੱਠੀ ਲਿਖੀ ਸੀ ਕਿ ਹੁਣ ਸਾਨੂੰ ਤੁਹਾਡੇ ਲਾਰਿਆਂ ਤੇ ਇਤਬਾਰ ਨਹੀਂ ਰਿਹਾ, ਅਸੀਂ ਸਿੱਧੀ ਟੱਕਰ ਲੈਣ ਲਈ ਮਜਬੂਰ ਹਾਂ।

ਆਪ ਤੋਂ ਪੁਲਿਸ ਬਹੁਤ ਡਰਦੀ ਸੀ। ਇੱਕ ਵਾਰੀ ਆਪ ਖਜੂਰਲੇ ਦੀ ਪੁਲਿਸ ਚੌਂਕੀ ਕੋਲੋਂ ਦੀ ਲੰਘੇ। ਉਥੇ ਚੌਂਕੀ ਵਿੱਚ ਪੁਲਿਸ ਅਕਾਲੀ ਗੁਰਬਖ਼ਸ਼ ਸਿੰਘ ਨੂੰ ਇਸ ਕਰਕੇ ਕੁੱਟ ਰਹੀ ਸੀ ਕਿ ਉਸ ਨੇ ਨੀਲੀ ਪੱਗ ਬੰਨ੍ਹੀ ਹੋਈ ਸੀ ਤੇ ਗਲ ਵਿੱਚ ਕਿਰਪਾਨ ਪਾਈ ਹੋਈ ਸੀ।

ਮਾਰ ਕੁਟਾਈ ਦੀ ਅਵਾਜ਼ ਸੁਣ ਕੇ ਆਪ ਅੰਦਰ ਚਲੇ ਗਏ। ਪੁਲਿਸ ਵਾਲੇ ਥਰ-ਥਰ ਕੰਬਣ ਲੱਗ ਪਏ ਤੇ ਆਪ ਕੋਲੋਂ ਮੁਆਫ਼ੀਆਂ ਮੰਗਣ ਲੱਗੇ। ਆਪ ਨੇ ਕੜਕ ਕੇ ਕਿਹਾ, 'ਇਸ ਅਕਾਲੀ ਦੇ ਪੈਰੀਂ ਹੱਥ ਲਾ ਕੇ ਇਸ ਤੋਂ ਮੁਆਫ਼ੀ ਮੰਗੋ'। ਪੁਲਿਸ ਦੇ ਸਿਪਾਹੀਆਂ ਨੇ ਗੁਰਬਖ਼ਸ਼ ਸਿੰਘ ਤੋਂ ਮੁਆਫ਼ੀ ਮੰਗ ਕੇ ਆਪਣੀ ਜਾਨ ਦੀ ਖ਼ਲਾਸੀ ਕਰਾਈ।

ਲੋਕਾਂ ਨੇ ਪੁਲਿਸ ਨੂੰ ਕਿਹਾ ਹੋਇਆ ਸੀ, 'ਤੁਸੀਂ ਚੱਕਰਵਰਤੀ ਸਾਹਿਬ ਨੂੰ ਤਕਰੀਰ ਕਰਦਿਆਂ ਨੂੰ ਹੱਥ ਨਹੀਂ ਪਾਉਣਾ। ਤਕਰੀਰ ਤੋਂ ਮਗਰੋਂ ਬੇਸ਼ਕ ਫੜ ਲਓ'। ਪੁਲਿਸ ਤਕਰੀਰ ਮੁੱਕਣ ਨੂੰ ਉਡੀਕਦੀ ਰਹਿੰਦੀ। ਜਦ ਤਕਰੀਰ ਮੁੱਕਦੀ ਤਾਂ ਆਪ ਸ੍ਰੀ ਸਾਹਿਬ ਲਿਸ਼ਕਾਉਂਦੇ, ਲੋਕਾਂ ਦੇ ਜੈਕਾਰਿਆਂ ਵਿੱਚ ਲੋਪ ਹੋ ਜਾਂਦੇ। ਆਪ ਨੇ ਚਾਰ ਸੌ ਤੋਂ ਵੱਧ ਤਕਰੀਰਾਂ ਕੀਤੀਆਂ, ਪਰ ਪੁਲਿਸ ਦੇ ਹੱਥ ਨਾ ਆਏ। ਪੁਲਿਸ ਨੇ ਆਪ ਦੀ ਗ੍ਰਿਫ਼ਤਾਰੀ ਦਾ ਦੋ ਹਜ਼ਾਰ ਰੁਪਿਆ ਇਨਾਮ ਰਖਿਆ, ਪਰ ਪੁਲਿਸ ਫੜਨ ਵਿੱਚ ਅਸਫਲ ਰਹੀ।

ਪਹਿਲਾਂ ਆਪ ਨੂੰ ਪਰਾਗਪੁਰੀਏ ਸੰਤ ਕਰਤਾਰ ਸਿੰਘ ਨੇ ਫੜਾਉਣ ਦਾ ਯਤਨ ਕੀਤਾ ਸੀ, ਪਰ ਆਪ ਬਚ ਗਏ ਸਨ।

ਬਿਣਗਾਂ ਪਿੰਡ ਦਾ ਇੱਕ ਸ਼ਰਧਾਲੂ ਕਾਬਲ ਸਿੰਘ ਸੀ। ਕਾਬਲ ਸਿੰਘ ਦਾ ਉਸਤਾਦ ਕੁਮਨਦੀਨ ਹਕੀਮ ਸੀ। ਇਹ ਬਿਣਗਾਂ ਦਾ ਰਹਿਣ ਵਾਲਾ ਸੀ। ਇਹ ਪਿੰਡੋਰੀ ਮਾਹਲ ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਜਾ ਵਸਿਆ ਸੀ। ਕਾਬਲ ਸਿੰਘ ਆਪਣੇ ਸਹੁਰ ਲਾਭ ਸਿੰਘ ਦੇ ਹੱਥੀਂ ਚੜ੍ਹ ਗਿਆ। ਕਾਬਲ ਸਿੰਘ ਚਲਾਕੀ ਨਾਲ ਆਪ ਨੂੰ ਪਿੰਡ ਪਿੰਡੋਰੀ ਮਾਹਲ ਲੈ ਗਿਆ। 25 ਫ਼ਰਵਰੀ 1923 ਨੂੰ ਉਸ ਦੇ ਸਹੁਰੇ ਨੇ ਪੁਲਿਸ ਨੂੰ

ਖ਼ਬਰ ਕਰ ਦਿੱਤੀ। ਮਾਥਿਊਸ ਨਾਇਬ ਸੁਪਰੀਟੈਂਡੈਂਟ 26 ਫ਼ਰਵਰੀ ਨੂੰ ਸਵੇਰੇ ਬਹੁਤ ਸਾਰੀ ਪੁਲਿਸ ਲੈ ਆਇਆ। ਉਧਰ ਚਲਾਕੀ ਨਾਲ ਕਾਬਲ ਸਿੰਘ ਨੇ ਆਪ ਦੇ ਸਾਰੇ ਬੰਬ ਤੇ ਹਥਿਆਰ ਨਿਕਾਰੇ ਕਰ ਦਿੱਤੇ ਸਨ। ਆਪ ਨਿਹੱਥੇ ਫੜੇ ਗਏ, ਭਾਵੇਂ ਆਪ ਨੇ ਜੀਉਂਦੇ ਜੀ ਨਾ ਫੜੇ ਜਾਣ ਦਾ ਪ੍ਰਣ ਕੀਤਾ ਹੋਇਆ ਸੀ। ਇਸ ਗੱਲ ਦਾ ਆਪ ਨੂੰ ਬਹੁਤ ਦੁੱਖ ਹੋਇਆ।

ਆਪ ਤੇ ਮੁਕੱਦਮਾ ਚੱਲਿਆ। ਜੇ. ਕੇ. ਟੈਪ. ਖਾਸ-ਸੈਸ਼ਨ ਜੱਜ ਦੀ ਅਦਾਲਤ ਵਿੱਚ ਆਪ ਦਾ ਮੁਕੱਦਮਾ ਪੇਸ਼ ਹੋਇਆ। 2 ਜੂਨ 1924 ਨੂੰ ਕੇਸ ਅਰੰਭ ਹੋਇਆ। ਮੁਲਜ਼ਮਾਂ ਨੇ ਨਾ-ਮਿਲਵਰਤਣ ਸ਼ੁਰੂ ਕਰ ਦਿੱਤੀ। ਜੱਜ ਨੇ ਆਪ ਨੂੰ ਕਿਹਾ, 'ਤੁਸੀਂ ਆਪਣੇ ਤੇ ਲੱਗੇ ਇਲਜ਼ਾਮਾਂ ਬਾਬਤ ਕੀ ਕਹਿਣਾ ਚਾਹੁੰਦੇ ਹੋ ?'

ਆਪ ਨੇ ਕਿਹਾ, 'ਮੈਂ ਲਿਖਤੀ ਬਿਆਨ ਦਿਆਂਗਾ।'

ਪਹਿਲਾਂ ਜੱਜ ਨੇ ਲਿਖਤੀ ਬਿਆਨ ਲੈਣੋਂ ਇਨਕਾਰ ਕਰ ਦਿੱਤਾ, ਪਰ ਫੇਰ ਮੰਨ ਗਿਆ। ਆਪ ਨੇ ਲਗਭਗ ਸੌ ਸਫ਼ੇ ਦਾ ਬਿਆਨ ਦਿੱਤਾ, ਜਿਸ ਵਿੱਚ ਸਪੱਸਟ ਕੀਤਾ ਗਿਆ ਸੀ ਕਿ ਉਸ ਨੇ ਬਗ਼ਾਵਤ ਕਿਉਂ ਕੀਤੀ ਤੇ ਲੋਕਾਂ ਨੂੰ ਬਗ਼ਾਵਤ ਕਰਨ ਲਈ ਕਿਉਂ ਪ੍ਰੇਰਿਆ ਸੀ।

ਅਠਾਈ ਫ਼ਰਵਰੀ 1925 ਨੂੰ ਜੱਜ ਨੇ ਫ਼ੈਸਲਾ ਸੁਣਾਇਆ ਤੇ ਆਪ ਨੂੰ ਫਾਂਸੀ ਦੇਣ ਦਾ ਹੁਕਮ ਦਿੱਤਾ। ਜੱਜ ਨੇ ਆਪਣੇ ਫ਼ੈਸਲੇ ਵਿੱਚ ਲਿਖਿਆ 'ਇਹ ਸਾਜ਼ਸ਼ ਦਾ ਮੋਢੀ ਹੈ। ਜਥੇਬੰਦ ਕਰਨ ਵਾਲੀ ਲਹਿਰ ਦਾ ਦਿਮਾਗ਼ ਹੈ। ਜੇ ਕਿਸੇ ਨੂੰ ਵੱਡੀ ਤੋਂ ਵੱਡੀ ਸਜ਼ਾ ਮਿਲਣੀ ਚਾਹੀਦੀ ਹੈ, ਤਾਂ ਉਹ ਕਿਸ਼ਨ ਸਿੰਘ ਨੂੰ ਮਿਲਣੀ ਚਾਹੀਦੀ ਹੈ।

27 ਫ਼ਰਵਰੀ 1926 ਨੂੰ ਆਪ ਨੂੰ ਹੋਰ ਪੰਜ ਸਾਥੀਆਂ ਸਮੇਤ ਫਾਂਸੀ ਚਾੜ੍ਹ ਦਿੱਤਾ ਗਿਆ।

ਫਾਂਸੀ ਲੱਗਣ ਤੋਂ ਪਹਿਲੀ ਰਾਤ ਆਪ ਨੇ ਬੜੀ ਕੜਕਦੀ ਅਵਾਜ਼ ਵਿੱਚ ਕਿਹਾ, 'ਸਾਡਾ ਵੈਰੀ ਖ਼ੁਸ਼ ਹੋਵੇਗਾ, ਪਰ ਅਸਲੀ ਖ਼ੁਸ਼ੀ ਸਾਨੂੰ ਹੈ। ਅਸੀਂ ਆਪਣਾ ਫ਼ਰਜ਼ ਪੂਰਾ ਕਰ ਰਹੇ ਹਾਂ। ਸ਼ਹੀਦ ਦ ਖ਼ੂਨ ਦੇ ਕਤਰੇ ਜੁਗ-ਗਰਦੀ ਦੇ ਬੀਜ ਹੁੰਦੇ ਹਨ, ਜੋ ਪਰਫੁਲਤ ਜ਼ਰੂਰ ਹੋਣਗੇ। ਸਾਡੀ ਆਖ਼ਰੀ ਇੱਛਿਆ ਹੈ ਕਿ ਸਾਡਾ ਦੇਸ਼ ਸਾਡੇ ਨਾਲ ਦੇ ਜੀਉਂਦੇ ਰਹਿਣ ਵਾਲੇ ਬੱਬਰਾਂ ਦੀਆਂ ਅੱਖਾਂ ਸਾਹਮਣੇ ਅਜ਼ਾਦ ਹੋਵੇ ਤੇ ਐਸਾ ਹੋ ਕੇ ਰਹੇਗਾ।

ਆਪਦੇ ਆਖ਼ਰੀ ਸ਼ਬਦ ਸੁਣ ਕੇ ਕਈ ਕਰਮਚਾਰੀਆਂ ਦੀਆਂ ਅੱਖਾਂ ਭਰ ਆਈਆਂ। ਇੱਕ ਕਰਮਚਾਰੀ ਨੇ ਤਾਂ ਇਹ ਵੀ ਕਹਿ ਦਿੱਤਾ ਕਿ ਐਸੇ ਬਹਾਦਰ ਤੇ ਲਾਇਕ ਆਦਮੀ ਨੂੰ ਜੱਜ ਨੇ ਫਾਂਸੀ ਦਾ ਹੁਕਮ ਦੇ ਕੇ ਬਹੁਤ ਗ਼ਲਤੀ ਕੀਤੀ ਹੈ।

ਫਾਂਸੀ ਤੋਂ ਪਹਿਲਾਂ ਆਪ ਦੀ ਪਤਨੀ ਆਪ ਨੂੰ ਮਿਲੀ। ਆਪ ਨੇ ਉਸ ਨੂੰ

ਚੜ੍ਹਦੀਆਂ ਕਲਾਂ ਵਿੱਚ ਰਹਿਣ ਦਾ ਉਪਦੇਸ਼ ਦਿੱਤਾ ।

ਆਪ ਦੀ ਪਤਨੀ ਨੇ ਬੜੇ ਸਤਿਕਾਰ ਤੇ ਦਲੇਰੀ ਨਾਲ ਕਿਹਾ, 'ਮੈਂ ਵਾਹਿਗੁਰੂ ਜੀ ਦੇ ਭਾਣੇ ਵਿੱਚ ਖ਼ੁਸ਼ ਹਾਂ । ਗੁਰੂ ਆਪ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖ਼ਸ਼ੇ ਅਤੇ ਕ੍ਰਿਪਾ ਕਰੇ ਕਿ ਮੈਂ ਵੀ ਇਸੇ ਰਾਹ ਹੀ ਆਪ ਪਾਸ ਪੁੱਜਾਂ । ਵਾਹਿਗੁਰੂ ਦੇਸ਼ ਤੇ ਧਰਮ ਨੂੰ ਸੁਤੰਤਰ ਕਰੇ । ਹੁਣ ਮੇਰੀ ਅਭਿਲਾਸ਼ਾ ਹੈ ਕਿ ਮੈਂ ਤੁਹਾਡੇ ਨਾਲ ਸ਼ਹੀਦ ਹੋਣ ਵਾਲੇ ਵੀਰਾਂ ਦੇ ਗਲਾਂ ਵਿੱਚ ਹੱਥੀਂ ਗੁੰਦੇ ਫੁੱਲਾਂ ਦੇ ਸਿਹਰੇ ਪਾਵਾਂ ਤੇ ਸਚਖੰਡ ਨੂੰ ਤੋਰਦੀ ਹੋਈ ਆਪਣੇ ਹੱਥ ਪਵਿੱਤਰ ਕਰਾਂ ।

ਆਪ ਦੇ ਤਿੰਨ ਬੱਚੇ ਸਨ । ਉਸ ਵੇਲੇ ਉਨ੍ਹਾਂ ਦੀ ਉਮਰ ਇਉਂ ਸੀ–ਵੱਡੀ ਲੜਕੀ ਜੀਤ ਕੌਰ ਗਿਆਰਾਂ ਸਾਲ ਦੀ ਸੀ, ਲੜਕਾ ਇੰਦਰਜੀਤ ਸਿੰਘ ਅੱਠ ਸਾਲ ਦਾ ਸੀ ਤੇ ਛੋਟਾ ਲੜਕਾ ਗੁਰਮੁਖ ਸਿੰਘ ਚਾਰ ਸਾਲ ਦਾ ਸੀ ।

ਸਰਕਾਰੀ ਕਰਮਚਾਰੀ ਵਾਰਸਾਂ ਨੂੰ ਲਾਸ਼ਾਂ ਦੇਣ ਤੋਂ ਡਰਦੇ ਸਨ, ਇਸ ਲਈ ਕਿੰਨਾ ਚਿਰ ਲਾਰੇ ਲਾ ਕੇ ਦੋ ਵਜੇ ਲਾਸ਼ਾਂ ਦਿੱਤੀਆਂ । ਲੋਕਾਂ ਨੇ ਲਾਸ਼ਾਂ ਉੱਤੇ ਫੁੱਲਾਂ ਦਾ ਮੀਂਹ ਬਰਸਾਇਆ ਤੇ ਰਾਵੀ ਦੇ ਕੰਢੇ ਬੜੇ ਸਤਿਕਾਰ ਨਾਲ ਸਸਕਾਰ ਕੀਤਾ ।

ਆਪ ਪੂਰਨ ਗੁਰਸਿੱਖ ਤੇ ਦਲੇਰ ਬੁਲਾਰੇ ਸਨ । ਆਪ ਬੱਬਰ ਲਹਿਰ ਦਾ ਪੂਰਨ ਇਤਿਹਾਸ ਸਨ । ਆਪ ਅਣਖੀਲੇ ਪੰਜਾਬੀ ਤੇ ਸੁੰਤਤਰ ਸੰਗਰਾਮੀਏ ਸਨ । ਆਪ ਦੀ ਅਗਵਾਈ ਵਿੱਚ ਬੱਬਰ ਲਹਿਰ ਨੇ ਚਾਰ ਕੁ ਸਾਲ ਵਿੱਚ ਐਡੀ ਸ਼ਕਤੀਸ਼ਾਲੀ ਅੰਗ੍ਰੇਜ਼ੀ ਸਰਕਾਰ ਨੂੰ ਜੜ੍ਹਾਂ ਤੋਂ ਹਿਲਾ ਕੇ ਰੱਖ ਦਿੱਤਾ । ਆਪ ਅਸਲੀ ਦੇਸ਼ ਭਗਤ ਸਨ । ਦੁਆਬੇ ਦੀ ਪਵਿੱਤਰ ਧਰਤੀ ਦੇ ਅਸਲੀ ਲਾਲ ਸਨ । ਆਪ ਸੱਚ ਕਹਿਣ ਦੀ ਅਥਾਹ ਦਲੇਰੀ ਰੱਖਦੇ ਸਨ । ਆਪ ਦੀ ਸ਼ਖ਼ਸੀਅਤ ਬਹੁਤ ਪ੍ਰਭਾਵਸ਼ਾਲੀ ਸੀ । ਜਿਹੜਾ ਆਪ ਜੀ ਦੇ ਦਰਸ਼ਨ ਕਰ ਲੈਂਦਾ ਸੀ, ਉਸ ਦੇ ਅੰਦਰ ਆਪਣਾ ਦੇਸ਼ ਅਜ਼ਾਦ ਕਰਾਉਣ ਦਾ ਜੋਸ਼ ਜਾਗ ਪੈਂਦਾ ।

ਕਾਬਲ ਸਿੰਘ ਵਰਗੇ ਸ਼ਰਧਾਲੂ ਜੇ ਆਪ ਜੀ ਨਾਲ ਗ਼ੱਦਾਰੀ ਨਾ ਕਰਦੇ ਤਾਂ ਆਪ ਦੇ ਜੱਥੇ ਨੇ ਭਰਤ ਨੂੰ ਵੀਹ ਸਾਲ ਪਹਿਲਾਂ ਭਾਵ 1927 ਵਿੱਚ ਅਜ਼ਾਦ ਕਰਾ ਦੇਣਾ ਸੀ ।

## ਅਭਿਆਸ

1. ਦੱਸੋ–1. ਕਿਸ਼ਨ ਸਿੰਘ ਦਾ ਜਨਮ ਕਦ, ਕਿੱਥੇ ਤੇ ਕਿਸ ਦੇ ਘਰ ਹੋਇਆ ?

2. ਕਿਸ਼ਨ ਸਿੰਘ ਕਿੱਥੇ ਨੌਕਰੀ ਕਰਦਾ ਸੀ ?

3. ਕਿਸ਼ਨ ਸਿੰਘ ਕਿਸ ਅਸੂਲ ਦਾ ਹਾਮੀ ਨਹੀਂ ਸੀ ?

4. ਕਿਸ਼ਨ ਸਿੰਘ ਨੇ ਆਪਣਾ ਕਿਹੜਾ ਜੱਥਾ ਤਿਆਰ ਕੀਤਾ ?

5. ਕਿਸ਼ਨ ਸਿੰਘ ਦੇ ਪਿੱਛੇ ਪੁਲਿਸ ਕਿਉਂ ਚਹਿੰਦੀ ਸੀ ?
6. ਕਿਸ਼ਨ ਸਿੰਘ ਨੇ ਡਾਕੂਆਂ ਨੂੰ ਕੀ ਸਮਝਾਇਆ ?
7. ਕਿਸ਼ਨ ਸਿੰਘ ਨੇ ਕਿੰਨੀਆਂ ਤਕਰੀਰਾਂ ਕੀਤੀਆਂ ?
8. ਕਿਸ਼ਨ ਸਿੰਘ ਦੀ ਗ੍ਰਿਫ਼ਤਾਰੀ ਲਈ ਕਿੰਨਾ ਇਨਾਮ ਰਖਿਆ ਗਿਆ ਸੀ ?
9. ਕਿਸ਼ਨ ਸਿੰਘ ਨੂੰ ਕਿਸ ਨੇ ਫੜਾਇਆ ?
10. ਕਿਸ਼ਨ ਸਿੰਘ ਦਾ ਮੁਕੱਦਮਾ ਕਿਸ ਦੀ ਅਦਾਲਤ ਵਿੱਚ ਪੇਸ਼ ਹੋਇਆ ?
11. ਕਿਸ਼ਨ ਸਿੰਘ ਨੂੰ ਕੱਦ ਤੇ ਕਿੰਨਿਆਂ ਸਾਥੀਆਂ ਨਾਲ ਫਾਂਸੀ ਦਿੱਤੀ ਗਈ ?
12. ਕਿਸ਼ਨ ਸਿੰਘ ਦੇ ਕਿੰਨੇ ਬੱਚੇ ਸਨ ?
13. ਕਿਸ਼ਨ ਸਿੰਘ ਦੀ ਪਤਨੀ ਨੇ ਅੰਤਮ ਇੱਛਿਆ ਕੀ ਪਰਗਟ ਕੀਤੀ ?
14. ਕਿਸ਼ਨ ਸਿੰਘ ਦੀ ਪਤਨੀ ਦਾ ਕੀ ਨਾਂ ਸੀ ?
15. ਕਿਸ਼ਨ ਸਿੰਘ ਦਾ ਅਸਲੀ ਏਲਚੀ ਕੌਣ ਸੀ ?
16. ਕਿਸ਼ਨ ਸਿੰਘ ਨੇ ਪ੍ਰਿੰਸ ਆਫ਼ ਵੇਲਜ਼ ਬਾਰੇ ਕੀ ਕਿਹਾ ਸੀ ?

**2. ਦਿੱਤੇ ਸ਼ਬਦਾਂ ਵਿੱਚੋਂ ਯੋਗ ਸ਼ਬਦ ਚੁਣ ਕੇ ਵਾਕਾਂ ਵਿਚਲੀ ਥਾਂ ਪੂਰੀ ਕਰੋ :**

1. ਆਪ ਨੂੰ ਅਠਾਈ ......... ਦੀ ਸਜ਼ਾ ਹੋਈ । (ਦਿਨ, ਮਹੀਨੇ)
2. ਆਪ ਨੇ ਆਪਣਾ ਵੱਖਰਾ ........... ਚੱਕਰਵਰਤੀ ਤਿਆਰ ਕੀਤਾ । (ਟੋਲਾ, ਧੜਾ, ਜੱਥਾ)
3. ਬਹੁਤ ਸਾਰੇ ਆਪ ਦੇ .......... ਨਾਲ ਪੂਰਨ ਤੌਰ ਤੇ ਸਹਿਮਤ ਹੋ ਗਏ । (ਵਿੱਚਾਰਾਂ, ਖ਼ਿਆਲਾਂ)
4. ਮੈਂ ................. ਜੱਥੇ ਲੈ ਕੇ ਅੰਮ੍ਰਿਤਸਰ ਪੁੱਜ ਸਕਦਾ ਹਾਂ । (ਸੈਂਕੜੇ, ਹਜ਼ਾਰਾਂ, ਕਰੋੜਾਂ)
5. ਇੱਕ ਵਾਰੀ ਆਪ ਕਪੂਰਥਲੇ ਦੀ ਪੁਲੀਸ ............... ਕੋਲ ਦੀ ਲੰਘੇ । (ਚੌਂਕੀ, ਸਟੇਸ਼ਨ)
6. ਇਹ ਸਾਜ਼ਸ਼ ਦਾ ......... ਹੈ । (ਮੋਢੀ, ਆਗੂ, ਲੀਡਰ)
7. ਸ਼ਹੀਦ ਦੇ ਖ਼ੂਨ ਦੇ ............... ਜੁਗ-ਗਰਦੀ ਦੇ ਬੀਜ ਹੁੰਦੇ ਹਨ । (ਕਤਰੇ, ਤੁਪਕੇ)
8. ਸੱਚਖੰਡ ਨੂੰ ਤੋਰਦੀ ਹੋਈ ਆਪਣੇ .......... ਪਵਿੱਤਰ ਕਰਾਂ । (ਹੱਥ, ਪੈਰ)

**3. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :**

ਸਪੁੱਤਰ, ਵਿਰੁੱਧ, ਪਰਚਾਰ, ਨਿਸਚਾ, ਸ਼ਾਂਤਮਈ, ਹਲਾਲ, ਪ੍ਰੋਗਰਾਮ, ਬਦਲਾ, ਸਹਿਮਤ, ਮਜਬੂਰ, ਮੁਕਾਬਲਾ, ਲਾਰਿਆਂ, ਬੇਸ਼ਕ, ਮੁਆਫ਼ੀ, ਗ੍ਰਿਫ਼ਤਾਰੀ, ਫ਼ੈਸਲਾ, ਇਲਜ਼ਾਮਾਂ, ਬਿਆਨ, ਸਮੇਤ, ਅਭਿਲਾਸ਼ਾ, ਗ਼ੱਦਾਰੀ ।

4. ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :

ਪ੍ਰਬੰਧ ਪ੍ਰਬੰਧਕ

ਸਮੱਰਥ ..........................

ਸੁਧਾਰ ..........................

ਪਾਲ ..........................

ਪ੍ਰਚਾਰ ..........................

5. ਦਿੱਤੇ ਸ਼ਬਦਾਂ ਤੋਂ ਹੋਰ ਕਿਰਿਆਵਾਂ ਬਣਾਓ :

ਲਾ ਲਾਇਆ

ਪਾ ..........................

ਸਜ਼ਾ ..........................

ਖੁਆ ..........................

ਗੁਆ ..........................

ਸੁਣਾ ..........................



6. ਕਿਸ਼ਨ ਸਿੰਘ ਚੱਕਰਵਰਤੀ ਸੰਬੰਧੀ ਪੰਦਰਾਂ ਵਾਕ ਲਿਖੋ ।

7. ਦਿੱਤੇ ਵਾਕਾਂ ਦੀ ਥਾਂ ਇੱਕ ਸ਼ਬਦ ਲਿਖੋ :

1. ਜਿਹੜਾ ਚੁਗਲੀ ਕਰੇ । ......................
2. ਜਿਹੜਾ ਕਿਸੇ ਵਿੱਚ ਸ਼ਰਧਾ ਰੱਖੇ । ......................
3. ਜਿਹੜਾ ਕਿਸੇ ਨਾਲ ਗ਼ੱਦਾਰੀ ਕਰੇ । ......................
4. ਜਿਹੜਾ ਸਿਆਣੀ ਗੱਲ ਕਰੇ । ......................
5. ਜਿਹੜਾ ਅਗਵਾਈ ਕਰੇ । ......................
6. ਪਿਓ ਦਾ ਜਵਾਈ । ......................
7. ਅਣਖ ਵਾਲਾ ਆਦਮੀ । ......................
8. ਜਿਹੜਾ ਫ਼ੌਜ ਵਿੱਚੋਂ ਦੌੜ ਜਾਵੇ । ......................
9. ਜਿਹੜਾ ਝੂਠ ਬੋਲੇ । ......................
10. ਜਿਹੜਾ ਕੋਈ ਕੰਮ ਨਾ ਕਰੇ । ......................

8. ਦੇਸ਼ ਲਈ ਕੁਰਬਾਨ ਹੋਣ ਵਾਲੇ ਕਿਸੇ ਹੋਰ ਸ਼ਹੀਦ ਤੇ ਦੱਸ ਵਾਕ ਲਿਖੋ ।



## ਪਾਠ ਅਠਾਰ੍ਹਵਾਂ

# ਇੱਟ ਦੀ ਕਹਾਣੀ

ਬੱਚਿਓ ! ਤੁਸੀਂ ਜਾਣਦੇ ਹੋ ਕਿ ਘਰ ਇੱਟਾਂ ਦੇ ਬਣਾਏ ਜਾਂਦੇ ਹਨ । ਇੱਟਾਂ ਨਾਲ ਦੁਕਾਨਾਂ ਬਣਾਈਆਂ ਜਾਂਦੀਆਂ ਹਨ । ਤੁਹਾਡਾ ਸਕੂਲ ਵੀ ਇੱਟਾਂ ਦਾ ਹੀ ਬਣਿਆ ਹੋਇਆ ਹੈ । ਇੱਟਾਂ ਹਰ ਇਮਾਰਤ ਵਿੱਚ ਵਰਤੀਆਂ ਜਾਂਦੀਆਂ ਹਨ । ਇੱਟਾਂ ਸਬੂਤੀਆਂ ਵੀ ਵਰਤੀਆਂ ਜਾਂਦੀਆਂ ਹਨ ਤੇ ਇੱਟਾਂ ਦੀ ਰੋੜੀ ਫ਼ਰਸ਼ ਅਤੇ ਨੀਹਾਂ ਪੱਕੀਆਂ ਕਰਨ ਲਈ ਵੀ ਵਰਤੀ ਜਾਂਦੀ ਹੈ । ਇੱਟਾਂ ਦੀ ਸੁਰਖ਼ੀ ਚਣਾਈ ਜਾਂ ਟੀਪ ਵਿੱਚ ਵਰਤੀ ਜਾਂਦੀ ਹੈ । ਇਉਂ ਇੱਟ ਸਾਡੇ ਸੋਹਣੇ ਜੀਵਨ ਦਾ ਅਸਲੀ ਆਧਾਰ ਹੈ । ਆਓ ਵੇਖੀਏ, ਮਨੁੱਖ ਨੇ ਐਨੀ ਲਾਭਦਾਇੱਕ ਚੀਜ਼ ਕਿਵੇਂ ਬਣਾਉਣੀ ਸਿੱਖੀ ਸੀ ਤੇ ਅੱਜ ਕੱਲ ਇੱਟਾਂ ਕਿਵੇਂ ਬਣਾਈਆਂ ਜਾਂਦੀਆਂ ਹਨ ।

ਚੰਗੀ ਤਰ੍ਹਾਂ ਮਨੁੱਖੀ ਸਭਿਅਤਾ ਦੇ ਵਿਕਾਸ ਨੂੰ ਵਿੱਚਾਰਨ ਨਾਲ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਮਨੁੱਖ ਨੂੰ ਪੱਕੀ ਇੱਟ ਬਣਾਉਣ ਦਾ ਖ਼ਿਆਲ ਆਪਣੀ ਸੁਰੱਖਿਆ ਤੋਂ ਆਇਆ ਹੈ ।

ਪਹਿਲਾਂ ਅਰੰਭਕ ਮਨੁੱਖ ਜੰਗਲਾਂ ਵਿੱਚ ਰਹਿੰਦਾ ਸੀ । ਉਸ ਦੇ ਆਲੇ-ਦੁਆਲੇ ਖ਼ੂਨੀ ਜਾਨਵਰ ਸਨ । ਖ਼ੂਨੀ ਜਾਵਨਰ ਮਨੁੱਖ ਨਾਲੋਂ ਤਕੜੇ ਸਨ । ਦੂਜਾ ਮੌਸਮ ਵੀ ਇੱਕ ਸਾਰ ਨਹੀਂ ਰਹਿੰਦਾ ਸੀ । ਕਦੀ ਮੀਂਹ ਵ੍ਰਹੁਨ ਲੱਗ ਪੈਂਦਾ ਸੀ । ਕਦੀ ਗੜ੍ਹੇ ਪੈਣ ਲੱਗ ਪੈਂਦੇ ਸਨ । ਕਦੀ ਅੱਤ ਦੀ ਸਰਦੀ ਹੋ ਜਾਂਦੀ ਸੀ । ਕਦੀ ਅੱਤ ਦੀ ਗਰਮੀ ਆ ਘੇਰਦੀ ਸੀ । ਮਨੁੱਖ ਨੇ ਖ਼ੂਨੀ ਜਾਨਵਰਾਂ ਤੋਂ ਬਚਣ ਲਈ ਅਤੇ ਆਪਣੇ ਆਪ ਨੂੰ ਭਿਆਨਕ ਮੌਸਮ ਤੋਂ ਸੁਰੱਖਿਅਤ ਕਰਨ ਲਈ ਕੋਈ ਉਹਲਾ ਲੱਭਣਾ ਅਰੰਭਿਆ । ਕੋਈ ਘੁਰਨਾ ਬਣਾਉਣਾ ਸਿੱਖਿਆ । ਹੌਲੀ ਹੌਲੀ ਉਸ ਨੇ ਪੱਥਰਾਂ ਨਾਲ ਅਗੜਾ ਦੁੱਗਣਾ ਘਰ ਬਣਾਇਆ । ਪੱਥਰ ਚੰਗੀ ਤਰ੍ਹਾਂ ਟਿਕਦੇ ਨਹੀਂ ਸਨ । ਉਸ ਨੇ ਪੱਥਰਾਂ ਵਿੱਚਕਾਰ ਗਿੱਲੀ ਮਿੱਟੀ ਰੱਖ ਕੇ ਪੱਥਰ ਟਿਕਾਉਣੇ ਸਿੱਖ ਲਏ । ਪੱਥਰ ਆਮ ਨਹੀਂ ਲੱਭਦੇ ਸਨ । ਮਨੁੱਖ ਨੇ ਪੱਥਰਾਂ ਦੀ ਥਾਂ ਮਿੱਟੀ ਦੇ ਸਖ਼ਤ ਢੇਲੇ ਪੁੱਟ ਕੇ ਇਨ੍ਹਾਂ ਢੇਲਿਆਂ ਦੀਆਂ ਕੰਧਾਂ ਬਣਾਉਣੀਆਂ ਅਰੰਭੀਆਂ । ਇਹ ਢੇਲੇ ਇੱਕੋ ਜੇਹੇ ਨਹੀਂ ਹੁੰਦੇ ਸਨ । ਇੱਕੋ ਜਿਹਾ ਕਰਨ ਲੱਗਿਆਂ ਇਹ ਭੁਰ ਜਾਂਦੇ ਸਨ । ਇਸ ਔਕੜ ਨੂੰ ਦੂਰ ਕਰਨ ਲਈ ਮਨੁੱਖ ਨੇ ਚੀਕਣੇ ਗਾਰੇ ਦੇ ਹੱਥਾਂ ਨਾਲ ਢੇਲੇ ਜਿਹੇ ਪੱਥਣੇ ਸਿੱਖੇ । ਇਉਂ ਮਨੁੱਖ ਨੇ ਚੀਕਣੇ ਗਾਰੇ ਦੀਆਂ ਹੌਲੀ-ਹੌਲੀ ਇੱਟਾਂ ਪੱਥਣੀਆਂ ਸਿੱਖ ਲਈਆਂ । ਖੋਜੀਆਂ ਦਾ ਕਹਿਣਾ ਹੈ ਕਿ ਅੱਜ ਤੋਂ ਕੋਈ ਪੰਜ ਹਜ਼ਾਰ ਸਾਲ ਪਹਿਲਾਂ ਮਿਸਰ ਦੇਸ਼ ਦੇ ਲੋਕਾਂ ਨੇ ਨੀਲ ਦਰਿਆ

ਦੇ ਕੰਡਿਆਂ ਤੋਂ ਚੀਕਣਾ ਗਾਰਾ ਲੈ ਕੇ ਇੱਟਾਂ ਪੱਥਣੀਆਂ ਅਰੰਭੀਆਂ ਸਨ ।

ਮਿਸਰ ਦੇ ਲੋਕ ਗਾਰਾ ਸਾਫ਼ ਕਰਕੇ ਰਤਾ ਸੁਕਾ ਲੈਂਦੇ ਸਨ । ਧਰਤੀ ਪੱਧਰੀ ਕਰਕੇ ਉੱਪਰ ਰੇਤਾ ਖਿਲਾਰਦੇ ਸਨ । ਉੱਤੇ ਇਸ ਗਾਰੇ ਨੂੰ ਹੱਥਾਂ ਨਾਲ ਥਾਪੜ ਕੇ ਪੱਧਰੀ ਤਹਿ ਜੇਹੀ ਬਣਾ ਕੇ ਉਸ ਨੂੰ ਕੱਟ ਲੈਂਦੇ ਹਨ । ਇਉਂ ਇੱਟਾਂ ਪੱਥੀਆਂ ਜਾਂਦੀਆਂ ਸਨ । ਤਜਰਬੇ ਕਰਕੇ ਮਨੁੱਖ ਨੂੰ ਸਮਝ ਆ ਗਈ ਕਿ ਜੇ ਗਾਰੇ ਵਿੱਚ ਥੋੜਾ ਜਿਹਾ ਰੇਤਾ ਤੇ ਸੁੱਕਾ ਘਾਹ ਫੂਸ ਪਾ ਲਿਆ ਜਾਵੇ ਤਾਂ ਗਾਰੇ ਦੀ ਪੱਥੀ ਇੱਟ ਸੁੱਕਣ ਤੇ ਨਹੀਂ ਪਾਟਦੀ । ਇਉਂ ਇੱਟਾਂ ਪੱਥ ਕੇ ਧੁੱਪੇ ਚੰਗੀ ਤਰ੍ਹਾਂ ਸੁਕਾ ਲਈਆਂ ਜਾਂਦੀਆਂ ਸਨ ਤੇ ਫੇਰ ਇਨ੍ਹਾਂ ਇੱਟਾਂ ਦੇ ਘਰ ਬਣਾ ਲਏ ਜਾਂਦੇ ਸਨ ।

ਗਾਰਾ ਵੀ ਆਮ ਨਹੀਂ ਮਿਲਦਾ ਸੀ । ਇਸ ਲਈ ਇੱਟਾਂ ਪੱਥਣ ਲਈ ਮਨੁੱਖ ਨੇ ਗਾਰਾ ਵੀ ਆਪ ਹੀ ਬਣਾਉਣਾ ਅਰੰਭ ਦਿੱਤਾ । ਆਪ ਗਾਰਾ ਬਣਾਉਣ ਲਈ ਮਨੁੱਖ ਉਹ ਜ਼ਮੀਨ ਚੁਣਦਾ, ਜਿਹੜੀ ਚੀਕਣੀ ਵੀ ਹੋਵੇ ਤੇ ਉਸ ਵਿੱਚ ਦੱਸ ਪ੍ਰਤੀਸ਼ਤ ਰੇਤਾ ਵੀ ਰਲੀ ਹੋਈ ਹੋਵੇ । ਸਿਆਲ ਦੇ ਅਰੰਭ ਵਿੱਚ ਮਿੱਟੀ ਪੁੱਟ ਕੇ ਢੇਰ ਲਾ ਦਿੰਦਾ । ਹੁਨਾਲ ਦੇ ਅਰੰਭ ਵਿੱਚ ਇਹ ਮਿੱਟੀ ਖਿਲਾਰ ਦਿੰਦਾ । ਮਿੱਟੀ ਸੁੱਕਣ ਤੇ ਇਸ ਵਿੱਚ ਪਾਣੀ ਪਾ ਕੇ ਇੱਟਾਂ ਪੱਥਣ ਲਈ ਲੋੜੀਂਦਾ ਗਾਰਾ ਬਣਾ ਲੈਂਦਾ ਤੇ ਫੇਰ ਏਸ ਗਾਰੇ ਦੀਆਂ ਇੱਟਾਂ ਹੱਥਾਂ ਨਾਲ ਸੱਚਿਆਂ ਦੀ ਸਹਾਇਤਾ ਨਾਲ ਪੱਥ ਲੈਂਦਾ ।

ਪੰਜਾਬ ਵਿੱਚ ਅੱਜ ਕੱਲ ਵੀ ਇਉਂ ਹੀ ਇੱਟਾਂ ਪੱਥੀਆਂ ਜਾਂਦੀਆਂ ਹਨ । ਅੱਜ ਭੱਠੇ ਵਾਲਾ ਪਹਿਲਾਂ ਮਿੱਟੀ ਪਰਖਦਾ ਹੈ । ਮਿੱਟੀ ਪਰਖਣ ਲਈ, ਉਹ ਉਸ ਮਿੱਟੀ ਦੀਆਂ ਤਿੰਨ ਚਾਰ ਇੱਟਾਂ ਪੱਥ ਕੇ ਵੇਖਦਾ ਹੈ । ਜੇ ਇਹ ਇੱਟਾਂ ਸੁੱਕਣ ਤੇ ਨਾ ਪਾਟਣ ਤਾਂ ਉਸ ਜ਼ਮੀਨ ਨੂੰ ਚੁਣ ਲੈਂਦਾ ਹੈ । ਅੱਸੂ ਦੇ ਮਹੀਨੇ ਕਿਸੇ ਸ਼ਾਮ ਨੂੰ ਮਿੱਟੀ ਪੁੱਟ ਕੇ ਢੇਰ ਲਾ ਦਿੱਤਾ ਜਾਂਦਾ ਹੈ । ਉਸ ਨੂੰ ਚੰਗੀ ਤਰ੍ਹਾਂ ਛਾਣ ਕੇ ਤੇ ਪਾਣੀ ਪਾ ਕੇ ਉਸ ਦੀ ਪੈਰਾਂ ਨਾਲ ਘਾਣੀ ਕੀਤੀ ਜਾਂਦੀ ਹੈ । ਚੰਗੀ ਤਰ੍ਹਾਂ ਗੁੰਨ ਕੇ ਮਿੱਟੀ ਨੂੰ ਮੁਲਾਇਮ ਕਰ ਲਿਆ ਜਾਂਦਾ ਹੈ । ਜਿੱਥੇ ਇੱਟਾਂ ਪੱਥਣੀਆਂ ਹੋਣ ਉਹ ਥਾਂ ਤੇਜ਼ ਧਾਰ ਵਾਲੇ ਰੰਬੇ ਨਾਲ ਖੁਰਚ ਕੇ ਸਾਫ਼ ਤੇ ਪੱਧਰੀ ਕਰ ਲਈ ਜਾਂਦੀ ਹੈ ਤੇ ਫੇਰ ਉਥੇ ਰੇਤਾ ਖਿਲਾਰ ਕੇ ਸੱਚੇ ਨਾਲ ਇੱਟਾਂ ਪੱਥੀਆਂ ਜਾਂਦੀਆਂ ਹਨ ।

ਸੱਚਾ ਲੋਹੇ ਦਾ ਹੁੰਦਾ ਹੈ । ਇਹ ਅੰਦਰੋਂ $9^1/_2$ ਇੱਚ (24 ਸੈਂਟੀਮੀਟਰ ਲੰਮਾ) ਪੌਣੇ ਪੰਜ ਇੰਚ (ਬਾਰਾਂ ਸੈਂਟੀਮੀਟਰ ਚੌੜਾ) ਤੇ $3^1/_8$ ਇੰਚ (ਅੱਠ ਸੈਂਟੀਮੀਟਰ ਉੱਚਾ) ਹੁੰਦਾ ਹੈ । ਇਸਦੇ ਹੇਠਾਂ ਇੱਕ ਲੱਕੜ ਹੁੰਦੀ ਹੈ, ਜਿਹੜੀ ਤੀਹ ਸੈਂਟੀਮੀਟਰ ਲੰਮੀ, ਪੰਦਰਾਂ ਸੈਂਟੀਮੀਟਰ ਮੋਟੀ ਹੁੰਦੀ ਹੈ । ਇਹ ਵਿੱਚਕਾਰੋਂ ਸੱਚੇ ਦੇ ਮੇਚ ਦੀ ਉੱਭਰੀ ਹੋਈ ਹੁੰਦੀ ਹੈ, ਜਿਸ ਦੇ ਦੁਆਲੇ ਲੋਹੇ ਦਾ ਸੱਚਾ ਚੰਗੀ ਤਰ੍ਹਾਂ ਫਿੱਟ ਹੋ ਜਾਂਦਾ ਹੈ । ਇਸ ਦੇ ਵਿੱਚ ਭੱਠੇ ਵਾਲੇ ਦਾ ਨਾਂ ਉਕਰਿਆ ਹੋਇਆ ਹੁੰਦਾ ਹੈ । ਇੱਟਾਂ ਦਾ ਪਥੇਰਾ, ਸੱਚਾ ਲੱਕੜ ਤੇ ਫਿੱਟ ਕਰਕੇ ਵਿੱਚ ਰੇਤਾ ਬਰੂਰ ਲੈਂਦਾ ਹੈ । ਫੇਰ ਇਸ ਵਿੱਚ ਆਠਰਿਆ ਗਾਰਾ ਚੰਗੀ ਤਰ੍ਹਾਂ

ਘੁੱਟ ਕੇ ਭਰਦਾ ਹੈ । ਉਪਰ ਮਿੱਟੀ ਪੱਧਰੀ ਕਰ ਲੈਂਦਾ ਹੈ । ਫੇਰ ਚੁੱਕ ਕੇ ਪੁੱਠਾ ਕਰਕੇ ਪੱਧਰੀ ਧਰਤੀ ਤੇ ਮਾਰਦਾ ਹੈ । ਲੱਕੜ ਉੱਤੇ ਆ ਜਾਂਦੀ ਹੈ । ਉਸ ਨੂੰ ਚੁੱਕ ਲੈਂਦਾ ਹੈ । ਸੱਚਾ ਕੱਢ ਲੈਂਦਾ ਹੈ । ਇੱਟ ਧਰਤੀ ਤੇ ਪੱਥੀ ਜਾਂਦੀ ਹੈ । ਇਹ ਇੱਟ ਸੁੱਕਾ ਲਈ ਜਾਂਦੀ ਹੈ ਤੇ ਫੇਰ ਭੱਠੇ ਵਿੱਚ ਪਕਾ ਲਈ ਜਾਂਦੀ ਹੈ ।

ਉੱਨਤ ਦੇਸ਼ਾਂ ਵਿੱਚ ਗਾਰਾ ਵੀ ਮਸ਼ੀਨਾਂ ਨਾਲ ਬਣਾਇਆ ਜਾਂਦਾ ਹੈ ਤੇ ਇੱਟਾਂ ਪੱਥੀਆਂ ਵੀ ਮਸ਼ੀਨਾਂ ਨਾਲ ਹੀ ਜਾਂਦੀਆਂ ਹਨ । ਕਈ ਮਸ਼ੀਨਾਂ ਸੁਕੀ ਮਿੱਟੀ ਦੀਆਂ ਇੱਟਾਂ ਪੱਥਦੀਆਂ ਹਨ, ਕਈ ਅਰਧ ਸੁਕੀ ਮਿੱਟੀ ਦੀਆਂ ਤੇ ਕਈ ਗਿੱਲੇ ਗਾਰੇ ਦੀਆਂ ਇੱਟਾਂ ਪੱਥਦੀਆਂ ਹਨ । ਪੰਜਾਬ ਅਤੇ ਭਾਰਤ ਵਿੱਚ ਜਿਵੇਂ ਉੱਪਰ ਦੱਸਿਆ ਹੈ ਇੱਟਾਂ ਧੁੱਪ ਵਿੱਚ ਪੱਧਰੀ ਧਰਤੀ ਤੇ ਸੁਕਾਈਆਂ ਜਾਂਦੀਆਂ ਹਨ । ਉੱਨਤ ਦੇਸ਼ਾਂ ਵਿੱਚ ਗਰਮ ਕਮਰਿਆਂ ਦੇ ਫ਼ਰਸ਼ਾਂ ਤੇ ਰੱਖ ਕੇ ਜਾਂ ਗਰਮ ਹਵਾਵਾਂ ਵਾਲੀਆਂ ਸੁਰੰਗਾਂ ਵਿੱਚੋਂ ਦੀ ਪੱਥੀਆਂ ਇੱਟਾਂ ਲੰਘਾ ਕੇ ਸੁਕਾਈਆਂ ਜਾਂਦੀਆਂ ਹਨ ।

ਕੱਚੀਆਂ ਇੱਟਾਂ ਦੇ ਘਰ ਮੀਂਹਾਂ ਵਿੱਚ ਬਹੁਤ ਖ਼ਰਾਬ ਹੋ ਜਾਂਦੇ ਸਨ, ਇਸ ਲਈ ਮਨੁੱਖ ਇਨ੍ਹਾਂ ਨੂੰ ਪਕਾਉਣਾ ਚਾਹੁੰਦਾ ਸੀ । ਉਸ ਨੂੰ ਇਹ ਤਾਂ ਸਮਝ ਆ ਗਈ ਸੀ ਕਿ ਅੱਗ ਦਾ ਸੇਕ ਧੁੱਪ ਦੇ ਸੇਕ ਨਾਲੋਂ ਵਧੇਰੇ ਹੁੰਦਾ ਹੈ, ਪਰ ਉਸ ਨੂੰ ਇੱਟ ਪਕਾਉਣ ਦੀ ਜਾਚ ਨਹੀਂ ਆਉਂਦੀ ਸੀ । ਇੱਕ ਵਾਰੀ ਸੁੱਕਾ ਗਾਰਾ ਅੱਗ ਵਿੱਚ ਡਿੱਗ ਪਿਆ । ਉਹ ਪੱਕ ਕੇ ਲਾਲ ਹੋ ਗਿਆ । ਇਸ ਤੋਂ ਉਸ ਨੇ ਕੱਚੀਆਂ ਸੁੱਕੀਆਂ ਇੱਟਾਂ ਨੂੰ ਅੱਗ ਵਿੱਚ ਪਕਾਉਣ ਦਾ ਪ੍ਰਯੋਗ ਕੀਤਾ ।

ਅੱਗ ਵਿੱਚ ਇੱਟਾਂ ਦੋ ਭਾਂਤ ਪਕਾਈਆਂ ਜਾਂਦੀਆਂ ਹਨ । ਇੱਕ ਢੰਗ ਵਿੱਚ ਕੱਚੀਆਂ ਇੱਟਾਂ ਸਿੱਧੀਆਂ ਅੱਗ ਵਿੱਚ ਰੱਖ ਦਿੱਤੀਆਂ ਜਾਂਦੀਆਂ ਹਨ ਤੇ ਪਕਾ ਲਈਆਂ ਜਾਂਦੀਆਂ ਹਨ । ਇਸ ਨੂੰ ਖਲਵਾੜਾ ਜਾਂ ਆਵਾ ਵਿਧੀ ਕਹਿੰਦੇ ਹਨ ।

ਕੱਚੀਆਂ ਸੁੱਕੀਆਂ ਇੱਟਾਂ ਦੇ ਵੱਡੇ-ਵੱਡੇ ਚੱਕੇ ਇਉਂ ਲਾਏ ਜਾਂਦੇ ਹਨ ਤਾਂ ਜੋ ਉਨ੍ਹਾਂ ਇੱਟਾਂ ਵਿੱਚਕਾਰ ਕਾਫ਼ੀ ਵਿਰਲ ਰਹੇ । ਇਉਂ ਕਈ ਹੇਠੋਂ ਜੁੜਵੇਂ ਚੱਕੇ ਬਣਾ ਲਏ ਜਾਂਦੇ ਹਨ । ਵਿਰਲਾਂ ਵਿੱਚ ਸੁਕਾ ਘਾਹ ਤੇ ਬਾਲਣ ਭਰ ਦਿੱਤਾ ਜਾਂਦਾ ਹੈ ਤੇ ਫੇਰ ਹੇਠਾਂ ਸੁੱਕੇ ਘਾਹ ਨੂੰ ਅੱਗ ਲਾ ਦਿੱਤੀ ਜਾਂਦੀ ਹੈ । ਸਾਰੀਆਂ ਇੱਟਾਂ ਵਿੱਚ ਬਾਲਣ ਇੱਕੋ ਵਾਰੀ ਹੀ ਭਰ ਦਿੱਤਾ ਜਾਂਦਾ ਹੈ । ਇਉਂ ਦੱਸ ਲਖ ਤਕ ਇੱਟ ਪਕਾਈ ਜਾ ਸਕਦੀ ਹੈ, ਪਰ ਇਸ ਵਿੱਚ ਸਿੱਟਾ ਸੰਤੋਖਜਨਕ ਨਹੀਂ ਹੁੰਦਾ । ਕਈ ਇੱਟਾਂ ਕੱਚੀਆਂ ਰਹਿ ਜਾਂਦੀਆਂ ਹਨ ਤੇ ਕਈ ਬਹੁਤ ਪੱਕ ਕੇ ਸੜ ਜਾਂਦੀਆਂ ਹਨ ਤੇ ਮਨੂਰ ਬਣ ਜਾਂਦੀਆਂ ਹਨ । ਇਸ ਢੰਗ ਵਿੱਚ ਅੱਗ ਉੱਤੇ ਪੂਰਾ ਕਾਬੂ ਨਹੀਂ ਰਹਿੰਦਾ ।

ਦੂਜੇ ਢੰਗ ਵਿੱਚ ਇੱਟਾਂ ਭੱਠਿਆਂ ਵਿੱਚ ਪਕਾਈਆਂ ਜਾਂਦੀਆਂ ਹਨ । ਇਉਂ ਇੱਟਾਂ ਅੱਗ ਵਿੱਚ ਸੜਦੀਆਂ ਨਹੀਂ ਹਨ, ਅੱਗ ਦੇ ਸੇਕ ਵਿੱਚ ਪਕਦੀਆਂ ਹਨ । ਭੱਠੇ ਵੀ ਦੋ ਭਾਂਤ ਦੇ ਹੁੰਦੇ ਹਨ । ਇੱਕ ਢੰਗ ਦੇ ਭੱਠਿਆਂ ਵਿੱਚ ਇੱਟਾਂ ਪਕਾਉਣ ਵਾਲੀ ਗਰਮ

ਗੈਸਾਂ ਹੇਠੋਂ ਉੱਪਰ ਨੂੰ ਜਾਂਦੀਆਂ ਹਨ ਅਤੇ ਦੂਜੇ ਢੰਗ ਵਿੱਚ ਗਰਮ ਗੈਸਾਂ ਉੱਪਰੋਂ ਹੇਠਾਂ ਨੂੰ ਆਉਂਦੀਆਂ ਹਨ ।

ਉੱਨਤ ਦੇਸ਼ਾਂ ਵਿੱਚ ਆਮ ਕਰਕੇ ਹੋਫਮੈਨ ਦੇ ਨਮੂਨੇ ਦੇ ਭੱਠਿਆਂ ਵਿੱਚ ਇੱਟਾਂ ਪਕਾਈਆਂ ਜਾਂਦੀਆਂ ਹਨ । ਇਸ ਵਿੱਚ ਨਾਲ ਲਗਦੇ ਕਈ ਸਾਰੇ ਕਮਰੇ ਹੁੰਦੇ ਹਨ । ਕਮਰਿਆਂ ਵਿੱਚ ਇੱਟਾਂ ਭਰ ਦਿੱਤੀਆਂ ਜਾਂਦੀਆਂ ਹਨ ਤੇ ਪਾਸਿਆਂ ਤੋਂ ਜਾਂ ਹੇਠੋਂ ਗਰਮ ਗੈਸਾਂ ਛੱਡੀਆਂ ਜਾਂਦੀਆਂ ਹਨ, ਜਿਸ ਨਾਲ ਇੱਟਾਂ ਪੱਕ ਜਾਂਦੀਆਂ ਹਨ ।

ਉਥੇ ਸੁਰੰਗ ਭੱਠੇ ਵੀ ਵਰਤੇ ਜਾਂਦੇ ਹਨ । ਇਨ੍ਹਾਂ ਦਾ ਦੂਜੇ ਭੱਠਿਆ ਨਾਲੋਂ ਕੇਵਲ ਇਹ ਫ਼ਰਕ ਹੁੰਦਾ ਹੈ ਕਿ ਇਨ੍ਹਾਂ ਵਿੱਚੋਂ ਦੀ ਟਰਾਲੀ ਰਾਹੀਂ ਕੱਚੀਆਂ ਇੱਟਾਂ ਲੰਘਾਈਆਂ ਜਾਂਦੀਆਂ ਹਨ, ਫ਼ਰਸ਼ ਦੇ ਉੱਪਰ ਇੱਟਾਂ ਟਿਕਾਈਆਂ ਨਹੀਂ ਜਾਂਦੀਆਂ ।

ਪੰਜਾਬ ਵਿੱਚ ਆਮ ਸਾਧਾਰਨ ਭੱਠੇ ਵਿੱਚ ਇੱਟਾਂ ਪਕਾਈਆਂ ਜਾਂਦੀਆਂ ਹਨ । ਅਸਲ ਵਿੱਚ ਪੰਜਾਬ ਦੇ ਭੱਠੇ ਹੋਫਮੈਨ ਵਰਗੇ ਭੱਠੇ ਦਾ ਹੀ ਪਹਿਲਾ ਰੂਪ ਹਨ । ਇੱਕ ਆਂਡੇ ਦੀ ਸ਼ਕਲ ਦੀ ਇੱਕ ਖਾਈ ਹੁੰਦੀ ਹੈ । ਵਿੱਚਕਾਰ ਆਂਡੇ ਦੀ ਸ਼ਕਲ ਦੀ ਪੱਧਰੀ ਥਾਂ ਹੁੰਦੀ ਹੈ । ਖਾਈ ਦੀ ਬਾਹਰਲੀ ਕੰਧ ਇੱਟਾਂ ਦੀ ਹੁੰਦੀ ਹੈ । ਇਸ ਵਿੱਚ ਇੱਟਾਂ ਲਿਆਉਣ ਜਾਂ ਲੈ ਜਾਣ ਲਈ ਦਰਵਾਜ਼ੇ ਰੱਖੇ ਹੋਏ ਹੁੰਦੇ ਹਨ । ਇਹ ਖਾਈ ਆਮ ਕਰਕੇ ਪੰਦਰਾਂ ਜਾਂ ਵੀਹ ਫ਼ੁੱਟ ਡੂੰਘੀ ਹੁੰਦੀ ਹੈ ।

ਖਾਈ ਦੇ ਕਈ ਹਿੱਸੇ ਬਣਾ ਕੇ ਉਸ ਵਿੱਚ ਕੱਚੀਆਂ ਇੱਟਾਂ ਇਉਂ ਟਿਕਾਈਆਂ ਜਾਂਦੀਆਂ ਹਨ ਕਿ ਵਿੱਚਕਾਰ ਵਿਰਲ ਰਹੇ । ਉੱਪਰ ਇੱਟਾਂ ਤੇ ਕੇਰੀ ਨਾਲ ਛੱਤ ਪਾ ਦਿੱਤੀ ਜਾਂਦੀ ਹੈ । ਇਸ ਛੱਤ ਵਿੱਚ ਮੋਰੀਆਂ ਰੱਖੀਆਂ ਹੁੰਦੀਆਂ ਹਨ । ਹੇਠਾਂ ਚੁੱਲ੍ਹੇ ਬਣਾ ਲਏ ਜਾਂਦੇ ਹਨ । ਚੁਲ੍ਹਿਆਂ ਵਿੱਚ ਅੱਗ ਬਾਲੀ ਜਾਂਦੀ ਹੈ । ਉੱਪਰਲੀਆਂ ਮੋਰੀਆਂ ਰਾਹੀਂ ਕੋਇਲਾ ਪਾਇਆ ਜਾਂਦਾ ਹੈ । ਛੱਤ ਦੇ ਉੱਪਰ ਬਹੁਤ ਵੱਡੇ ਥੱਲੇ ਵਾਲੀ ਲੋਹੇ ਦੀ ਚਿਮਣੀ ਰੱਖੀ ਹੁੰਦੀ ਹੈ । ਕੋਇਲਾ ਪਾ ਕੇ ਮੋਰੀਆ ਬੰਦ ਕਰ ਦਿੱਤੀਆਂ ਜਾਂਦੀਆਂ ਹਨ । ਚਿਮਨੀ ਅੱਗ ਖਿੱਚਦੀ ਹੈ । ਭੱਠਾ ਚੱਲਣ ਲੱਗ ਪੈਂਦਾ ਹੈ । ਜਦ ਇੱਕ ਹਿੱਸੇ ਦੀਆਂ ਇੱਟਾਂ ਪੱਕਦੀਆਂ ਜਾਂਦੀਆਂ ਹਨ ਤਾਂ ਚਿਮਨੀ ਅੱਗੇ ਕਰ ਦਿੱਤੀ ਜਾਂਦੀ ਹੈ ਤੇ ਇਹ ਇੱਟਾਂ ਚੁੱਕ ਲਈਆਂ ਜਾਂਦੀਆਂ ਹਨ ਤੇ ਹੋਰ ਕੱਚੀਆਂ ਇੱਟਾਂ ਭਰ ਦਿੱਤੀਆਂ ਜਾਂਦੀਆਂ ਹਨ । ਅੱਜ ਸੀਮੈਂਟ ਦੀ ਪੱਕੀ ਰਾਖਵੀਂ ਚਿਮਨੀ ਵੀ ਬਣਨ ਲੱਗ ਪਈ ਹੈ ਜਿਹੜੀ ਚੁੱਕਣੀ ਨਹੀਂ ਪੈਂਦੀ ।

ਇੱਟਾਂ ਕਈ ਅਕਾਰ ਤੇ ਰੂਪਾਂ ਦੀਆਂ ਹੁੰਦੀਆਂ ਹਨ । ਪੁਰਾਣੀਆਂ ਨਾਨਕਸ਼ਾਹੀ ਇੱਟਾਂ ਚਾਰ ਇੰਚ ਵਰਗੀ ਸਨ ਤੇ ਇੱਕ ਇੰਚ ਮੋਟੀਆਂ ਸਨ । ਅੱਜ ਪੰਜਾਬ ਵਿੱਚ ਆਮ ਕਰਕੇ ਨੌਂ ਇੰਚ ਲੰਮੀ, ਸਾਢੇ ਚਾਰ ਇੰਚ ਚੌੜੀ ਤੇ ਤਿੰਨ ਇੰਚ ਮੋਟੀ ਇੱਟ ਪਕਾਈ ਜਾਂਦੀ ਹੈ । ਛੱਤਾਂ ਤੇ ਫਰਸ਼ਾਂ ਲਈ ਪੱਟੜੀ ਇੱਟ ਹੁੰਦੀ ਹੈ । ਪੱਟੜੀ ਇੱਟ ਦਸ ਇੰਚ ਲੰਮੀ, ਪੰਜ ਇੰਚ ਚੌੜੀ ਤੇ ਸਵਾ ਇੰਚ ਮੋਟੀ ਹੁੰਦੀ ਹੈ । ਇਹ ਬਹੁਤ ਪੱਕੀ ਤੇ ਸਾਫ਼

ਸੁੱਥਰੀ ਹੁੰਦੀ ਹੈ । ਕਈ ਵਾਰੀ ਕੁਬੇ, ਲੱਕੇ, ਚੌਰਸ ਤੇ ਗੋਲ ਇੱਟਾਂ ਵੀ ਪੱਥ ਕੇ ਪਕਾ ਲਈਆਂ ਜਾਂਦੀਆਂ ਹਨ ।

ਅੱਜ ਕੱਲ ਚੂਨਾ ਤੇ ਰੇਤਾ ਦੀਆਂ ਅਤੇ ਸੀਮੈਂਟ, ਬਜਰੀ ਤੇ ਰੇਤਾ ਦੀਆਂ ਇੱਟਾਂ ਵੀ ਬਣਾਈਆਂ ਜਾਂਦੀਆਂ ਹਨ । ਚਮਕੀਲੀਆਂ ਇੱਟਾਂ ਵੀ ਪਕਾਈਆਂ ਜਾਂਦੀਆਂ ਹਨ, ਜਿਹੜੀਆਂ ਗੁਸਲਖ਼ਾਨਿਆਂ ਦੇ ਫ਼ਰਸ਼ਾਂ ਵਿੱਚ ਲਾਈਆਂ ਜਾਂਦੀਆਂ ਹਨ । ਇਨ੍ਹਾਂ ਨੂੰ ਟਾਈਲਾਂ ਕਹਿੰਦੇ ਹਨ ।

ਇੱਟ ਦੀ ਉੱਪਜ ਨੇ ਮਨੁੱਖ ਨੂੰ ਸੁਰੱਖਿਅਤ ਹੀ ਨਹੀਂ ਕੀਤਾ, ਸਗੋਂ ਸੋਹਣੇ ਮਕਾਨ ਬਣਾਉਣ ਦੀ ਜਾਚ ਵੀ ਦੱਸੀ ਹੈ । ਸਾਫ਼ ਸੁਥਰੇ ਰਹਿਣ ਦਾ ਸੁੰਦਰ ਢੰਗ ਦਸਿਆ ਹੈ । ਸਵੈ-ਸੰਪੂਰਨ ਹੋਣ ਦੀ ਜੁਗਤੀ ਦੱਸੀ ਹੈ ।

ਸਿਆਣੇ ਕਹਿੰਦੇ ਹਨ ਮਨੁੱਖ ਨੇ ਇੱਟ ਬਣਾਈ ਹੈ ਤੇ ਅੱਜ ਇੱਟ ਮਨੁੱਖ ਨੂੰ ਹਰ ਖੇਤਰ ਵਿੱਚ ਉਸਾਰ ਰਹੀ ਹੈ ।

## ਅਭਿਆਸ

1. ਦੱਸੋ–1. ਇੱਟਾਂ ਕਿੱਥੇ-ਕਿੱਥੇ ਵਰਤੀਆਂ ਜਾਂਦੀਆਂ ਹਨ ?
   2. ਸਾਡੇ ਸੋਹਣੇ ਜੀਵਨ ਦਾ ਕਿਹੜਾ ਆਧਾਰ ਹੈ ?
   3. ਇੱਟ ਬਣਾਉਣ ਦਾ ਖ਼ਿਆਲ ਮਨੁੱਖ ਨੂੰ ਕਿਵੇਂ ਆਇਆ ?
   4. ਮਨੁੱਖ ਨੇ ਪਹਿਲਾਂ ਕੰਧ ਕਾਹਦੀ ਤੇ ਕਿਵੇਂ ਬਣਾਈ ?
   5. ਕਿਸ ਦੇਸ਼ ਨੇ ਸਭ ਤੋਂ ਪਹਿਲਾਂ ਇੱਟਾਂ ਬਣਾਉਣੀਆਂ ਅਰੰਭੀਆਂ ?
   6. ਇੱਟਾਂ ਲਈ ਗਾਰਾ ਕਿੱਦਾਂ ਬਣਾਇਆ ਜਾਂਦਾ ਹੈ ?
   7. ਅੱਜ ਕੱਲ ਪੰਜਾਬ ਵਿੱਚ ਇੱਟਾਂ ਕਿਵੇਂ ਪੱਥੀਆਂ ਜਾਂਦੀਆਂ ਹਨ ?
   8. ਪੰਜਾਬ ਵਿੱਚ ਇੱਟਾਂ ਕਿੱਦਾਂ ਪਕਾਈਆਂ ਜਾਂਦੀਆਂ ਹਨ ?
   9. ਭੱਠੇ ਕਿੰਨੇ ਭਾਂਤ ਦੇ ਹੁੰਦੇ ਹਨ ?
   10. ਅੱਜ ਮਿੱਟੀ ਤੋਂ ਬਿਨਾਂ ਹੋਰ ਕਿਸ ਚੀਜ਼ ਦੀਆਂ ਇੱਟਾਂ ਬਣਦੀਆਂ ਹਨ ?
   11. ਇੱਟ ਬਾਰੇ ਸਿਆਣੇ ਕੀ ਕਹਿੰਦੇ ਹਨ ?

2. ਹੇਠ ਲਿਖੇ ਸ਼ਬਦ ਵਾਕਾਂ ਵਿੱਚ ਵਰਤੋ :

   ਇਮਾਰਤ, ਸਬੂਤੀਆਂ, ਸੁਰਖ਼ੀ, ਚਣਾਈ, ਸਭਿਅਤਾ, ਸੁਰੱਖਿਆ, ਅਰੰਭਕ, ਪੱਧਰੀ, ਤਜਰਬੇ, ਸੱਚੇ, ਗੁੰਨ, ਉਕਰਿਆ, ਸੰਤੋਖਜਨਕ, ਖਲਵਾੜਾ, ਆਕਾਰ, ਚਮਕੀਲੀਆਂ, ਉਸਾਰ ।

3. ਵਾਕ ਪੂਰੇ ਕਰੋ :
   1. ਪੱਕੀ ਇੱਟ ਬਣਾਉਣ ਦਾ ਖ਼ਿਆਲ .............. ।
   2. ਖ਼ੂਨੀ ਜਾਨਵਰ ਮਨੁੱਖ ........... ।
   3. ਇੱਕੋ ਜਿਹਾ ਕਰਨ ਲੱਗਿਆਂ ............ ।
   4. ਤਜਰਬੇ ਕਰਕੇ ਮਨੁੱਖ .............. ।

5. ਸੁੱਕੀਆਂ ਇੱਟਾਂ ਨੂੰ ਅੱਗ .............. ।

6. ਸਾਫ਼ ਸੁਥਰੇ ਰਹਿਣ ਦਾ .............. ।

**4. ਹੇਠ ਲਿਖੇ ਸ਼ਬਦਾਂ ਦੇ ਸਾਹਮਣੇ ਇਨ੍ਹਾਂ ਦੇ ਉਲਟ ਭਾਵਾਂ ਵਾਲੇ ਸ਼ਬਦ ਲਿਖੋ :**

| | |
|---|---|
| ਅਸਲੀ | ........................ |
| ਮੋਟਾ | ........................ |
| ਹੌਲੀ | ........................ |
| ਪਹਿਲਾਂ | ........................ |
| ਗਿੱਲਾ | ........................ |
| ਕੱਚੀਆਂ | ........................ |
| ਗਰਮ | ........................ |
| ਨਰਮ | ........................ |
| ਅੰਦਰਲੀ | ........................ |
| ਉਪਰਲੀ | ........................ |
| ਚੁੱਕਣਾ | ........................ |

**5. ਅੰਤ ਵਿੱਚ 'ਕਾਰ' ਪਿਛੇਤਰ ਲਾ ਕੇ ਸ਼ਬਦ ਬਣਾਓ :**

| | |
|---|---|
| ਸਾਹਿੱਤ | ........................ |
| ਨਿਆਇ | ........................ |
| ਕਲਾ | ........................ |
| ਸ਼ਿਲਪ | ........................ |
| ਨਿਬੰਧ | ........................ |

**6. ਆਪਣੇ ਮਕਾਨ ਬਾਰੇ ਦਸ ਵਾਕ ਲਿਖੋ ।**

**7. ਬ੍ਰੈਕਟਾਂ ਵਿੱਚ ਦਿੱਤੇ ਸ਼ਬਦਾਂ ਵਿੱਚੋਂ ਯੋਗ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**

(ੳ) ਸਾਫ਼ ਸੁੱਥਰੇ ਰਹਿਣ ਦਾ ਸੁੰਦਰ ........... ਦੱਸਿਆ । (ਢੰਗ, ਰਾਹ)

(ਅ) ਭੱਠਾ .......... ਲੱਗਾ ਪੈਂਦਾ ਹੈ । (ਚਲਣ, ਤੁਰਨ)

(ੲ) ਕਦੀ ......... ਵਰ੍ਹਨ ਲੱਗ ਪੈਂਦਾ ਸੀ । (ਮੀਂਹ, ਪਾਣੀ)

(ਸ) ਪੱਥਰ ਚੰਗੀ ਤਰ੍ਹਾਂ .......... ਨਹੀਂ ਸਨ । (ਟਿਕਦੇ, ਬੈਠਦੇ)





## ਪਾਠ ਉਨੀਵਾਂ

# ਡਾ: ਦਿਲਜੀਤ ਸਿੰਘ

ਬੱਚਿਓ ! ਤੁਸੀਂ ਜਾਣਦੇ ਹੋ ਕਿ ਸਾਡੀ ਅੱਖ ਵਿੱਚ ਇੱਕ ਲੈਨਜ਼ ਹੁੰਦਾ ਹੈ । ਇਹ ਲੈਨਜ਼ ਕੈਮਰੇ ਦੇ ਲੈਨਜ਼ ਨਾਲ ਬਿਲਕੁਲ ਮਿਲਦਾ ਜੁਲਦਾ ਹੁੰਦਾ ਹੈ । ਫ਼ਰਕ ਕੇਵਲ ਐਨਾ ਹੀ ਹੁੰਦਾ ਹੈ ਕਿ ਕੈਮਰੇ ਵਿੱਚ ਲੈਨਜ਼ ਨਿਸਚਿਤ ਫ਼ੋਕਸ-ਲੰਬਾਈ ਵਾਲਾ ਹੁੰਦਾ ਹੈ । ਚੀਜ਼ ਨੂੰ ਚੰਗੀ ਤਰ੍ਹਾਂ ਵੇਖ ਕੇ ਉਸ ਦੀ ਠੀਕ ਫ਼ੋਟੋ ਖਿੱਚਣ ਲਈ ਉਸ ਨੂੰ ਅੱਗੇ ਪਿੱਛੇ ਕੀਤਾ ਜਾਂਦਾ ਹੈ । ਅੱਖ ਦਾ ਲੈਨਜ਼ ਅੱਗੇ ਪਿੱਛੇ ਨਹੀਂ ਹੋ ਸਕਦਾ । ਇਹ ਪਤਲਾ ਤੇ ਮੋਟਾ ਹੋ ਕੇ ਸਾਹਮਣੇ ਆਈ ਚੀਜ਼ ਨੂੰ ਠੀਕ ਵੇਖਣ ਲਈ ਆਪਣੀ ਫ਼ੋਕਸ-ਲੰਬਾਈ ਉਸ ਦੇ ਅਨੁਕੂਲ ਕਰਨ ਦੇ ਆਪਣੇ ਆਪ ਸਮਰੱਥ ਹੁੰਦਾ ਹੈ ।



ਅੱਖ ਦਾ ਲੈਨਜ਼ ਕਈ ਕਾਰਨਾਂ ਕਰਕੇ ਖ਼ਰਾਬ ਹੋ ਜਾਂਦਾ ਹੈ । ਆਮ ਕਰਕੇ ਮੋਤੀਏ ਦੀ ਬੀਮਰੀ ਕਰਕੇ ਖ਼ਰਾਬ ਹੋਇਆ ਕਰਦਾ ਹੈ । ਮੋਤੀਏ ਦੀ ਬੀਮਾਰੀ ਆਮ ਕਰਕੇ ਵਡੇਰੀ ਉਮਰ ਵਾਲੇ ਆਦਮੀ ਨੂੰ ਹੁੰਦੀ ਹੈ । ਲੈਨਜ਼ ਦੀ ਪਾਰਦਰਸ਼ੀ ਪਰੋਟੀਨ ਕਈ ਕਾਰਨਾਂ ਕਰਕੇ ਅਪਾਰਦਰਸ਼ੀ ਹੋ ਜਾਂਦੀ ਹੈ । ਅੱਖ ਅੱਗੇ ਧੂੰਏਂ ਦੇ ਬਦਲ ਜਿਹੇ ਵਿਖਾਈ ਦਿੰਦੇ ਹਨ । ਇਸ ਨੂੰ ਮੋਤੀਆ ਕਿਹਾ ਜਾਂਦਾ ਹੈ । ਮੋਤੀਏ ਵਾਲੇ ਆਦਮੀ ਨੂੰ ਇੱਕ ਚੰਦ ਦੀ ਥਾਂ ਕਈ ਚੰਦ ਇੱਕ ਚੱਕਰ ਵਿੱਚ ਵਿਖਾਈ ਦੇਣ ਲੱਗ ਪੈਂਦੇ ਹਨ । ਮੋਤੀਏ ਦੇ ਮਰੀਜ਼ ਨੂੰ ਹੌਲੀ ਹੌਲੀ ਦਿੱਸਣਾ ਬਹੁਤ ਮੁਸ਼ਕਲ ਹੋ ਜਾਂਦਾ ਹੈ, ਕਿਉਂਕਿ ਲੈਨਜ਼ ਰਾਹੀਂ ਰੈਟੀਨਾ ਤੇ ਚਾਨਣ ਦੀਆਂ ਕਿਰਨਾਂ ਠੀਕ ਨਹੀਂ ਪੈਂਦੀਆਂ ਹਨ । ਕਈ ਮੋਤੀਏ ਦੇ ਮਰੀਜ਼ਾਂ ਨੂੰ ਧੁੱਪ ਵਿੱਚ ਘੱਟ ਦਿਸਦਾ ਹੈ, ਪਰ ਛਾਵੇਂ ਤੇ ਰਾਤ ਨੂੰ ਉਨ੍ਹਾਂ ਨੂੰ ਚੰਗਾ ਤੇ ਸੌਖਾ ਵਿਖਾਈ ਦਿੰਦਾ ਹੈ । ਕਈ ਮੋਤੀਏ ਦੇ ਮਰੀਜ਼ਾਂ ਦੀ ਨੇੜੇ ਦੀ ਨਜ਼ਰ ਚੰਗੀ ਹੋ ਜਾਂਦੀ ਹੈ ਤੇ ਦੂਰ ਦੀ ਨਜ਼ਰ ਬਹੁਤ ਘੱਟ ਜਾਂਦੀ ਹੈ ।

ਮੋਤੀਏ ਦੀ ਬੀਮਾਰੀ ਦਾ ਅਜੇ ਤੀਕ ਕੋਈ ਇਲਾਜ ਨਹੀਂ ਲੱਭਾ । ਮੋਤੀਏ ਦਾ ਇਲਾਜ ਹੁਣ ਕੇਵਲ ਅਪਰੇਸ਼ਨ ਨਾਲ ਕੀਤਾ ਜਾਂਦਾ ਹੈ । ਮੋਤੀਏ ਦੇ ਅਪਰੇਸ਼ਨ ਵਿੱਚ ਇਹ ਧੁੰਦਲਾ ਤੇ ਅਪਾਰਦਰਸ਼ੀ ਹੋਇਆ ਲੈਨਜ਼ ਅੱਖ ਵਿੱਚੋਂ ਕੱਢ ਦਿੱਤਾ ਜਾਂਦਾ ਹੈ । ਲੈਨਜ਼ ਕੱਢ ਕੇ ਅੱਖ ਨੂੰ ਦੇਖਣ ਯੋਗ ਬਣਾਉਣ ਲਈ ਤਿੰਨ ਢੰਗ ਵਰਤੇ ਜਾਂਦੇ ਹਨ :

1. ਲੈਨਜ਼ ਦੀ ਥਾਂ ਐਨਕ ਲਾ ਦਿੱਤੀ ਜਾਂਦੀ ਹੈ ।
2. ਨਕਲੀ ਲੈਨਜ਼ ਅੱਖ ਦੇ ਉੱਪਰ ਫਿੱਟ ਕਰ ਦਿੱਤਾ ਜਾਂਦਾ ਹੈ ।
3. ਨਕਲੀ ਲੈਨਜ਼ ਅੱਖ ਦੇ ਅੰਦਰ ਪਾਇਆ ਜਾਂਦਾ ਹੈ ।

ਪਹਿਲੇ ਢੰਗ ਵਿੱਚ ਬਹੁਤ ਮੋਟੇ ਸ਼ੀਸ਼ਿਆਂ ਵਾਲੀ ਐਨਕ ਲਾਉਣੀ ਪੈਂਦੀ ਹੈ । ਏਸ ਐਨਕ ਰਾਹੀਂ ਕੇਵਲ ਸਿੱਧਾ ਹੀ ਵੇਖਿਆ ਜਾ ਸਕਦਾ ਹੈ, ਸੱਜੇ ਖੱਬੇ ਵੇਖਣ ਲਈ ਰੋਗੀ ਨੂੰ ਗਰਦਨ ਘੁਮਾਉਣੀ ਪੈਂਦੀ ਹੈ ।

ਦੂਜੇ ਵਿੱਚ ਲੈਨਜ਼ ਲਾਹ ਕੇ ਸਾਫ਼ ਕਰਨਾ ਪੈਂਦਾ ਹੈ । ਕਈ ਵਾਰੀ ਲੈਨਜ਼ ਹਿਲ ਵੀ ਜਾਂਦਾ ਹੈ ।

ਤੀਜੇ ਵਿੱਚ ਮਸਨੂਹੀ ਲੈਨਜ਼ ਅੱਖ ਦੇ ਅੰਦਰ ਪਾਇਆ ਜਾਂਦਾ ਹੈ । ਇਹ ਢੰਗ ਸਭ ਤੋਂ ਉੱਤਮ ਹੈ ਤੇ ਤਸੱਲੀ-ਬਖ਼ਸ਼ ਹੈ । ਇਸ ਢੰਗ ਨਾਲ ਅੱਖ ਪਹਿਲੇ ਵਰਗੀ ਅਰੋਗ ਅੱਖ ਬਣ ਜਾਂਦੀ ਹੈ ।

ਅੱਖ ਦੇ ਅੰਦਰ ਲੈਨਜ਼ ਪਾਉਣ ਦੇ ਅਰੰਭ ਦੀ ਕਹਾਣੀ ਬੜੀ ਵਚਿੱਤਰ ਹੈ । ਅਸਲ ਵਿੱਚ ਹਰ ਕਾਢ ਲਈ ਉਤਸ਼ਾਹ ਕਿਸੇ ਦੇ ਵੰਗਾਰਨ ਤੋਂ ਜਨਮਦਾ ਹੈ ।

1948 ਵਿੱਚ ਡਾ ਰਿਡਲੇ ਨੇ ਮੋਤੀਏ ਦਾ ਅਪਰੇਸ਼ਨ ਕੀਤਾ । ਉਸ ਵੇਲੇ ਉਸ ਦੇ ਕੋਲ ਉਸਦਾ ਵਿਦਿਆਰਥੀ ਖੜਾ ਸੀ । ਉਸ ਨੇ ਡਾ: ਰਿਡਲੇ ਨੂੰ ਬੜੇ ਸਤਿਕਾਰ ਨਾਲ ਵੰਗਾਰਿਆ, 'ਡਾਕਟਰ ਸਾਹਿਬ ! ਤੁਸੀਂ ਮਰੀਜ਼ ਦੀ ਅੱਖ ਵਿੱਚੋਂ ਲੈਨਜ਼ ਕੱਢ ਤਾਂ ਲਿਆ ਹੈ, ਪਰ ਕੀ ਤੁਸੀਂ ਇਸ ਦੀ ਥਾਂ ਮਰੀਜ਼ ਦੀ ਅੱਖ ਵਿੱਚ ਹੋਰ ਲੈਨਜ਼ ਨਹੀਂ ਪਾਉਗੇ ? ਡਾਕਟਰ ਸਾਹਿਬ, ਜੇ ਮਰੀਜ਼ ਦੇ ਅੰਦਰੋਂ ਕੋਈ ਚੀਜ਼ ਕੱਢੀਏ, ਤਾਂ ਉਸ ਦੀ ਥਾਂ ਦੂਸਰੀ ਚੀਜ਼ ਪਾਉਣੀ ਵੀ ਚਾਹੀਦੀ ਹੈ, ਤਾਂ ਹੀ ਉਹ ਵਿਚਾਰਾ ਅਰੋਗ ਹੋਵੇਗਾ ।'

ਵਿਦਿਆਰਥੀ ਦੀ ਇਹ ਵੰਗਾਰ ਸੁਣ ਕੇ ਡਾ: ਰਿਡਲੇ ਅੱਖ ਦੇ ਅੰਦਰ ਲੈਨਜ਼ ਪਾਉਣ ਬਾਰੇ ਸੋਚਣ ਲੱਗ ਪਿਆ । ਉਸ ਨੇ ਇਸ ਸੰਬੰਧੀ ਪ੍ਰਯੋਗ ਕਰਨੇ ਅਰੰਭ ਕਰ ਦਿੱਤੇ ਕਿ ਕਿਵੇਂ ਖ਼ਰਾਬ ਹੋਇਆ ਲੈਨਜ਼ ਕੱਢ ਕੇ ਉਸ ਦੀ ਥਾਂ ਅੱਖ ਵਿੱਚ ਮਸਨੂਹੀ ਲੈਨਜ਼ ਪਾਇਆ ਜਾਵੇ । ਰਿਡਲੇ ਇਸ ਵਿੱਚ ਸਫਲ ਹੋ ਗਿਆ ।

ਸਭ ਤੋਂ ਪਹਿਲਾਂ ਡਾ: ਰਿਡਲੇ ਨੇ ਥਾਮਸ ਹਸਪਤਾਲ ਲੰਡਨ ਵਿੱਚ ਇੱਕ ਪੰਜੀ ਸਾਲ ਦੀ ਜ਼ਨਾਨੀ ਦੀ ਖੱਬੀ ਅੱਖ ਵਿੱਚੋਂ 29 ਨਵੰਬਰ 1949 ਨੂੰ ਖ਼ਰਾਬ ਹੋਇਆ ਅਸਲੀ ਲੈਨਜ਼ ਕੱਢ ਕੇ ਨਕਲੀ ਪਲਾਸਟਿਕ ਦਾ ਲੈਨਜ਼ ਪਾਉਣ ਦਾ ਸਫਲ ਪ੍ਰਯੋਗ

ਕੀਤਾ । ਇਹ ਲੈਨਜ਼ ਦੋਪਾਸੀ ਉਤਲ ਸੀ ।

ਦੂਜਾ ਲੈਨਜ਼ ਚੋਇਸ ਨੇ 1950 ਵਿੱਚ ਮਰੀਜ਼ ਦੀ ਅੱਖ ਵਿੱਚ ਪਾਇਆ । ਇਹ ਲੈਨਜ਼ ਵੀ ਦੋਪਾਸੀ ਉਤਲ ਸੀ । ਇਹ ਲੈਨਜ਼ ਖ਼ਾਸ ਭਾਂਤ ਦੇ ਪਲਾਸਟਿਕ ਦਾ ਬਣਿਆ ਹੋਇਆ ਹੁੰਦਾ ਹੈ ।

ਰਿਡਲੇ, ਚੋਇਸ, ਬਿੰਕ-ਹੋਰਸਟ, ਫੇਦਰੇਵ, ਜਾਨ ਵਰਸਟ ਆਦਿ ਅੱਖਾਂ ਦੇ ਰੋਗਾਂ ਦੇ ਮਾਹਰ ਸਰਜਨਾਂ ਨੇ ਵੱਖ ਵੱਖ ਢੰਗ ਨਾਲ ਵੱਖ ਵੱਖ ਭਾਂਤ ਦੇ ਲੈਨਜ਼ ਅੱਖ ਦੇ ਅੰਦਰ ਪਾਉਣ ਦੇ ਪ੍ਰਯੋਗ ਕੀਤੇ । 1949 ਤੋਂ 1975 ਤੱਕ ਇਨ੍ਹਾਂ ਸਰਜਨਾਂ ਨੇ ਬੜੀ ਸਫਲਤਾ ਪ੍ਰਾਪਤ ਕੀਤੀ ਤੇ ਰੋਗੀ ਲੈਨਜ਼ ਵਾਲੀਆਂ ਅੱਖਾਂ ਨੂੰ ਮੁੜ ਅਰੋਗ ਕਰਨ ਦਾ ਸ਼ਾਨਦਾਰ ਢੰਗ ਦੱਸਿਆ । ਵੱਖ ਵੱਖ ਸਰਜਨਾਂ ਨੇ ਭਾਂਤ ਭਾਂਤ ਰੂਪ ਤੇ ਆਕਾਰ ਦੇ ਮਸਨੂਹੀ ਲੈਨਜ਼ ਬਣਾਉਣ ਦੇ ਪ੍ਰਯੋਗ ਕੀਤੇ । ਅੱਜ ਕੱਲ ਦੁਨੀਆਂ ਵਿੱਚ ਸੱਤ ਫ਼ੈਕਟਰੀਆਂ ਇਹ ਮਸਨੂਹੀ ਲੈਨਜ਼ ਬਣਾ ਰਹੀਆਂ ਹਨ ।

ਭਾਰਤ ਵਿੱਚ ਸਭ ਤੋਂ ਪਹਿਲਾਂ ਅੰਮ੍ਰਿਤਸਰ ਦੇ ਵਸਨੀਕ ਡਾ: ਦਿਲਜੀਤ ਸਿੰਘ ਨੇ ਅੱਖ ਦਾ ਰੋਗੀ ਲੈਨਜ਼ ਕੱਢ ਕੇ ਅੱਖ ਵਿੱਚ ਪਲਾਸਟਿਕ ਲੈਨਜ਼ ਪਾਉਣ ਦਾ ਪ੍ਰਯੋਗ 1976 ਵਿੱਚ ਡਾ: ਤੁਲਸੀ ਰਾਮ ਅੱਖਾਂ ਦੇ ਹਸਪਤਾਲ ਅੰਮ੍ਰਿਤਸਰ ਵਿਖੇ ਕੀਤਾ ।

ਡਾ: ਦਿਲਜੀਤ ਸਿੰਘ ਨੇ 11 ਅਕਤੂਬਰ 1934 ਨੂੰ ਗੁਰਮਤ ਤੇ ਸਿੱਖ ਇਤਿਹਾਸ ਦੇ ਮਹਾਨ ਵਿਦਵਾਨ ਸ. ਸਾਹਿਬ ਸਿੰਘ ਜੀ ਦੇ ਗ੍ਰਹਿ ਵਿਖੇ ਮਾਤਾ ਰਤਨ ਕੌਰ ਦੀ ਕੁੱਖੋਂ ਅੰਮ੍ਰਿਤਸਰ ਵਿੱਚ ਜਨਮ ਲਿਆ । ਡਾ: ਦਿਲਜੀਤ ਸਿੰਘ ਨੇ ਆਪਣੀ ਪਹਿਲੀ ਅਰੰਭਕ ਪੜ੍ਹਾਈ ਖ਼ਾਲਸਾ ਕਾਲਜੀਏਟ ਸਕੂਲ ਅੰਮ੍ਰਿਤਸਰ ਤੇ ਖ਼ਾਲਸਾ ਕਾਲਜ ਅੰਮ੍ਰਿਤਸਰ ਤੋਂ ਪ੍ਰਾਪਤ ਕੀਤੀ । ਉਸ ਨੇ ਮੈਡੀਕਲ ਕਾਲਜ ਅੰਮ੍ਰਿਤਸਰ ਤੋਂ 1956 ਵਿੱਚ ਐਮ. ਬੀ. ਬੀ. ਐਸ. ਤੇ 1963 ਵਿੱਚ ਐਮ. ਐਸ. ਦੀਆਂ ਡਿਗਰੀਆਂ ਪ੍ਰਾਪਤ ਕੀਤੀਆਂ । ਆਪ ਦਾ ਵਿਆਹ ਸ੍ਰੀਮਤੀ ਗੁਰਸ਼ਰਨ ਕੌਰ ਸਪੁੱਤਰੀ ਬਾਬੂ ਬਲਾਕੀ ਰਾਮ ਨਾਲ ਹੋਇਆ ।

ਉਸ ਨੂੰ ਸਕੂਲ ਵਿੱਚ ਤੇ ਕਾਲਜ ਵਿੱਚ ਹੀ ਟੈਕਨੀਕਲ ਪ੍ਰਯੋਗਾਂ, ਫ਼ੋਟੋਗਰਾਫ਼ੀ, ਚਿੱਤਰਕਾਰੀ ਤੇ ਸਾਹਿੱਤ ਸਿਰਜਨਾਂ ਦਾ ਅਥਾਹ ਸ਼ੌਕ ਸੀ । ਉਸ ਅਨੁਸਾਰ ਖੇਡਾਂ ਨਿਰੀ ਅਰੋਗਤਾ ਹੀ ਨਹੀਂ ਬਖ਼ਸ਼ਦੀਆਂ ਹਨ, ਸਗੋਂ ਮਨ ਦੀ ਸਮਤੁਲਨਤਾ ਤੇ ਇੱਕਾਗਰਤਾ ਵੀ ਉਸਾਰਦੀਆਂ ਹਨ । ਏਸ ਲਈ ਉਹ ਟੇਬਲਟੈਨਸ ਤੇ ਬਾਸਕਟਬਾਲ ਆਦਿ ਖੇਡਾਂ ਬੜੇ ਚਾਅ ਨਾਲ ਖੇਡਿਆ ਕਰਦਾ ਸੀ । ਖੇਡਾਂ ਜਿੱਤ ਹਾਰ ਤੋਂ ਉੱਪਰ ਉਠ ਕੇ ਖੇਡਣ ਨਾਲ ਤੇ ਚਿੱਤਰਕਾਰੀ ਨਾਲ ਉਸ ਵਿੱਚ ਜਿੱਥੇ ਸ਼ਕਤੀਸ਼ਾਲੀ ਤੀਖਣ ਇੱਕਾਗਰਤਾ ਆ ਗਈ, ਉਥੇ ਅਵਲੋਕਨ ਸ਼ਕਤੀ ਵਿੱਚ ਵੀ ਬਹੁਤ ਸ਼ੁੱਧਤਾ ਆ ਗਈ ।

ਉਸ ਨੇ ਆਪਣੇ ਕਲਾਤਮਕ ਸ਼ਿਲਪੀ ਤੇ ਟੈਕਨੀਕਲ ਸੁਭਾਅ ਅਨੁਸਾਰ ਅੱਖਾਂ ਦਾ ਅਪਰੇਸ਼ਨ ਕਰਨ ਦਾ ਕਿੱਤਾ ਚੁਣਿਆ । ਉਸ ਨੇ ਮੋਤੀਏ ਦਾ ਪਹਿਲਾ ਤੇ ਸਾਧਾਰਨ

ਅਪਰੇਸ਼ਨ 1957 ਵਿੱਚ ਕੀਤਾ। ਉਸ ਦੀ ਇਸ ਸਾਧਾਰਨ ਅਪਰੇਸ਼ਨ ਨਾਲ ਤਸੱਲੀ ਨਾ ਹੋਈ। ਉਸ ਦੇ ਅੰਦਰ ਅੱਖਾਂ ਦੇ ਰੋਗਾਂ ਦੇ ਇਲਾਜ ਦੇ ਖੇਤਰ ਵਿੱਚ ਕੁਝ ਕਰ ਗੁਜ਼ਰਨ ਦੀ ਬਹੁਤ ਪ੍ਰਬਲ ਇੱਛਿਆ ਜਾਗੀ।

ਡਾ: ਦਿਲਜੀਤ ਸਿੰਘ ਦਾ ਮੱਤ ਹੈ ਕਿ ਕੰਮ ਦੀ ਲੱਗਨ ਤੇ ਕੁਝ ਕਰ-ਗੁਜ਼ਰਨ ਦਾ ਸ਼ੌਕ ਹੀ ਮਨੁੱਖ ਲਈ ਸਾਰੀਆਂ ਸਫਲਤਾਵਾਂ ਦੇ ਸਾਰੇ ਦਰ ਖੋਲ੍ਹ ਦਿੰਦੇ ਹਨ। ਉਹ ਇਹ ਵੀ ਮੰਨਦਾ ਹੈ ਕਿ ਪ੍ਰਤਿਭਾ ਰੱਬੀ ਦਾਤ ਹੈ, ਪਰ ਅਣਥਕ ਸਿਦਕੀ ਮਿਹਨਤ ਬਿਨਾਂ ਇਹ ਦਾਤ ਵੀ ਕਿਸੇ ਕੰਮ ਨਹੀਂ ਆਉਂਦੀ। ਕਿਉਂਕਿ ਪ੍ਰਤਿਭਾ ਤੇ ਸਿਦਕੀ ਮਿਹਨਤ ਦਾ ਸੁਮੇਲ ਹੀ ਅਸਲੀ ਮਨੁੱਖੀ ਸ਼ਕਤੀ ਨੂੰ ਜਨਮ ਦਿੰਦਾ ਹੈ। ਇਹੋ ਸ਼ਕਤੀ ਹੀ ਨਵੀਆਂ ਲਭਤਾਂ ਲੱਭਣ ਤੇ ਨਵੀਆਂ ਖੋਜਾਂ ਕਰਕੇ ਧਰਤੀ ਤੇ ਸਵਰਗ ਉਸਾਰਨ ਵਿੱਚ ਸਹਾਈ ਹੁੰਦੀ ਹੈ। ਸੋ ਡਾ: ਦਿਲਜੀਤ ਸਿੰਘ ਨੇ ਆਪਣੀ ਪ੍ਰਤਿਭਾ ਨੂੰ ਆਪਣੀ ਸਿਦਕ, ਮਿਹਨਤ ਤੇ ਲਗਨ ਨਾਲ ਚਮਕਾਇਆ ਹੈ।

ਇਸ ਖੇਤਰ ਵਿੱਚ ਕੁਝ ਕਰ-ਗੁਜ਼ਰਨ ਦੇ ਸ਼ੌਕ ਨਾਲ ਉਸ ਨੇ ਅੱਖ ਦਾ ਲੈਨਜ਼ ਬਦਲਣ ਬਾਰੇ ਪੜ੍ਹਨਾ ਅਰੰਭ ਕਰ ਦਿੱਤਾ। ਭਾਰਤ ਵਿੱਚ ਕੋਈ ਸਰਜਨ ਅੱਖ ਵਿੱਚ ਲੈਨਜ਼ ਪਾਉਣ ਦਾ ਪ੍ਰਯੋਗ ਨਹੀਂ ਕਰ ਰਿਹਾ ਸੀ, ਇਸ ਲਈ ਡਾ: ਦਿਲਜੀਤ ਸਿੰਘ ਨੇ ਬਿਨਾਂ ਕਿਸੇ ਉਸਤਾਦ ਦੀ ਅਗਵਾਈ ਤੇ ਸਿਖਲਾਈ ਦੇ ਆਪਣੀ ਬੁੱਧੀ ਅਨੁਸਾਰ ਲੈਨਜ਼ ਬਦਲਣ ਦੇ ਪ੍ਰਯੋਗ ਕਰਨੇ ਅਰੰਭ ਕਰ ਦਿੱਤੇ।

ਉਸ ਨੇ ਪਹਿਲਾ ਲੈਨਜ਼ 1976 ਵਿੱਚ ਇੱਕ ਮਰੀਜ਼ ਦੀ ਅੱਖ ਵਿੱਚ ਪਾਇਆ, ਪਰ ਇਹ ਪ੍ਰਯੋਗ ਸਫਲ ਨਾ ਹੋਇਆ। ਉਸ ਨੇ ਦਿਲ ਨਾ ਛੱਡਿਆ, ਸਗੋਂ ਉਸ ਨੇ ਆਪਣੀ ਇਸ ਪਹਿਲੀ ਅਸਫਲਤਾ ਨੂੰ ਕਿਸੇ ਪ੍ਰਾਪਤ ਹੋਣ ਵਾਲੀ ਸਫਲਤਾ ਦੀ ਪੌੜੀ ਸਮਝਿਆ।

ਡਾ: ਦਿਲਜੀਤ ਸਿੰਘ ਨੇ ਹੋਰ ਮਿਹਨਤ ਕਰਨੀ ਅਰੰਭ ਕਰ ਦਿੱਤੀ। ਇਸ ਬਾਰੇ ਹੋਰ ਪੜ੍ਹਨਾ ਅਰੰਭ ਕਰ ਦਿੱਤਾ। ਉਸ ਨੇ ਦਿਨ ਰਾਤ ਇੱਕ ਕਰ ਦਿੱਤਾ। ਆਪਣਾ ਖਾਣਾ-ਪੀਣਾ ਵਿਸਾਰ ਦਿੱਤਾ। ਅੰਤ ਉਹ ਆਪਣੇ ਮਨੋਰਥ ਵਿੱਚ ਸਫਲ ਹੋ ਗਿਆ। ਇਉਂ ਉਸ ਨੇ ਸਤੰਬਰ 1979 ਤਕ ਕੋਈ 234 ਅੱਖਾਂ ਵਿੱਚ ਮਸਨੂਹੀ ਲੈਨਜ਼ ਪਾਏ। ਉਸ ਨੂੰ 95% ਸਫਲਤਾ ਪ੍ਰਾਪਤ ਹੋਈ।

ਪਹਿਲਾਂ ਉਹ ਸਾਰਾ ਲੈਨਜ਼ ਕੱਢ ਕੇ ਨਵਾਂ ਪਾਇਆ ਕਰਦਾ ਸੀ। ਇਉਂ ਲੈਨਜ਼ ਦੇ ਪਿਛਲੇ ਪਾਸੇ ਦਾ ਵਿਟਰਲ ਤਰਲ ਅੱਗੇ ਆ ਜਾਇਆ ਕਰਦਾ ਸੀ। ਇਹ ਕਈ ਵਾਰੀ ਲੈਨਜ਼ ਨੂੰ ਧੁੰਦਲਾ ਵੀ ਕਰ ਦਿੰਦਾ ਸੀ ਤੇ ਵਿੰਗਾ ਵੀ ਕਰ ਦਿੰਦਾ ਸੀ।

ਅੱਜ ਕੱਲ ਡਾ: ਦਿਲਜੀਤ ਸਿੰਘ ਅੱਖ ਵਿੱਚਲਾ ਲੈਨਜ਼ ਤਾਂ ਸਾਰਾ ਹੀ ਕੱਢਦਾ ਹੈ, ਪਰ ਲੈਨਜ਼ ਦੀ ਪਿਛਲੇ ਪਾਸੇ ਦੀ ਬਾਹਰਲੀ ਝਿੱਲੀ ਨੂੰ ਜਿਸ ਦੀ ਮੋਟਾਈ $^{1}/_{100}$ ਮਿਲੀਮੀਟਰ ਹੁੰਦੀ ਹੈ, ਨੂੰ ਨਹੀਂ ਛੇੜਦਾ। ਇਉਂ ਵਿਟਰਲ ਅੱਗੇ ਨਹੀਂ ਆਉਂਦਾ ਤੇ

ਅੱਖ ਵਿੱਚ ਕੋਈ ਖ਼ਰਾਬੀ ਨਹੀਂ ਕਰਦਾ ਪਰ ਇਹ ਬਹੁਤ ਔਖਾ ਕੰਮ ਹੈ ।

ਡਾ: ਦਿਲਜੀਤ ਸਿੰਘ ਅੱਜ ਕੱਲ ਅੱਖ ਨੂੰ ਟੀਕਿਆਂ ਨਾਲ ਚੰਗੀ ਤਰ੍ਹਾਂ ਸੁਆ ਲੈਂਦਾ ਹੈ । ਅੱਖ ਨੂੰ ਪੂਰਨ ਭਾਂਤ ਅਹਿਲ ਕਰ ਲੈਂਦਾ ਹੈ । ਫੇਰ ਇੱਕ ਸਰਿੰਜ ਵਰਤਦਾ ਹੈ । ਇਸ ਸਰਿੰਜ ਵਿੱਚ ਦੋ ਸੂਈਆਂ ਇੱਕ ਦੂਜੇ ਦੇ ਅੰਦਰ ਜੁੜੀਆਂ ਹੁੰਦੀਆਂ ਹਨ । ਇੱਕ ਸੂਈ ਲੈਨਜ਼ ਕੱਟ ਕੱਟ ਕੇ ਬਾਹਰ ਕੱਢੀ ਜਾਂਦੀ ਹੈ । ਦੂਜੀ ਸੂਈ ਅੱਖ ਨੂੰ ਸਾਫ਼ ਕਰੀ ਜਾਂਦੀ ਹੈ । ਡਾ: ਦਿਲਜੀਤ ਸਿੰਘ ਨੇ ਇਹ ਸਰਿੰਜ ਆਪ ਬਣਾਈ ਹੈ । ਇਹ ਸਰਿੰਜ ਵੀ ਦੁਨੀਆਂ ਵਿੱਚ ਆਪਣੇ ਭਾਂਤ ਦੀ ਹੀ ਹੈ । ਅੱਖ ਵਿੱਚੋਂ ਕੱਢਕੇ ਤੇ ਅੱਖ ਨੂੰ ਸਾਫ਼ ਕਰਕੇ ਡਾ: ਦਿਲਜੀਤ ਸਿੰਘ ਅੱਖ ਵਿੱਚ ਸਿੰਘ ਤੇ ਵਰਸਟ ਦਾ ਰਲ ਕੇ ਬਣਾਇਆ ਲੈਨਜ਼ ਪਾਉਂਦਾ ਹੈ । ਇਸ ਲੈਨਜ਼ ਦਾ ਨਾਂ 'ਸਿੰਘ ਵਰਸਟ ਲੈਨਜ਼' ਹੈ ।

ਇਸ ਅਪਰੇਸ਼ਨ ਨਾਲ ਰੋਗੀ ਬਹੁਤ ਸ਼ੀਘਰ ਰਾਜ਼ੀ ਹੋ ਕੇ ਆਪਣਾ ਕੰਮ ਕਰਨ ਲੱਗ ਪੈਂਦਾ ਹੈ । ਸਵੇਰੇ ਅਪਰੇਸ਼ਨ ਕੀਤਾ ਜਾਂਦਾ ਹੈ । ਤਿੰਨ ਘੰਟੇ ਮਗਰੋਂ ਮਰੀਜ਼ ਨੂੰ ਛੁੱਟੀ ਦੇ ਦਿੱਤੀ ਜਾਂਦੀ ਹੈ ਤੇ ਉਸੇ ਸਾਮ ਪੱਟੀ ਖੋਲ੍ਹ ਦਿੱਤੀ ਜਾਂਦੀ ਹੈ । ਮੈਨੂੰ ਡਾਕਟਰ ਸਾਹਿਬ ਨੇ ਦੱਸਿਆ ਕਿ ਇੱਕ ਆਦਮੀ ਦੱਸ ਵਜੇ ਸਵੇਰੇ ਸਕੂਟਰ ਤੇ ਆਇਆ ਤੇ ਅਪਰੇਸ਼ਨ ਕਰਾਕੇ ਸ਼ਾਮੀਂ ਚਾਰ ਵਜੇ ਸਕੂਟਰ ਤੇ ਘਰ ਚਲਾ ਗਿਆ ।

ਡਾ: ਦਿਲਜੀਤ ਸਿੰਘ ਪੁਰਾਣੇ ਲੋਕਾਂ ਤੇ ਹਕੀਮਾਂ ਵਾਂਗ ਆਪਣੀ ਵਿੱਦਿਆ ਲਕੋ ਕੇ ਆਪਣੇ ਤੀਕ ਹੀ ਸੀਮਤ ਨਹੀਂ ਰੱਖਣਾ ਚਾਹੁੰਦਾ, ਸਗੋਂ ਇਸ ਬਾਰੇ ਵੱਧ ਤੋਂ ਵੱਧ ਜਾਣਕਾਰੀ ਵੀ ਦੇਣਾ ਚਾਹੁੰਦਾ ਹੈ ਤੇ ਬਾਕੀ ਡਾਕਟਰਾਂ ਨੂੰ ਸਿਖਾਉਣਾ ਵੀ ਚਾਹੁੰਦਾ ਹੈ । ਤਿੰਨ ਵਾਰੀ ਏਸ ਮਨਰੋਥ ਲਈ ਉਸਨੇ ਯੂ. ਕੇ., ਯੂ. ਐਸ. ਏ., ਫ਼ਰਾਂਸ, ਹੋਲੈਂਡ, ਜਪਾਨ ਤੇ ਪਾਕਿਸਤਾਨ ਆਦਿ ਪ੍ਰਦੇਸ਼ਾਂ ਵਿੱਚ ਇਸ ਨਵੇਂ ਅਪਰੇਸ਼ਨ ਬਾਰੇ ਵੱਖ ਵੱਖ ਥਾਵਾਂ ਤੇ ਹੋਈਆਂ ਕਾਨਫ਼ਰੰਸਾਂ ਵਿੱਚ ਕੋਈ ਸੌ ਤੋਂ ਵੱਧ ਪਰਚੇ ਪੜ੍ਹੇ ਹਨ ਤੇ ਲੋਕਾਂ ਨੂੰ ਇਸ ਨਵੀਂ ਕਾਢ ਬਾਰੇ ਜਾਣੂ ਕਰਾਇਆ ਹੈ । ਉਹ ਬਹੁਤ ਉੱਚੀਆਂ ਸੰਸਥਾਵਾਂ ਦਾ ਮੈਂਬਰ ਤੇ ਪ੍ਰਧਾਨ ਹੈ ; ਜਿਵੇਂ ਉਹ ਭਾਰਤੀ ਇੰਟਰ ਐਕੂਲਰ ਇਮਪਲਾਂਟ ਸੁਸਾਇਟੀ ਦਾ ਪ੍ਰਧਾਨ ਹੈ । ਉਸ ਨੇ ਆਪਣੀ ਵੱਖਰੀ ਸੰਸਥਾ 'ਵਿਸ਼ਵ ਆਈ ਫ਼ਾਊਂਡੇਸ਼ਨ' ਬਣਾਈ ਹੋਈ ਹੈ । ਇਸ ਦਾ ਉਹ ਆਪ ਪ੍ਰਧਾਨ ਹੈ । ਇਸ ਸੰਸਥਾ ਦਾ ਮਨੋਰਥ ਲੋਕਾਂ ਨੂੰ ਅੱਖਾਂ ਦੇ ਰੋਗਾਂ ਤੋਂ ਜਿੱਥੇ ਜਾਣੂੰ ਕਰਾਉਣਾ ਹੈ, ਉਥੇ ਨਵੇਂ ਜੁਆਨਾਂ ਨੂੰ ਇਸ ਨਵੇਂ ਅਪਰੇਸ਼ਨ ਦੀ ਅਭਿਆਸੀ ਸਿਖਲਾਈ ਵੀ ਦੇਣਾ ਹੈ । ਡਾ: ਦਿਲਜੀਤ ਸਿੰਘ ਦਾ ਆਦਰਸ਼ ਦੁਨੀਆਂ ਤੋਂ ਅੰਨ੍ਹਾਪਨ ਦੂਰ ਕਰਨਾ ਹੈ । ਉਸ ਨੇ ਅੱਖਾਂ ਦੇ ਰੋਗਾਂ ਬਾਰੇ ਬਹੁਤ ਸਰਲ ਸ਼ੈਲੀ ਵਿੱਚ ਤਿੰਨ ਕਿਤਾਬਾਂ ਵੀ ਛਾਪੀਆਂ ਹਨ । 'ਨਰੋਈ ਅੱਖ' ਪੰਜਾਬੀ ਵਿੱਚ ਹੈ ਤੇ ਇਸ ਦਾ ਹਿੰਦੀ ਅਨੁਵਾਦ 'ਨੀਰੋਗ ਆਂਖ' ਵੀ ਛਾਪਿਆ ਹੋਇਆ ਹੈ । ਇਸ ਨੂੰ ਭਾਸ਼ਾ ਵਿਭਾਗ ਪੰਜਾਬ ਨੇ ਪਹਿਲਾ ਇਨਾਮ ਦਿੱਤਾ ਸੀ । ਇਉਂ ਹੀ ਉਨ੍ਹਾਂ ਦੀ ਕਿਤਾਬ 'ਨੇਤਰ ਰੋਗ' ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਛਾਪੀ ਹੈ, ਤੇ ਇਸ ਕਿਤਾਬ ਨੂੰ ਦੋ ਹਜ਼ਾਰ

ਰੁਪਿਆ ਇਨਾਮ ਦਿੱਤਾ ਹੈ ।

ਅੰਗ੍ਰੇਜ਼ੀ ਵਿੱਚ ਉਸ ਨੇ 'ਇੰਟਰ ਐਕੂਲਰ ਲੈਨਜ਼' ਕਿਤਾਬ ਦੀ ਸੰਪਾਦਨਾ ਕੀਤੀ ਹੈ । ਇਹ ਕਿਤਾਬ ਅਮਰੀਕਾ ਵਿੱਚ ਛਪੀ ਹੈ ਤੇ ਆਪਣੇ ਭਾਂਤ ਦੀ ਬਹੁਤ ਪ੍ਰਸਿੱਧ ਕਿਤਾਬ ਹੈ । ਇਸ ਵਿੱਚ ਅੱਖ ਵਿੱਚ ਲੈਨਜ਼ ਪਾਉਣ ਬਾਰੇ ਹੋਈ ਸਾਰੀ ਖੋਜ ਦਾ ਸਪੱਸ਼ਟ ਤੇ ਸੰਪੂਰਨ ਵੇਰਵਾ ਹੈ ।

ਡਾ: ਦਿਲਜੀਤ ਸਿੰਘ ਬਹੁਤ ਸੂਝਵਾਨ ਤੇ ਕਲਾਤਮਕ ਫ਼ੋਟੋਗਰਾਫ਼ਰ ਹੈ । ਉਸ ਦਾ ਸੁਚਿੱਤਰ ਲੇਖ 'ਹੋਮੇਜ ਟੂ ਅੰਮ੍ਰਿਤਸਰ' ਅੰਗ੍ਰੇਜ਼ੀ ਦੇ ਪ੍ਰਸਿੱਧ ਮਾਸਕ ਮਾਰਗ 1977 ਵਿੱਚ ਛਾਪਿਆ ਸੀ । ਇਸ ਲੇਖ ਦੀਆਂ ਫ਼ੋਟੋਆਂ ਸ੍ਰੀ ਹਰਿਮੰਦਰ ਸਾਹਿਬ ਦੀ ਵੱਖ ਵੱਖ ਸਮੇਂ ਦੀ ਸ਼ਾਨ ਨੂੰ ਰੂਪਮਾਨ ਕਰਦੀਆਂ ਹਨ ।

ਡਾ: ਦਿਲਜੀਤ ਸਿੰਘ ਕੋਲ ਕੇਵਲ ਸ਼ਿਲਪ ਸੂਝ ਹੀ ਨਹੀਂ, ਸਗੋਂ ਉਸ ਕੋਲ ਸਿਰਜਨਾਤਮਕ ਪ੍ਰਤਿਭਾ ਵੀ ਹੈ । ਉਸ ਨੇ ਬਹੁਤ ਖ਼ੂਬਸੂਰਤ ਵਿਗਿਆਨਕ ਵਾਰਤਕ ਲਿਖੀ ਹੈ । ਉਸ ਨੇ ਕਈ ਸੁੰਦਰ ਕਹਾਣੀਆਂ ਲਿਖੀਆਂ ਹਨ । ਉਹ ਬਹੁਤ ਸ਼ਕਤੀਸ਼ਾਲੀ ਅਗਾਂਹਵਧੂ ਚੇਤੰਨ ਤੇ ਬੌਧਿਕ ਤੌਰ ਤੇ ਹਲੂਣਾ ਦੇਣ ਵਾਲੀ ਚੋਟ ਭਰੀ ਕਵਿਤਾ ਵੀ ਲਿਖਦਾ ਹੈ । 'ਧਰਤੀ ਤ੍ਰਿਹਾਈ' ਉਸ ਦਾ ਪਹਿਲਾ ਬਹੁਤ ਉੱਤਮ ਕਾਵਿ-ਸੰਗ੍ਰਹਿ ਹੈ । ਇਨ੍ਹਾਂ ਸਾਰੀਆਂ ਕਵਿਤਾਵਾਂ ਵਿੱਚ ਜਿੱਥੇ ਸਮਾਜਕ ਕੁਰੀਤੀਆਂ ਉਤੇ ਚੋਟ ਹੈ, ਉਥੇ ਮਨੁੱਖਤਾ ਲਈ ਅਥਾਹ ਦਰਦ ਹੈ । ਝੁਗੀਆਂ ਵਾਲਿਆਂ ਲਈ ਅਥਾਹ ਪਿਆਰ ਹੈ । ਵੇਖੋ ਉਸ ਦੀਆਂ ਕੁਝ ਸਤਰਾਂ :

ਮੈਨੂੰ ਚਿਰਾਂ ਤੋਂ ਰਿਹਾ ਹੈ ਚਾਅ
ਸ਼ਹੀਦ ਹੋ ਕੇ ਮਰਨ ਦਾ,
ਕਿਸੇ ਘੋਰ ਕਾਲੀ ਰਾਤ ਵਿੱਚ
ਬੁਝ ਰਹੀ ਸ਼ਮਾਂ ਤੇ ਸੜਨ ਦਾ ।

ਇਹ ਕਵਿਤਾ ਉਨ੍ਹਾਂ ਦੇ ਸਾਰੇ ਜੀਵਨ ਘੋਲ ਦਾ ਤੱਤ ਹੈ । ਉਨ੍ਹਾਂ ਦੇ ਉਦੇਸ਼ ਦਾ ਸਾਰ ਹੈ । ਉਹ ਭਰਮ ਦੇ ਜਾਲੇ ਲਾਹ ਕੇ ਅਸਲੀ ਮਾਨਵੀ ਕਲਿਆਣ ਦਾ ਨਿਸ਼ਾਨਾ ਲੱਭ ਕੇ ਦਾਈਏ ਨਾਲ ਅੱਗੇ ਤੁਰਨਾ ਚਾਹੁੰਦਾ ਹੈ ਤੇ ਅੱਖ ਵੀ ਨਹੀਂ ਝਮਕਣਾ ਚਾਹੁੰਦਾ :

ਉਤਾਰ ਭਰਮ ਦੇ ਜਾਲੇ
ਨਿਸ਼ਾਨਾ ਲੱਭ ਲਿਆ ਆਪਾਂ,
ਜਮਾਈ ਸ਼ਿਸਤ ਹੈ ਜਦ ਤੋਂ
ਨਹੀਂ ਹੈ ਅੱਖ ਝਮਕਾਈ ।

ਅੱਜ ਕੱਲ ਉਹ ਅਜਿਹੇ ਮਨੁਖ ਜਿਹੜੇ ਕੋਰਨੀਆਂ ਤੇ ਚਿੱਟੇ ਦਾਗ਼ ਪੈਣ ਕਰਕੇ ਬਿਲਕੁਲ ਅੰਨ੍ਹੇ ਹੋ ਚੁਕੇ ਹਨ, ਪਰ ਉਨ੍ਹਾਂ ਦੇ ਅੰਦਰ ਜੋਤ ਹੈ, ਉਨ੍ਹਾਂ ਦੀ ਨਿਗਾਹ ਮੁੜ ਸੁਰਜੀਤ ਕਰਨਾ ਚਾਹੁੰਦਾ ਹੈ ।

ਕੋਰਨੀਆਂ ਤੇ ਐਸੇ ਚਿੱਟੇ ਦਾਗ਼ ਪੈ ਜਾਂਦੇ ਹਨ ਕਿ ਆਦਮੀ ਨੂੰ ਬਿਲਕੁਲ ਦਿੱਸਣਾ ਬੰਦ ਹੋ ਜਾਂਦਾ ਹੈ। ਅਜੇ ਇਸ ਦਾ ਹੋਰ ਕੋਈ ਇਲਾਜ ਨਹੀਂ ਹੈ। ਡਾ: ਦਿਲਜੀਤ ਸਿੰਘ ਕੋਰਨੀਆਂ ਵਿੱਚ ਇੱਕ ਨਿੱਕੀ ਜੇਹੀ ਬਾਰੀ ਬਣਾ ਦਿੰਦਾ ਹੈ ਅਤੇ ਉਸ ਦੇ ਅੱਗੇ ਪਾਰਦਰਸ਼ੀ ਸ਼ੀਸ਼ਾ ਲਾਉਂਦਾ ਹੈ। ਜੇ ਪਹਿਲਾ ਲੈਨਜ਼ ਖ਼ਰਾਬ ਹੋਵੇ ਤਾਂ ਕੱਢ ਦਿੰਦਾ ਹੈ ਤੇ ਇਸ ਬਾਰੀ ਦੇ ਪਿੱਛੇ ਮਨਸੂਹੀ ਲੈਨਜ਼ ਫ਼ਿੱਟ ਕਰ ਦਿੰਦਾ ਹੈ। ਡਾ: ਦਿਲਜੀਤ ਸਿੰਘ ਸੱਠ ਇਹੋ ਜਿਹੇ ਅੰਨ੍ਹਿਆਂ ਨੂੰ ਠੀਕ ਕਰਨ ਵਿੱਚ ਸਫਲ ਹੋ ਗਿਆ ਹੈ।

ਡਾ: ਦਿਲਜੀਤ ਸਿੰਘ ਵਿੱਚ ਸਭ ਤੋਂ ਵੱਡੀ ਖ਼ੂਬੀ ਆਪਣੇ ਮਰੀਜ਼ ਨਾਲ ਅੱਟੁਟ ਸਾਂਝ ਸਿਰਜਨ ਦੀ ਕਰਾਮਾਤੀ ਸਮਰੱਥਾ ਹੈ। ਉਹ ਮਰੀਜ਼ ਨੂੰ ਆਪਣੀ ਜਾਨ ਤੋਂ ਵੀ ਪਿਆਰਾ ਸਮਝਦਾ ਹੈ। ਇੱਕ ਦਿਨ ਉਸ ਦੇ ਭਣੋਈਏ ਦਾ ਅਪਰੇਸ਼ਨ ਹੋਇਆ। ਉਸ ਦਿਨ ਹੀ ਉਸ ਨੇ ਕਿਸੇ ਦੀ ਅੱਖ ਦਾ ਅਪਰੇਸ਼ਨ ਕੀਤਾ। ਉਹ ਆਪਣੇ ਮਰੀਜ਼ ਦੀ ਸੇਵਾ ਵਿੱਚ ਰਿਹਾ ਤੇ ਇਹ ਕਹਿ ਕੇ ਆਪਣੇ ਭਣੋਈਏ ਵੱਲ ਨਾ ਗਿਆ ਕਿ 'ਮੇਰੇ ਭਣੋਈਏ ਦਾ ਜ਼ੁੰਮੇਵਾਰ ਉਹ ਡਾਕਟਰ ਹੈ, ਜਿਸ ਨੇ ਉਸ ਦਾ ਅਪਰੇਸ਼ਨ ਕੀਤਾ ਹੈ। ਮੇਰਾ ਧਰਮ ਆਪਣੇ ਮਰੀਜ਼ਾਂ ਦੀ ਸੇਵਾ ਕਰਨਾ ਹੈ।' ਆਮ ਡਾਕਟਰ ਨੇ ਇਹ ਕਹਿਕੇ ਕਿ ਮੇਰੇ ਭਣੋਈਏ ਦਾ ਅਪਰੇਸ਼ਨ ਹੋ ਰਿਹਾ ਹੈ, ਆਪਣੇ ਮਰੀਜ਼ਾਂ ਵੱਲ ਕਿਸੇ ਸੇਵਾਦਾਰ ਨੂੰ ਭੇਜ ਦੇਣਾ ਸੀ।

ਅਸਲ ਵਿੱਚ ਡਾ: ਦਿਲਜੀਤ ਸਿੰਘ ਵਿੱਚ ਮਾਨਵ ਕਲਿਆਣ ਲਈ ਕੁਝ ਕਰ-ਗੁਜ਼ਰਨ ਦਾ ਸ਼ੌਕ ਐਨਾ ਪ੍ਰਬਲ ਤੇ ਬਲਵਾਨ ਹੈ ਕਿ ਉਸ ਨੂੰ ਆਪਣੇ ਕਿੱਤੇ ਤੋਂ ਬਿਨਾਂ ਹੋਰ ਕੁਝ ਸੁੱਝਦਾ ਹੀ ਨਹੀਂ ਹੈ। ਉਹ ਦਿਨ ਰਾਤ ਅੱਖਾਂ ਦੇ ਰੋਗਾਂ ਦੇ ਪੂਰਨ ਇਲਾਜ ਲਈ ਕੰਮ ਕਰਦਾ ਹੈ। ਬਹੁਤ ਪੜ੍ਹਦਾ ਹੈ। ਬਹੁਤ ਚੇਤੰਨ ਹੋ ਕੇ ਅਪਰੇਸ਼ਨ ਕਰਦਾ ਹੈ। ਕਦੀ ਮਰੀਜ਼ ਨਾਲ ਖਿੱਝਦਾ ਨਹੀਂ ਹੈ। ਹਰ ਵੇਲੇ ਉਸਦੇ ਚਿਹਰੇ ਤੇ ਹਲੀਮੀ ਭਰੀ ਮੁਸਕਾਨ ਖੇਡਦੀ ਰਹਿੰਦੀ ਹੈ। ਉਹ ਬਹੁਤ ਥੋੜ੍ਹਾ ਅਰਾਮ ਕਰਦਾ ਹੈ। ਉਸ ਨੇ ਆਪਣੇ ਆਪ ਨੂੰ ਬਹੁਤ ਸਾਧਿਆ ਹੋਇਆ ਹੈ।

ਡਾ: ਦਿਲਜੀਤ ਸਿੰਘ ਜੋਤ ਗੁਆ ਚੁਕੀਆਂ ਅੱਖਾਂ ਲਈ ਚਾਨਣ ਲੱਭਣ ਲਈ ਨਵੇਂ ਨਵੇਂ ਪ੍ਰਯੋਗ ਕਰਦਾ ਰਹਿੰਦਾ ਹੈ। ਉਸ ਨੇ ਵੱਖ ਵੱਖ ਪ੍ਰਾਂਤਾਂ ਦੇ 60 ਡਾਕਟਰ ਇਹੋ ਜਿਹਾ ਅਪਰੇਸ਼ਨ ਕਰਨ ਵਾਲੇ ਤਿਆਰ ਕੀਤੇ ਹਨ, ਜੋ ਬੜੀ ਸਫਲਤਾ ਨਾਲ ਅਪਰੇਸ਼ਨ ਕਰ ਰਹੇ ਹਨ। ਇਨ੍ਹਾਂ ਵਿੱਚੋਂ ਪੰਦਰਾਂ ਤਾਂ ਬਹੁਤ ਸਫਲ ਹਨ।

ਉਸ ਦੀ ਉਮਰ ਅਜੇ ਕੁਲ ਇੱਕਵੰਜਾ ਸਾਲ ਦੀ ਹੈ। ਬਹੁਤ ਸ਼ਾਨਦਾਰ ਭਵਿੱਖ ਉਸ ਦੀਆਂ ਲੱਭਤਾਂ ਨੂੰ ਉਡੀਕ ਰਿਹਾ ਹੈ। ਡਾ: ਦਿਲਜੀਤ ਸਿੰਘ ਦੇ ਲੈਨਜ਼ ਪਾਉਣ ਵਾਲੇ ਅਪਰੇਸ਼ਨ ਨੇ ਡਾ: ਦਿਲਜੀਤ ਸਿੰਘ ਨੂੰ ਹੀ ਮਹਾਨ ਨਹੀਂ ਬਣਾਇਆ ਹੈ, ਸਗੋਂ ਭਾਰਤ ਦਾ, ਪੰਜਾਬੀਆਂ ਦਾ, ਪੰਜਾਬੀ ਦਾ ਤੇ ਸਿੱਖਾਂ ਦਾ ਸਾਰੀ ਦੁਨੀਆਂ ਵਿੱਚ ਸਿਰ ਉੱਚਾ ਕੀਤਾ ਹੈ।

## ਅਭਿਆਸ

1. ਦੱਸੋ–1. ਅੱਖ ਦੇ ਲੈਨਜ਼ ਤੇ ਕੈਮਰੇ ਦੇ ਲੈਨਜ਼ ਵਿੱਚ ਕੀ ਅੰਤਰ ਹੁੰਦਾ ਹੈ ?
   2. ਮੋਤੀਏ ਦੀ ਬੀਮਾਰੀ ਕੀ ਹੈ ਤੇ ਕਿਹੜੀ ਉਮਰ ਵਿੱਚ ਵਧੇਰੇ ਹੁੰਦੀ ਹੈ ?
   3. ਮੋਤੀਏ ਦਾ ਇਲਾਜ ਕਿਵੇਂ ਕੀਤਾ ਜਾਂਦਾ ਹੈ ?
   4. ਪਹਿਲਾ ਲੈਨਜ਼ ਕੱਢ ਕੇ ਅੱਖ ਕਿਵੇਂ ਦੇਖਣ ਯੋਗ ਬਣਾਈ ਜਾਂਦੀ ਹੈ ?
   5. ਅਪਰੇਸ਼ਨ ਕਰਕੇ ਮਗਰੋਂ ਲੈਨਜ਼ ਨਾਲ ਅੱਖ ਠੀਕ ਕਰਨ ਦਾ ਕਿਹੜਾ ਢੰਗ ਵਧੀਆ ਹੈ ?
   6. ਕਿਹੜੇ ਸਰਜਨ ਨੇ ਅੱਖ ਵਿੱਚ ਲੈਨਜ਼ ਪਾਉਣ ਦਾ ਪਹਿਲਾ ਪ੍ਰਯੋਗ ਕੀਤਾ ?
   7. ਭਾਰਤ ਵਿੱਚ ਸਭ ਤੋਂ ਪਹਿਲਾਂ ਲੈਨਜ਼ ਕਿਸ ਨੇ ਕੱਢ ਕੇ ਅੱਖ ਵਿੱਚ ਪਾਇਆ ?
   8. ਅੱਜ ਕੱਲ ਡਾ: ਦਿਲਜੀਤ ਸਿੰਘ ਕਿਵੇਂ ਲੈਨਜ਼ ਪਾਉਂਦਾ ਹੈ ?
   9. ਡਾ: ਦਿਲਜੀਤ ਸਿੰਘ ਨੇ ਕਿਹੜੇ ਕਿਹੜੇ ਦੇਸ਼ ਵਿੱਚ ਭਾਸ਼ਨ ਦਿੱਤੇ ਹਨ ?
   10. ਡਾ: ਦਿਲਜੀਤ ਸਿੰਘ ਨੇ ਅੰਗ੍ਰੇਜ਼ੀ ਵਿੱਚ ਤੇ ਪੰਜਾਬੀ ਵਿੱਚ ਕਿਹੜੀ ਕਿਹੜੀ ਕਿਤਾਬ ਲਿਖੀ ਹੈ ?
   11. ਡਾ: ਦਿਲਜੀਤ ਸਿੰਘ ਬਿਲਕੁਲ ਅੰਨ੍ਹਿਆਂ ਨੂੰ ਠੀਕ ਕਰਨ ਲਈ ਕੀ ਪ੍ਰਯੋਗ ਕਰ ਰਿਹਾ ਹੈ ?
   12. ਡਾ: ਦਿਲਜੀਤ ਸਿੰਘ ਵਿੱਚ ਵੱਡੀ ਖ਼ੂਬੀ ਕੀ ਹੈ ?
   13. ਡਾ: ਦਿਲਜੀਤ ਸਿੰਘ ਸਾਧਾਰਨ ਵਿਦਿਆਰਥੀ ਹੋਣ ਤੇ ਵੀ ਐਨੀ ਪ੍ਰਸਿੱਧੀ ਕਿਵੇਂ ਪ੍ਰਾਪਤ ਕਰ ਗਿਆ ਹੈ ?
2. ਲੇਖ ਵਿੱਚ ਆਏ ਦੋ ਕਾਵਿ–ਟੋਟਿਆਂ ਦੇ ਅਰਥ ਕਰੋ ।
3. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :
   ਪਾਰਦਰਸ਼ੀ, ਮਸਨੂਹੀ, ਫਿੱਟ, ਸਮਰਥਾ, ਸਥਿਰ, ਅਨੁਕੂਲ, ਮਰੀਜ਼, ਅਪਾਰਦਰਸ਼ੀ, ਤਸੱਲੀਬਖ਼ਸ਼, ਵੰਗਾਰਨ, ਅਪਰਸ਼ਨ, ਵਿਦਵਾਨ, ਪਰਾਪਤ ।
4. ਵਾਕ ਪੂਰੇ ਕਰੋ :
   1. ਕਈ ਵਾਰੀ ਲੈਨਜ਼ ............ ਵੀ ਜਾਂਦਾ ਹੈ ।
   2. ਹਰ ਕਾਢ ਲਈ ਉਤਸ਼ਾਹ ਕਿਸੇ ਦੇ ........... ਤੇ ਜਨਮਦਾ ਹੈ ।
   3. ਬਹੁਤ ਚੇਤੰਨ ਹੋ ਕੇ ........... ਕਰਦਾ ਹੈ ।
   4. ਉਸ ਆਪਣੇ ਆਪ ਨੂੰ ਬਹੁਤ .......... ਹੋਇਆ ਹੈ ।
   5. ਸਾਰੀ ਦੁਨੀਆਂ ਵਿੱਚ ........... ਉੱਚਾ ਕੀਤਾ ਹੈ ।
5. ਡਾ: ਦਿਲਜੀਤ ਸਿੰਘ ਦੇ ਸੁਭਾਅ ਤੇ ਕੰਮ ਕਰਨ ਕੀ ਲਗਨ ਬਾਰੇ ਦਸ ਵਾਕ ਲਿਖੋ ।



ਪਾਠ ਵੀਹਵਾਂ

# ਅੰਮ੍ਰਿਤਸਰ ਤੇ ਊਨੀ ਕੱਪੜੇ ਦਾ ਉਦਯੋਗ

ਗੁਰੂ ਰਾਮਦਾਸ ਜੀ ਨੇ 1577 ਵਿੱਚ ਅੰਮ੍ਰਿਤਸਰ ਸ਼ਹਿਰ ਵਸਾਇਆ । ਇਸ ਨੂੰ ਸ਼ਿਲਪਕਾਰਾਂ ਤੇ ਦਸਤਕਾਰਾਂ ਦਾ ਅਸਲੀ ਕੇਂਦਰ ਬਣਾਉਣ ਲਈ ਬਵੰਜਾ ਭਾਂਤ ਦੇ ਵੱਖ-ਵੱਖ ਕੰਮ ਕਰਨ ਵਾਲੇ ਕਾਰੀਗਰਾਂ ਨੂੰ ਭਾਰਤ ਦੇ ਹਰ ਖੇਤਰ ਤੋਂ ਲਿਆਂਦਾ ਤੇ ਉਨ੍ਹਾਂ ਨੂੰ ਹਰ ਭਾਂਤ ਦੀਆਂ ਸਹੂਲਤਾਂ ਦੇ ਕੇ ਇੱਥੇ ਵਸਾਇਆ ।

ਇਉਂ ਅੰਮ੍ਰਿਤਸਰ ਦੀ ਸਾਰੀ ਦਸਤਕਾਰੀ ਗੁਰੂ ਸਾਹਿਬ ਦੀ ਉੱਤਮ ਸੋਚਣੀ ਦੀ ਕਰਾਮਾਤ ਹੈ । ਇਨ੍ਹਾਂ ਸ਼ਿਲਪਕਾਰਾਂ ਵਿੱਚ ਕੱਪੜਾ ਬੁਣਨ ਵਾਲੇ ਜੁਲਾਹੇ ਅਤੇ ਕਸ਼ੀਦਾਕਾਰ ਵੀ ਸਨ । ਅੰਮ੍ਰਿਤਸਰ ਬਹੁਤ ਛੇਤੀ ਹੀ ਵਿਉਪਾਰ ਦਾ ਕੇਂਦਰ ਬਣ ਗਿਆ ਸੀ । ਦੀਵਾਲੀ ਤੇ ਵਿਸਾਖੀ ਦੇ ਮੇਲਿਆਂ ਤੇ ਵਿਉਪਾਰੀ ਵੀ ਆਉਂਦੇ ਸਨ । ਉਹ ਬਹੁਤ ਕੁਝ ਇੱਥੇ ਵੇਚ ਜਾਂਦੇ ਸਨ ਅਤੇ ਬਹੁਤ ਕੁਝ ਇੱਥੋਂ ਲੈ ਜਾਂਦੇ ਸਨ । ਕਈ ਵਿਉਪਾਰੀ ਪਸ਼ਮੀਨੇ ਦੀਆਂ ਲੋਈਆਂ ਵੀ ਕਦੀ ਕਦੀ ਵੇਚ ਜਾਇਆ ਕਰਦੇ ਸਨ । ਮੁਗ਼ਲ ਬਾਦਸ਼ਾਹ ਦੇ ਉਤਸ਼ਾਹ ਨਾਲ ਕਸ਼ਮੀਰ ਤੇ ਲਾਹੌਰ ਵਿੱਚ ਬਹੁਤ ਵਧੀਆ ਦੁਸ਼ਾਲੇ ਬਣਨ ਲੱਗ ਪਏ ਸਨ, ਕਿਉਂਕਿ ਉਹ ਸੁੰਦਰ ਕਢਾਈ ਵਾਲੇ ਦੁਸ਼ਾਲਿਆਂ ਦੇ ਬੁਹਤ ਸ਼ੌਕੀਨ ਸਨ ।

ਅੰਮ੍ਰਿਤਸਰ ਅੱਜ ਕਸ਼ਮੀਰੀ ਸ਼ਾਲਾਂ ਦਾ ਗੜ੍ਹ ਤੇ ਊਨੀ ਗਰਮ ਕੱਪੜੇ ਦਾ ਭਾਰਤ ਦਾ ਮਾਨਚੈਸਟਰ ਮੰਨਿਆ ਜਾਂਦਾ ਹੈ । ਅੰਮ੍ਰਿਤਸਰ ਵਿਖੇ ਸ਼ਾਲਾਂ ਬਣਨ ਦੇ ਅਰੰਭ ਦੀ ਕਹਾਣੀ ਵੀ ਬੜੀ ਪਿਆਰੀ ਹੈ । ਅੰਮ੍ਰਿਤਸਰ ਦੇ ਲਾਗਲੇ ਪਿੰਡ ਮੀਰਾਂ ਕੋਟ ਦਾ ਇੱਕ ਜੁਲਾਹਾ ਬਰਕਤ ਦੀਵਾਲੀ ਵੇਖਣ ਅੰਮ੍ਰਿਤਸਰ ਆਇਆ । ਠੰਡ ਉਤਰ ਰਹੀ ਸੀ, ਉਸ ਨੇ ਇੱਕ ਵਿਉਪਾਰੀ ਉੱਤੇ ਗਰਮ ਚਾਦਰ ਵੇਖੀ । ਉਸ ਨੂੰ ਚਾਦਰ ਬੜੀ ਪਿਆਰੀ ਲੱਗੀ ।

ਬਰਕਤ ਆਪਣੇ ਆਲੇ ਦੁਆਲੇ ਦੇ ਪਿੰਡਾਂ ਵਿੱਚ ਸੂਤ ਦੀਆਂ ਚੁਥੱਈਆਂ, ਖੇਸੀਆਂ, ਚਾਦਰਾਂ ਤੇ ਡੱਬੀਆਂ ਵਾਲੇ ਖੇਸ ਆਦਿ ਬੁਣਨ ਦਾ ਉਸਤਾਦ ਮੰਨਿਆ ਜਾਂਦਾ ਸੀ । ਉਸ ਨੇ ਸੂਤ ਦੀ ਥਾਂ ਉੱਨ ਦਾ ਗਰਮ ਖੇਸ ਬੁਣਨ ਦਾ ਪ੍ਰਯੋਗ ਕਰਨਾ ਅਰੰਭਿਆ । ਉਹ ਭੇਡਾਂ ਦੀ ਉੱਨ ਲਿਆਇਆ । ਉਸ ਚੰਗੀ ਤਰ੍ਹਾਂ ਪਿੰਜ ਕੇ ਆਪਣੀ ਜ਼ਨਾਨੀ ਕੋਲੋਂ ਚਰਖੇ ਨਾਲ ਕਤਾਇਆ । ਇਸ ਉੱਨ ਦੇ ਧਾਗੇ ਨਾਲ ਉਸ ਨੇ ਗਰਮ ਖੇਸ ਬੁਣਿਆ । ਲੋਕਾਂ ਨੇ ਇਹ ਖੇਸ ਬਹੁਤ ਪਸੰਦ ਕੀਤਾ । ਉਸ ਨੇ ਕਾਲੀ ਚਿੱਟੀ ਉੱਨ ਨਾਲ ਡੱਬੀਆਂ ਵਾਲੀਆਂ ਚਾਦਰਾਂ ਵੀ ਬੁਣੀਆਂ । ਉਸ ਦੀ ਰੀਸੇ ਹੋਰ ਪਿੰਡਾਂ ਦੇ

ਤੇ ਅੰਮ੍ਰਿਤਸਰ ਸ਼ਹਿਰ ਦੇ ਜੁਲਾਹੇ ਵੀ ਦੇਸੀ ਉੱਨ ਦੇ ਖੇਸ ਬੁਣਨ ਲੱਗ ਪਏ । ਬਰਕਤ ਦੀ ਜ਼ਨਾਨੀ ਕਸੀਦਾ ਬਹੁਤ ਸੋਹਣਾ ਕੱਢਦੀ ਸੀ । ਉਸ ਨੇ ਗਰਮ ਚਾਦਰ ਨੂੰ ਲਾਲ ਰੰਗ ਲਿਆ । ਉਸ ਤੇ ਫੁਲਕਾਰੀ ਵਾਂਗ ਪੱਟ ਨਾਲ ਬੂਟੀਆਂ ਪਾਉਣ ਦਾ ਯਤਨ ਕੀਤਾ, ਪਰ ਉਹ ਸਫਲ ਨਾ ਹੋਈ । ਫੇਰ ਉਸ ਨੇ ਸੂਤੀ ਧਾਗੇ ਨਾਲ ਕੁਝ ਬੂਟੀਆਂ ਪਾਈਆਂ, ਪਰ ਉਹ ਗਰਮ ਚਾਦਰ ਤੇ ਚੰਗੀਆਂ ਨਾ ਲੱਗੀਆਂ ।

ਅੰਮ੍ਰਿਤਸਰ ਸ਼ਹਿਰ ਉੱਤੇ 1606 ਤੋਂ ਭਾਵ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੋਂ ਮਗਰੋਂ ਪੌਣੇ ਦੋ ਸਦੀਆਂ ਕਈ ਭਾਂਤ ਦੀਆਂ ਹਨੇਰੀਆਂ ਝੁੱਲਦੀਆਂ ਰਹੀਆਂ ਤੇ ਅੰਮ੍ਰਿਤਸਰ ਦੀ ਸ਼ਿਲਪਕਾਰੀ ਨੂੰ ਬਹੁਤ ਬੁਰੀ ਢਾਅ ਲੱਗਦੀ ਰਹੀ । ਦੁਆਲੇ ਦੇ ਪਿੰਡਾਂ ਦੇ ਜੁਲਾਹੇ ਮੋਟੀ ਦੇਸੀ ਉੱਨ ਦੀਆਂ ਲੋਈਆਂ, ਮੋਟਾ ਗਰਮ ਕਪੜਾ, ਮੋਟੇ ਗਰਮ ਖੇਸ ਅਤੇ ਘੋੜਿਆਂ ਲਈ ਮੋਟੀਆਂ ਜੀਨਾਂ ਆਦਿ ਆਪਣੀਆਂ ਲੋੜਾਂ ਪੂਰੀਆਂ ਕਰਨ ਲਈ ਬਣਾਉਂਦੇ ਰਹੇ । ਜਦ ਕਦੀ ਵਿਸਾਖੀ ਦੇ ਮੇਲਿਆਂ ਤੇ ਸ਼ਾਂਤੀ ਹੁੰਦੀ ਤਾਂ ਕਸ਼ਮੀਰੀ ਵਿਉਪਾਰੀ ਗਰਮ ਸ਼ਾਲਾਂ ਅਤੇ ਤਿੱਬਤੀ ਵਿਉਪਾਰੀ ਗਰਮ ਕੱਪੜਾ ਤੇ ਉੱਨ ਵੇਚਣ ਆ ਜਾਇਆ ਕਰਦੇ ਸਨ । ਜੁਲਾਹੇ ਕਸ਼ਮੀਰੀ ਤੇ ਤਿੱਬਤੀਆਂ ਤੋਂ ਖ਼ਰੀਦੀ ਉੱਨ ਦੀਆਂ ਚਾਦਰਾਂ ਵੀ ਕਦੀ ਕਦੀ ਖੱਡੀਆਂ ਨਾਲ ਬੁਣ ਲਿਆ ਕਰਦੇ ਸਨ ।

ਉੱਨੀਵੀਂ ਸਦੀ ਦੇ ਅਰੰਭ ਵਿੱਚ ਪੰਜਾਬ ਉੱਤੇ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਹੋ ਗਿਆ । ਪੰਜਾਬ ਨੂੰ ਸੁੱਖ ਦਾ ਸਾਹ ਆਇਆ । ਮਹਾਰਾਜਾ ਨੇ ਹਰਿਮੰਦਰ ਸਾਹਿਬ ਤੇ ਸੋਨਾ ਚੜ੍ਹਾ ਕੇ ਇਸ ਨੂੰ ਸਵਰਨ ਮੰਦਰ ਹੀ ਨਾ ਬਣਾਇਆ, ਸਗੋਂ ਅੰਮ੍ਰਿਤਸਰ ਦੀ ਦਸਤਕਾਰੀ ਨੂੰ ਉਸਾਰਨ ਲਈ ਲਈ ਉਚੇਚੇ ਯਤਨ ਕਰਨੇ ਅਰੰਭੇ । ਮਹਾਰਾਜਾ ਕੱਢੇ ਹੋਏ ਦੁਸ਼ਾਲਿਆਂ ਦਾ ਬਹੁਤ ਸ਼ੌਕੀਨ ਸੀ । ਉਸ ਨੂੰ ਇਹ ਵੀ ਪਤਾ ਸੀ ਕਿ ਅੰਮ੍ਰਿਤਸਰ ਸ਼ਹਿਰ ਵਿੱਚ ਤੇ ਅੰਮ੍ਰਿਤਸਰ ਦੇ ਦੁਆਲੇ ਦੇ ਪਿੰਡਾਂ ਵਿੱਚ ਬਹੁਤ ਚੰਗੇ ਕਾਰੀਗਰ ਜੁਲਾਹੇ ਰਹਿੰਦੇ ਹਨ, ਜਿਹੜੇ ਬਹੁਤ ਵਧੀਆ ਗਰਮ ਚਾਦਰਾਂ, ਚੁੱਥਈਆਂ ਤੇ ਲੋਈਆਂ ਬੁਣਦੇ ਹਨ । ਰਣਜੀਤ ਸਿੰਘ ਨੇ ਇਨ੍ਹਾਂ ਜੁਲਾਹਿਆਂ ਦਾ ਮੁਕਾਬਲਾ ਕਰਵਾਇਆ । ਵਧੀਆ ਗਰਮ ਚਾਦਰਾਂ ਬੁਣਨ ਵਾਲਿਆਂ ਨੂੰ ਬਹੁਤ ਇਨਾਮ ਦਿੱਤਾ । ਸ਼ਹਿਰ ਦੇ ਜੁਲਾਹਿਆਂ ਨੂੰ ਖੱਡੀਆਂ ਲਾਉਣ ਲਈ ਬਹੁਤ ਸਹੂਲਤਾਂ ਦਿੱਤੀਆਂ । ਉਨ੍ਹਾਂ ਲਈ ਵਧੀਆ ਉੱਨ ਮੰਗਵਾ ਕੇ ਦੇਣ ਦਾ ਵੀ ਪ੍ਰਬੰਧ ਕੀਤਾ । ਇਉਂ ਮਹਾਰਾਜਾ ਦੇ ਉਤਸ਼ਾਹ ਨਾਲ ਅੰਮ੍ਰਿਤਸਰ ਵਿੱਚ 1830 ਤਕ ਸ਼ਾਲਾਂ ਬੁਣਨ ਵਾਲੀਆਂ ਚਾਰ ਹਜ਼ਾਰ ਖੱਡੀਆਂ ਲੱਗੀਆਂ ਸਨ । ਜੁਲਾਹਿਆਂ ਵਿੱਚ ਵੀ ਵਧੀਆ ਸ਼ਾਲਾਂ ਬਣਾਉਣ ਦੇ ਮੁਕਾਬਲੇ ਅਰੰਭ ਹੋ ਗਏ ਤੇ ਬਹੁਤ ਵਧੀਆ ਸ਼ਾਲਾਂ ਬਣ ਲੱਗ ਪਈਆਂ । ਲਖਨਊ, ਦਿੱਲੀ, ਯੂ. ਪੀ., ਰਾਜਸਥਾਨ ਤੇ ਹੈਦਰਾਬਾਦ ਆਦਿ ਵਿੱਚ ਅੰਮ੍ਰਿਤਸਰੀ ਸ਼ਾਲਾਂ ਦੀ ਮੰਗ ਵੱਧਣ ਨਾਲ ਅੰਮ੍ਰਿਤਸਰ ਵਿਖੇ ਸ਼ਾਲਾਂ ਦੀ ਸੱਨਅਤ ਤੇਜ਼ੀ ਨਾਲ ਵਿਕਾਸ ਕਰਨ ਲੱਗੀ । ਇਨ੍ਹਾਂ ਸ਼ਾਲਾਂ ਦੀਆਂ ਕੰਨੀਆਂ ਤੇ ਪੱਲੇ ਸੁਆਣੀਆਂ ਕੱਢਦੀਆਂ ਤਾਂ ਸਨ,

ਪਰ ਫੁਲਕਾਰੀ ਵਾਂਗ ਕੱਢਦੀਆਂ ਸਨ, ਜਿਸ ਕਰਕੇ ਕਢਾਈ ਠੀਕ ਨਹੀਂ ਹੁੰਦੀ ਸੀ। ਫੁਲਕਾਰੀ ਪੁੱਠੇ ਪਾਸਿਉਂ ਕੱਢੀ ਜਾਂਦੀ ਹੈ ਤੇ ਸ਼ਾਲ ਕੇਵਲ ਸਿੱਧੇ ਪਾਸਿਉਂ ਹੀ ਕੱਢੀ ਜਾ ਸਕਦੀ ਸੀ। ਏਸ ਸਮੇਂ ਉੱਨ ਤਿੱਬਤ ਤੇ ਬਲਖ਼ ਬੁਖ਼ਾਰੇ ਤੋਂ ਆਉਂਦੀ ਸੀ।

ਰੱਬ ਦਾ ਭਾਣਾ ਵਰਤਿਆ। 1833 ਵਿੱਚ ਕਸ਼ਮੀਰ ਵਿਖੇ ਸਖ਼ਤ ਕਾਲ ਪੈ ਗਿਆ। ਬਹੁਤ ਸਾਰੇ ਕਸ਼ਮੀਰੀ ਆਪਣਾ ਰੁਜ਼ਗਾਰ ਲੱਭਦੇ ਹੋਏ ਅੰਮ੍ਰਿਤਸਰ ਪੁੱਜ ਗਏ। ਜਿਹੜੇ ਕਸ਼ਮੀਰੀ ਸ਼ਾਲਾਂ ਦੀ ਕਢਾਈ ਦਾ ਕੰਮ ਜਾਣਦੇ ਸਨ, ਉਹ ਅੰਮ੍ਰਿਤਸਰ ਵੱਸ ਗਏ ਕਿਉਂਕਿ ਇੱਥੇ ਕਢਾਈ ਦਾ ਕੰਮ ਬਹੁਤ ਸੀ। ਬਾਕੀ ਕਸ਼ਮੀਰੀ ਲੁਧਿਆਣੇ ਵੱਲ ਚਲੇ ਗਏ। ਇਨ੍ਹਾਂ ਕਸ਼ਮੀਰੀਆਂ ਨੇ ਸ਼ਾਲਾਂ ਦੀ ਕਢਾਈ ਕਰਨੀ ਅਰੰਭ ਦਿੱਤੀ। ਅੰਮ੍ਰਿਤਸਰ ਦੀਆਂ ਬਣੀਆਂ ਸ਼ਾਲਾਂ ਹੋਰ ਸੋਹਣੀਆਂ ਬਣਨ ਲੱਗ ਪਈਆਂ। ਅੰਗ੍ਰੇਜ਼ੀ ਰਾਜ ਵਿੱਚ ਅੰਮ੍ਰਿਤਸਰ ਦੀਆਂ ਸ਼ਾਲਾਂ ਐਨੀਆਂ ਵਧੀਆ ਬਣਨ ਲੱਗ ਪਈਆਂ ਕਿ ਮਹਾਰਾਣੀ ਵਿਕਟੋਰੀਆ ਨੂੰ ਇਹ ਸ਼ਾਲਾਂ ਤੋਹਫ਼ੇ ਵਜੋਂ ਭੇਜੀਆਂ ਜਾਂਦੀਆਂ ਸਨ ਤੇ ਉਹ ਪਸੰਦ ਕਰਦੀ ਸੀ। 1890 ਵਿੱਚ ਸ਼ਾਲਾਂ ਦੀ ਅੰਤਰ-ਰਾਸ਼ਟਰੀ ਨੁਮਾਇਸ਼ ਹੋਈ ਸੀ। ਇਸ ਨੁਮਾਇਸ਼ ਵਿੱਚ ਅੰਮ੍ਰਿਤਸਰ ਦੀਆਂ ਬਣੀਆਂ ਸ਼ਾਲਾਂ ਨੇ ਵੱਖ ਵੱਖ ਕਈ ਭਾਂਤ ਦੇ ਪੁਰਸਕਾਰ ਜਿੱਤੇ ਸਨ। ਹੌਲੀ ਹੌਲੀ ਕਸ਼ਮੀਰੀਆਂ ਤੋਂ ਪੰਜਾਬੀਆਂ ਨੇ ਵੀ ਸ਼ਾਲਾਂ ਕੱਢਣੀਆਂ ਸਿੱਖ ਲਈਆਂ। ਅੱਜ ਅੰਮ੍ਰਿਤਸਰ ਵਿੱਚ ਬਹੁਤ ਕਸ਼ਮੀਰੀ ਸ਼ਾਲਾਂ ਬਣਦੀਆਂ ਹਨ। ਇਨ੍ਹਾਂ ਸ਼ਾਲਾਂ ਦਾ ਕੱਪੜਾ ਅੰਮ੍ਰਿਤਸਰ ਹੀ ਬਣਦਾ ਹੈ। ਇਨ੍ਹਾਂ ਦੀ ਕਢਾਈ ਵੀ ਇੱਥੋਂ ਦੀਆਂ ਸੁਆਣੀਆਂ ਹੀ ਕਰਦੀਆਂ ਹਨ। ਇਹ ਕਢਾਈ ਜਾਂ ਤਾਂ ਘਰ ਕੱਤੀ ਪਸ਼ਮ ਨਾਲ ਕੀਤੀ ਜਾਂਦੀ ਹੈ ਤੇ ਜਾਂ ਫੇਰ ਵਿਦੇਸ਼ੀ ਉੱਨ ਦੇ ਧਾਗੇ ਨਾਲ ਕੀਤੀ ਜਾਂਦੀ ਹੈ। ਕਸ਼ਮੀਰੀ ਕਢਾਈ ਬਹੁਤ ਮਹੀਨ ਹੁੰਦੀ ਹੈ ਤੇ ਨਿੱਕੇ ਨਿੱਕੇ ਤੋਪਿਆਂ ਵਾਲੀ ਹੁੰਦੀ ਹੈ ਅਤੇ ਅੰਮ੍ਰਿਤਸਰੀ ਕਢਾਈ ਮੋਟੀ ਤੇ ਫੁਲਕਾਰੀ ਦੇ ਤੋਪਿਆਂ ਵਾਲੀ ਹੁੰਦੀ ਹੈ। ਕਸ਼ਮੀਰ ਵਿੱਚ ਸ਼ਾਲਾਂ ਦੀ ਕਢਾਈ ਆਦਮੀ ਕਰਦੇ ਹਨ। ਪੰਜਾਬ ਵਿੱਚ ਸੁਆਣੀਆਂ ਕਰਦੀਆਂ ਹਨ। ਅੱਜ ਕੱਲ ਬੁਹਤ ਸਾਰੇ ਪਿੰਡਾਂ ਦੀਆਂ ਸੁਆਣੀਆਂ ਸ਼ਾਲਾਂ ਦੀ ਕਢਾਈ ਕਰਕੇ ਚੰਗੀ ਕਮਾਈ ਕਰ ਲੈਂਦੀਆਂ ਹਨ। ਕੋਈ ਪੰਜ ਹਜ਼ਾਰ ਜ਼ਨਾਨੀਆਂ ਇਹ ਕੰਮ ਕਰਦੀਆਂ ਹਨ।

ਅੱਜ ਕੱਲ ਸ਼ਾਲਾਂ ਹੱਥ ਨਾਲ ਹੀ ਨਹੀਂ ਕੱਢੀਆ ਜਾਂਦੀਆਂ, ਸਗੋਂ ਮਸ਼ੀਨਾਂ ਨਾਲ ਇਨ੍ਹਾਂ ਦੀ ਬੁਣਾਈ ਵਿੱਚ ਹੀ ਬਹੁਤ ਵਧੀਆ ਫੁੱਲ ਬੂਟੇ ਤੇ ਸੁੰਦਰ ਡੀਜ਼ਾਈਨ ਪਾਏ ਜਾਂਦੇ ਹਨ। ਸ਼੍ਰੀ ਮਦਨ ਗੁਪਾਲ ਮਹਿਰਾ ਨੇ ਐਸਮਾ ਸ਼ਾਲਾਂ ਬਣਾ ਕੇ ਬੜਾ ਨਾਮਣਾ ਖੱਟਿਆ ਹੈ ਤੇ ਸ਼ਾਲਾਂ ਦੇ ਉਦਯੋਗ ਵਿੱਚ ਇੱਕ ਇਨਕਲਾਬ ਲੈ ਆਂਦਾ ਹੈ।

ਅੰਮ੍ਰਿਤਸਰ ਦੇ ਅਤੇ ਅੰਮ੍ਰਿਤਸਰ ਦੇ ਦੁਆਲੇ ਦੇ ਪਿੰਡਾਂ ਦੇ ਜੁਲਾਹੇ ਗਰਮ ਖੇਸ, ਮੋਟੇ ਕੰਬਲ, ਗਰਮ ਦਰੀਆਂ ਅਤੇ ਮੋਟਾ ਗਰਮ ਕਪੜਾ ਬਹੁਤ ਬਣਾਉਣ ਲੱਗ ਪਏ ਸਨ, ਕਿਉਂਕਿ ਕੰਬਲਾਂ ਦੀ ਮੰਗ ਬਹੁਤ ਵੱਧ ਗਈ ਸੀ। ਇਸ ਲਈ ਓ. ਸੀ. ਐਮ.

ਮਿਲ ਨੇ ਦੇਸੀ ਉੱਨ ਦੇ ਗਲੀਚੇ ਬਣਾਉਣੇ ਅਰੰਭ ਕਰ ਦਿੱਤੇ । ਇਸ ਮਿੱਲ ਨੇ ਬਹੁਤ ਵਧੀਆ ਸੁੰਦਰ ਗਲੀਚੇ ਬਣਾ ਕੇ ਭਾਰਤ ਵਿੱਚ ਵੀ ਨਹੀਂ, ਸਗੋਂ ਸਾਰੀ ਦੁਨੀਆਂ ਵਿੱਚ ਨਾਮਣਾ ਖੱਟਿਆ ਹੈ ।

ਪਿੰਡਾਂ ਦੀਆਂ ਜ਼ਨਾਨੀਆਂ ਤੇ ਜੁਲਾਹਿਆਂ ਦੀਆਂ ਪਤਨੀਆਂ ਨੇ, ਜਿਹੜੀਆਂ ਪਹਿਲਾਂ ਘਰਾਂ ਵਿੱਚ ਨੁਆਰ ਤੇ ਦਰੀਆਂ ਬੁਣਿਆ ਕਰਦੀਆਂ ਸਨ, ਅੱਜ ਕੱਲ ਘਰਾਂ ਵਿੱਚ ਉਨ੍ਹਾਂ ਨੇ ਖੱਡੀਆਂ ਉੱਤੇ ਗਲੀਚੇ ਬਣਾਉਣੇ ਅਰੰਭ ਕਰ ਦਿੱਤੇ ਹਨ । ਅੰਮ੍ਰਿਤਸਰ ਦੇ ਦੁਆਲੇ ਸੱਤਰ ਮੀਲ ਦੇ ਘੇਰੇ ਅੰਦਰ ਬਹੁਤ ਸਾਰੇ ਪਿੰਡਾਂ ਵਿੱਚ ਬਹੁਤ ਪਰਵਾਰ ਘਰਾਂ ਵਿੱਚ ਗਲੀਚੇ ਬਣਾਉਂਦੇ ਹਨ । ਅੱਜ ਕੱਲ ਹੱਥ ਖੱਡੀਆਂ ਦੀ ਥਾਂ ਬਿਜਲੀ ਨਾਲ ਜਾਂ ਇੰਜਨ ਨਾਲ ਚੱਲਣ ਵਾਲੀਆਂ ਖੱਡੀਆਂ ਵੀ ਬਹੁਤ ਲੱਗ ਗਈਆਂ ਹਨ ।

ਸ਼੍ਰੀ ਭੀਮ ਰਾਧਕੇ ਨੇ ਓ. ਸੀ. ਐਮ. ਮਿੱਲ ਵਿੱਚ ਗਲੀਚਿਆਂ ਦੇ ਨਾਲ ਵਧੀਆ ਕੰਬਲ, ਸੁੰਦਰ ਸੂਟਾਂ ਦਾ ਗਰਮ ਕਪੜਾ ਅਤੇ ਫ਼ੌਜੀਆਂ ਦੀਆਂ ਵਰਦੀਆਂ ਲਈ ਗਰਮ ਕਪੜਾ ਵੀ ਬਣਾਉਣਾ ਅਰੰਭ ਕਰ ਦਿੱਤਾ ਤੇ ਇਹ ਚਾਰੇ ਚੀਜ਼ਾਂ ਬਹੁਤ ਸਲਾਹੀਆਂ ਜਾਂਦੀਆਂ ਹਨ ।

ਦੂਜੀ ਵਿਸ਼ਵ ਜੰਗ ਅਤੇ ਚੀਨ ਦੀ ਲੜਾਈ ਵਿੱਚ ਮੋਟੇ ਗਰਮ ਕੰਬਲਾਂ ਤੇ ਮੋਟੇ ਗਰਮ ਕਪੜੇ ਦੀ ਮੰਗ ਬਹੁਤ ਵੱਧ ਗਈ । ਇਸ ਲਈ ਸ਼੍ਰੀ ਕਿਸ਼ਨ ਖੰਨਾ ਵਰਗੇ ਸਿਆਣਿਆਂ ਨੇ ਕੰਬਲ, ਪੱਟੀ ਤੇ ਟਵੀਡ ਆਦਿ ਉੱਨ ਦਾ ਮਾਲ ਬਣਾਉਣਾ ਅਰੰਭ ਕਰ ਦਿੱਤਾ । ਅੱਜ ਕੰਬਲਾਂ ਵਿੱਚ ਸ਼ੋਡਲ ਉੱਨ ਵਰਤੀ ਜਾਂਦੀ ਹੈ । ਸ਼ੋਡਲੀ ਉੱਨ ਪੁਰਾਣੇ ਹੰਡੇ ਕੰਬਲਾਂ ਤੇ ਪਾਟੇ ਪੁਰਾਣੇ ਊਨੀ ਕੱਪੜੇ ਨੂੰ ਕੱਤ ਕੇ ਬਣਾਈ ਜਾਂਦੀ ਹੈ । ਇਸ ਉੱਨ ਦਾ ਧਾਗਾ ਅੰਮ੍ਰਿਤਸਰ ਵਿੱਚ ਵੀ ਤਿਆਰ ਹੁੰਦਾ ਹੈ ਤੇ ਬਾਹਰੋਂ ਵੀ ਮੰਗਵਾਇਆ ਜਾਂਦਾ ਹੈ । ਅੱਜ ਅੰਮ੍ਰਿਤਸਰ ਵਿੱਚ ਕੰਬਲ ਬਣਾਉਣ ਵਾਲੇ ਬਹੁਤ ਕਾਰਖ਼ਾਨੇ ਹਨ, ਪਰ ਸ਼੍ਰੀ ਕ੍ਰਿਸ਼ਨ ਖੰਨਾ ਦੀ ਮਿੱਲ ਦੇ ਬਣੇ ਕੰਬਲ ਵਧੇਰੇ ਪ੍ਰਸਿੱਧ ਹਨ ।

ਹੌਲੀ ਹੌਲੀ ਅੰਮ੍ਰਿਤਸਰ ਦੀਆਂ ਫ਼ੈਕਟਰੀਆਂ ਸੂਟਾਂ ਲਈ ਗਰਮ ਕਪੜਾ ਵੀ ਬਣਾਉਣ ਲੱਗ ਪਈਆਂ । ਸ਼ੁੱਧ ਗਰਮ ਊਨੀ ਕਪੜੇ ਦੀ ਕਰੀਜ਼ ਨਹੀਂ ਰਹਿੰਦੀ । ਇਹ ਕੱਪੜਾ ਬਹੁਤਾ ਹੰਡਦਾ ਵੀ ਨਹੀਂ ਹੈ, ਇਸ ਲਈ ਪੱਛਮੀ ਗਰਮ ਪੋਲਿਸਟਰ ਤੇ ਬੰਬਈ ਦੇ ਗਰਮ ਪੋਲਿਸਟਰ ਤੋਂ ਪ੍ਰਭਾਵਤ ਹੋ ਕੇ ਦਿਲਬੀਰ ਸਿੰਘ ਵਰਗੇ ਸਿਆਣਿਆਂ ਨੇ ਅੰਮ੍ਰਿਤਸਰ ਵਿੱਚ ਗਰਮ ਪੋਲਿਸਟਰ ਬਣਾਉਣਾ ਅਰੰਭ ਕਰ ਦਿੱਤਾ । ਦਿਲਬੀਰ ਸਿੰਘ ਨੇ ਭਾਰਤ ਦੀਆਂ ਸਾਰੀਆਂ ਊਨੀ ਕੱਪੜਾ ਤੇ ਪੋਲਿਸਟਰ ਬਣਾਉਣ ਵਾਲੀਆਂ ਫ਼ੈਕਟਰੀਆਂ ਦਾ ਪੂਰਾ ਨਰੀਖਣ ਕਰਕੇ ਅੰਮ੍ਰਿਤਸਰ ਵਿੱਚ ਬਣ ਰਹੇ ਗਰਮ ਕੱਪੜੇ ਨੂੰ ਹੋਰ ਸੋਹਣਾ, ਸੁੰਦਰ, ਚਮਕੀਲਾ ਤੇ ਹੰਡਣਸਾਰ ਬਣਾਉਣ ਲਈ ਬੜੀ ਮਿਹਨਤ ਕੀਤੀ ਹੈ । ਅੱਜ ਅੰਮ੍ਰਿਤਸਰ ਦਾ ਬਣਿਆ ਗਰਮ ਪੋਲਿਸਟਰ, ਬੰਬਈ ਦੇ ਬਣੇ ਗਰਮ ਕੱਪੜੇ ਦਾ ਪੂਰਾ ਟਾਕਰਾ ਵੀ ਕਰਦਾ ਹੈ ਅਤੇ ਉਸ ਨਾਲੋਂ ਬਹੁਤ ਸੱਸਤਾ ਵੀ ਹੈ । ਇਸ

ਪੋਲਿਸਟਰ ਦੀ ਅੰਮ੍ਰਿਤਸਰ ਦੇ ਗਲੀਚਿਆਂ ਅਤੇ ਅੰਮ੍ਰਿਤਸਰ ਦੀਆਂ ਸ਼ਾਲਾਂ ਵਾਂਗ ਬਾਹਰ ਬਹੁਤ ਮੰਗ ਹੈ ।

ਅੱਜ ਕੱਲ ਦੇਸੀ ਉੱਨ ਵੀ ਵਰਤੀ ਜਾਂਦੀ ਹੈ ਤੇ ਅਸਟਰੇਲੀਆ ਅਤੇ ਨਿਊਜ਼ੀਲੈਂਡ ਤੋਂ ਵੀ ਆਉਂਦੀ ਹੈ । ਇਸ ਮਿੱਲ ਨੇ ਹੀ ਅੰਮ੍ਰਿਤਸਰ ਦੇ ਹਰ ਗਰਮ ਤੇ ਊਨੀ ਕੱਪੜੇ ਨੂੰ ਸੋਹਣੀ ਦਿਖ, ਸੁੰਦਰ ਸਫ਼ਾਈ ਤੇ ਅਨੋਖੀ ਚਮਕ ਦਿੱਤੀ ਹੈ । ਅੱਜ ਕੱਲ ਚਾਰ ਸੌ ਛੋਟੇ ਛੋਟੇ ਕਾਰਖ਼ਾਨੇ ਉੱਨ ਦਾ ਕੱਪੜਾ ਬਣਾ ਰਹੇ ਹਨ । ਸੋ ਅੰਮ੍ਰਿਤਸਰ ਕਸ਼ਮੀਰੀ ਸ਼ਾਲਾਂ ਦਾ, ਸੁੰਦਰ ਗਲੀਚਿਆਂ ਦਾ, ਵਧੀਆ ਸੁੰਦਰ ਮੁਲਾਇਮ ਕੰਬਲਾਂ ਦਾ ਤੇ ਅਸਲੀ ਗਰਮ ਪੋਲਿਸਟਰ ਦਾ ਸ਼ਾਨਦਾਰ ਨੁਮਾਇਸ਼ ਘਰ ਹੈ । ਅੰਮ੍ਰਿਤਸਰ ਊਨੀ ਕੱਪੜੇ ਦੀ ਬਹੁਤ ਵੱਡੀ ਮੰਡੀ ਹੈ । ਇੱਥੋਂ ਬਹੁਤ ਭਾਂਤ ਦਾ ਊਨੀ ਕੱਪੜਾ ਬਾਹਰ ਜਾਂਦਾ ਹੈ ।

ਜਿਵੇਂ ਅੰਮ੍ਰਿਤਸਰ ਦਾ ਸ੍ਰੀ ਹਰਿਮੰਦਰ ਸਾਹਿਬ ਦੁਨੀਆਂ ਵਿੱਚ ਪ੍ਰਸਿੱਧ ਹੈ, ਤਿਵੇਂ ਇੱਥੋਂ ਦਾ ਬਣਿਆ ਊਨੀ ਕੱਪੜਾ ਅੱਜ ਕੱਲ ਦੁਨੀਆਂ ਦੇ ਹਰ ਦੇਸ਼ ਵਿੱਚ ਪ੍ਰਸਿੱਧ ਹੋ ਰਿਹਾ ਹੈ, ਕਿਉਂਕਿ ਇੱਥੋਂ ਦੇ ਉਨੀ ਕੱਪੜਾ ਬਣਾਉਣ ਵਾਲੇ ਦਿਨ ਰਾਤ ਇਸ ਨੂੰ ਚੰਗਾ ਬਣਾਉਣ ਲਈ ਮਿਹਨਤ ਕਰ ਰਹੇ ਹਨ । ਇੱਥੋਂ ਦੇ ਸ਼ਿਲਪਕਾਰ ਨਵੀਨਤਾ ਦੇ ਚਾਹਵਾਨ ਹਨ । ਕਾਰਖ਼ਾਨਿਆਂ ਦੇ ਮਾਲਕ ਉਤਸ਼ਾਹੀ ਹਨ ਤੇ ਨਵੀਂ ਸੋਚ ਵਾਲੇ ਹਨ ।

## ਅਭਿਆਸ

1. ਦੱਸੋ– 1. ਅੰਮ੍ਰਿਤਸਰ ਕਿਸ ਨੇ ਵਸਾਇਆ ਸੀ ?
   2. ਬਰਕਤ ਕੌਣ ਸੀ ?
   3. ਗੁਰੂ ਸਾਹਿਬ ਨੇ ਕਿੰਨੇ ਸ਼ਿਲਪਕਾਰ ਵਸਾਏ ਸਨ ?
   4. ਮਹਾਰਾਜਾ ਰਣਜੀਤ ਸਿੰਘ ਨੇ ਜੁਲਾਹਿਆਂ ਨੂੰ ਕਿਵੇਂ ਉਤਸ਼ਾਹ ਦਿੱਤਾ ?
   5. 1830 ਵਿੱਚ ਅੰਮ੍ਰਿਤਸਰ ਵਿੱਚ ਕਿੰਨੀਆਂ ਖੱਡੀਆਂ ਸਨ ?
   6. ਕਸ਼ਮੀਰੀ ਕਢਾਈ ਕਿਵੇਂ ਤੇ ਕਦ ਅੰਮ੍ਰਿਤਸਰ ਆਈ ?
   7. ਅੰਮ੍ਰਿਤਸਰੀ ਕਢਾਈ ਤੇ ਕਸ਼ਮੀਰੀ ਕਢਾਈ ਵਿੱਚ ਕੀ ਫ਼ਰਕ ਹੈ ?
   8. ਭੀਮ ਰਾਧਕੇ ਨੇ ਊਨੀ ਕੱਪੜੇ ਦੀ ਦਸਤਕਾਰੀ ਵਿੱਚ ਕੀ ਹਿੱਸਾ ਪਾਇਆ ਹੈ ?
   9. ਸ਼ਾਲਾਂ ਦੀ ਦਸਤਕਾਰੀ ਵਿੱਚ ਕਿਸ ਨੇ ਹਿੱਸਾ ਪਾਇਆ ਹੈ ?
   10. ਸ੍ਰੀ ਕ੍ਰਿਸ਼ਨ ਖੰਨਾ ਦੀ ਕੀ ਦੇਣ ਹੈ ?
   11. ਪੋਲਿਸਟਰ ਨੂੰ ਚੰਗਾ ਬਣਾਉਣ ਲਈ ਕਿਨ੍ਹਾਂ ਮਿਹਨਤ ਕੀਤੀ ਹੈ ?
   12. 1890 ਵਿੱਚ ਕੀ ਹੋਇਆ ਸੀ ?
   13. ਮਹਾਂਰਾਣੀ ਵਿਕਟੋਰੀਆ ਸ਼ਾਲਾ ਕਿੱਥੋਂ ਮੰਗਵਾਉਂਦੀ ਸੀ ?

14. ਕੀ ਕਸ਼ਮੀਰੀ ਸ਼ਾਲਾਂ ਕਸ਼ਮੀਰ ਵਿੱਚ ਬਣਦੀਆਂ ਹਨ ?
15. ਓ. ਸੀ. ਐਮ. ਮਿੱਲ ਕੀ ਬਣਾਉਂਦੀ ਹੈ ?
16. ਅੱਜ ਕੱਲ ਅੰਮ੍ਰਿਤਸਰ ਉੱਨ ਕਿਥੋਂ ਆਉਂਦੀ ਹੈ ?

**2. ਬਰਕਤ ਨੂੰ ਗਰਮ ਚਾਦਰ ਬਣਾਉਣ ਦਾ ਖ਼ਿਆਲ ਕਿਵੇਂ ਆਇਆ ਸੰਖੇਪ ਕਰਕੇ ਲਿਖੋ ।**

**3. ਇਨ੍ਹਾਂ ਮੁਹਾਵਰਿਆਂ ਨੂੰ ਸ਼ਬਦਾਂ ਵਿੱਚ ਵਰਤੋ :**

ਹਨੇਰੀਆਂ ਝੁੱਲੀਆਂ, ਠੰਢ ਉਤਰ ਆਈ, ਨਾਮਣਾ ਖੱਟਿਆ, ਇਨਕਲਾਬ ਲੈ ਆਂਦਾ, ਢਾਅ ਲੱਗਣੀ ।

**4. ਇਹ ਸ਼ਬਦ ਵਾਕਾਂ ਵਿੱਚ ਵਰਤੋ :**

ਕੇਂਦਰ, ਦਸਤਕਾਰੀ, ਸ਼ਿਲਪਕਾਰ, ਵਿਉਪਾਰੀ, ਪ੍ਰਯੋਗ, ਰੁਜ਼ਗਾਰ, ਟਾਕਰਾ, ਕਰੀਜ਼, ਨੁਮਾਇਸ਼ ।

**5. ਵਾਕ ਪੂਰੇ ਕਰੋ :**

1. ਫੁਲਕਾਰੀ ........... ਪਾਸਿਓਂ ਕੱਢੀ ਜਾਂਦੀ ਹੈ ।
2. ਅੱਜ ਅੰਮ੍ਰਿਤਸਰ ਵਿੱਚ ਬਹੁਤ ......... ਸ਼ਾਲਾਂ ਬਣਦੀਆਂ ਹਨ ।
3. ਅੰਮ੍ਰਿਤਸਰ ਦੀ ਸਾਰੀ ਦਸਤਕਾਰੀ ............... ਦੀ ਉੱਤਮ ਸੋਚਣੀ ਦੀ ਕਰਾਮਾਤ ਹੈ ।
4. ਦੀਵਾਲੀ ਤੇ ਵਿਸਾਖੀ ਦੇ ਮੇਲਿਆਂ ਤੇ ਵਿਉਪਾਰੀ ਵੀ .......... ਸਨ ।
5. ਸ਼ਾਲਾਂ ਦੇ ਉਦਯੋਗ ਵਿੱਚ ............ ਲੈ ਆਂਦਾ ।

**6. ਉਦਾਹਰਣ ਵਾਂਗ ਦਿੱਤੇ ਸ਼ਬਦਾਂ ਦੇ ਸਾਹਮਣੇ ਉਲਟ ਭਾਵਾਂ ਵਾਲੇ ਸ਼ਬਦ ਲਿਖੋ :**

| | |
|---|---|
| ਅਸਲੀ | ਨਕਲੀ |
| ਪੁਰਾਣਾ | ........................ |
| ਸੁੰਦਰ | ........................ |
| ਮੋਟੀ | ........................ |
| ਵਧੀਆ | ........................ |
| ਸੋਹਣਾ | ........................ |
| ਨਾਮਣਾ | ........................ |

**7. ਤੁਸੀਂ ਸਿਆਲ ਵਿੱਚ ਜਿਹੜਾ ਗਰਮ ਕੱਪੜਾ ਪਾਉਂਦੇ ਹੋ, ਉਸ ਬਾਰੇ ਦਸ ਵਾਕ ਲਿਖੋ ।**

**8. ਤੁਸੀਂ ਜਿਹੜੀ ਉੱਨ ਦੀ ਸਵੈਟਰ ਵਰਤਦੇ ਹੋ, ਉਸ ਬਾਰੇ ਪੰਜ ਵਾਕ ਲਿਖੋ ।**





## ਪਾਠ ਇੱਕੀਵਾਂ

# ਆਈ ਵਿਸਾਖੀ

(ਟੀ. ਵੀ. ਨਾਟਕ)



(ਸਵੇਰ ਦਾ ਵੇਲਾ ਹੈ । ਅਜੇ ਅੰਨ੍ਹੇਰਾ । ਪੰਛੀਆਂ ਦੀਆਂ ਮਿੱਠੀਆਂ ਮਿੱਠੀਆਂ ਆਵਾਜ਼ਾਂ ਆ ਰਹੀਆਂ ਹਨ । ਇੱਕ ਬਹੁਤ ਰਸੀਲੀ ਧੁਨੀ ਉਸਰਦੀ ਹੈ ।

ਆਵਾਜ਼ : ਵਿਸਾਖ ਭਲਾ ਸਖਾ ਵੇ,, ਕਰੇ । (ਇਹ ਧੁਨੀ ਸਾਰੇ ਫੈਲ ਜਾਂਦੀ ਹੈ)

(ਖੱਬੇ ਪਾਸੇ ਨਿਮੀ ਨਿਮੀ ਲੋ ਹੁੰਦੀ ਹੈ । ਇਸ ਲੋ ਵਿੱਚ ਕਿਸਾਨ ਆਪਣੀਆਂ ਦਾਤਰੀਆਂ ਤਿਆਰ ਕਰਦੇ ਵਿਖਾਈ ਦਿੰਦੇ ਹਨ । ਦਾਤਰੀਆਂ ਲੈ ਕੇ ਸਾਰੇ

ਸੱਜੇ ਪਾਸੇ ਨੂੰ ਤੁਰਦੇ ਹਨ। ਇੱਕ ਪਿੱਛੇ ਰਹਿ ਜਾਂਦਾ ਹੈ। ਜਦ ਉਹ ਬੜੇ ਅੰਦਾਜ਼ ਨਾਲ ਜਾਣ ਲੱਗਦਾ ਹੈ, ਤਾਂ ਪਿਛਿਉਂ ਇੱਕ ਪੰਡਿਤ ਹੱਥ ਵਿੱਚ ਗੜਵੀ ਲਈ ਆਉਂਦਾ ਹੈ। ਉਹ ਕਾਹਲੀ ਵਿੱਚ ਹੈ, ਨੱਚਦਾ ਗਾਉਂਦਾ ਹੈ।)

ਪੰਡਿਤ : ਆਈ ਵਿਸਾਖੀ। ਗਈ ਉਦਾਸੀ।
ਚਲ ਕਰ ਅਸ਼ਨਾਨ। ਹੋਵੇ ਕਲਿਆਣ।
ਮਿਲੂ ਰੱਜ ਦਾਨ। ਵਧੇਗੀ ਸ਼ਾਨ।
ਹੋਵੇ ਕਲਿਆਣ। ਹੋਵੇ ਕਲਿਆਣ। ਕਰ ਅਸ਼ਨਾਨ।

ਜੱਟ : (ਜੋ ਖ਼ੁਸ਼ੀ ਵਿੱਚ ਜਾਣ ਲੱਗਦਾ ਹੈ)ਆਈ ਵਿਸਾਖੀ, ਗਈ ਉਦਾਸੀ (ਚੁੱਪ ਕਰਕੇ ਤੇ ਪੰਡਿਤ ਨੂੰ ਵੇਖ ਕੇ) ਕੀ ਗੱਲ ਏ ? ਕਿਧਰ ਦੌੜੇ ਜਾਂਦੇ ਹੋ ਸਵੇਰੇ ?

ਪੰਡਿਤ : ਤੈਨੂੰ ਨਹੀਂ ਪਤਾ ?

ਜੱਟ : ਕਾਹਦਾ ?

ਪੰਡਿਤ : ਅੱਜ ਵਿਸਾਖੀ ਏ।

ਜੱਟ : ਮੈਨੂੰ ਪਤਾ ਏ ਅੱਜ ਵਿਸਾਖੀ ਏ, ਤਦੇ ਦਾਤਰੀ ਲੈ ਕੇ ਚਲਿਆਂ ਸੋਨੇ ਨੂੰ ਘਰ ਲਿਆਉਣ।

ਪੰਡਿਤ : ਅੱਛਾ, ਮੈਂ ਤਾਂ ਅਸ਼ਨਾਨ ਕਰਕੇ ਤਨ, ਮਨ ਸ਼ੁੱਧ ਕਰਨਾ ਏ ਅੱਜ।

ਜੱਟ : ਕਰੋ ਮਹਾਰਾਜ, ਆਪਾਂ ਤਾਂ ਕਿਰਤ ਨਾਲ ਹੀ ਸ਼ੁੱਧ ਹੋ ਜਾਂਦੇ ਹਾਂ।

ਪੰਡਿਤ : ਤੇਰੇ ਪੱਲੇ ਨਹੀਂ ਪਈ ਗੱਲ ਕਿ ਅਸ਼ਨਾਨ ਕਿਉਂ ਜ਼ਰੂਰੀ ਏ ਅੱਜ ?

ਜੱਟ : ਦੱਸ ਦਿਓ।

ਪੰਡਿਤ : ਸੂਰਜ ਅੱਜ ਮੇਖ ਰਾਸ਼ੀ ਵਿੱਚ ਆਉਂਦੈ।

ਜੱਟ : ਫੇਰ ਕੀ ਹੋਇਆ ? ਜਮ ਜਮ ਆਵੇ, ਮੇਰੀ ਰਾਸ਼ੀ ਵੀ ਮੇਖ ਏ।

ਪੰਡਿਤ : ਅੱਜ ਸੂਰਜ ਵਿੱਚੋਂ ਐਸੀਆਂ ਕਿਰਨਾਂ ਨਿਕਲਨੀਆਂ ਨੇ, ਜਿਨ੍ਹਾਂ ਨਾਲ ਸਾਰੇ ਬ੍ਰਹਿਮੰਡ ਤੇ ਬਹਾਰ ਆ ਜਾਣੀ ਏਂ।

ਜੱਟ : ਬਾਹਰ ਤਾਂ ਬਸੰਤ ਨੂੰ ਹੀ ਆ ਜਾਂਦੀ ਏ।

ਪੰਡਿਤ : ਉਸ ਦਿਨ ਬਹਾਰ ਅਰੰਭ ਹੁੰਦੀ ਏ, ਪੂਰੇ ਜੋਬਨ ਤੇ ਅੱਜ ਆਉਂਦੀ ਏ।

ਆਵਾਜ਼ : ਪੱਕ ਗਈਆਂ ਕਣਕਾਂ, ਲੁਕਾਠ ਰਸਿਆ।
ਬੂਰ ਪਿਆ ਅੰਬਾਂ, ਗੁਲਾਬ ਹੱਸਿਆ।
ਬਾਗਾਂ ਉੱਤੇ ਰੰਗ ਫੇਰਿਆ ਗੁਲਾਬ ਨੇ।
ਬੇਰੀਆਂ ਲਿਫਾਈਆਂ ਟਾਹਣੀਆਂ ਦੇ ਭਾਰ ਨੇ।
ਪੁੰਗਰੀਆਂ ਵਲਾਂ, ਰੁੱਖੀਂ ਚੜ੍ਹੀਆਂ।

ਫੁੱਲਾਂ ਹੇਠੋਂ ਵਲਾਂ ਨੇ ਪਰੋਈਆਂ ਲੜੀਆਂ ।

ਜੱਟ : ਇਹ ਠੀਕ ਏ ਕਣਕਾਂ ਪੱਕ ਗਈਆਂ ਨੇ । ਲੁਕਾਠ ਰਸ ਗਿਆ ਏ । ਅੰਬਾਂ ਨੂੰ ਬੂਰ ਪੈ ਗਿਆ ਏ । ਬਾਗਾਂ ਤੇ ਬਹਾਰ ਆ ਗਈ ਏ ।

ਪੰਡਿਤ–ਅੱਜ ਲਹੂ ਵਿੱਚ ਵਧੇਰੇ ਗਰਮੀ ਪੈਦਾ ਹੋਣੀ ਏਂ । ਲਹੂ ਨੇ ਖੌਲਣਾ ਅਰੰਭਣਾ ਏਂ । ਇਸ ਲਈ ਅਰੋਗਤਾ ਲਈ ਸਵੇਰੇ ਅਸ਼ਨਾਨ ਕਰਾ ਜ਼ਰੂਰੀ ਏ ।

ਜੱਟ–ਮੈਂ ਨਿਤ ਨਹਾਉਂਦਾ ਹਾਂ ।

ਪੰਡਿਤ–ਅੱਜ ਘਰ ਨਹੀਂ, ਸਰ ਵਿੱਚ ਅਸ਼ਨਾਨ ਕਰਨਾ ਤੇ ਸੂਰਜ ਚੜ੍ਹਨ ਤੋਂ ਪੰਦਰਾਂ ਮਿੰਟ ਪਹਿਲਾਂ ਕਰਨਾ ਚਾਹੀਦਾ ਏ, ਤਾਂ ਹੀ ਸਰੀਰ ਅਰੋਗ ਰਹਿ ਸਕਦਾ ਏ । ਸੋ ਮੈਂ ਸਰ ਵਿੱਚ ਅਸ਼ਨਾਨ ਕਰਨ ਚੱਲਿਆਂ । ਆ ਤੈਨੂੰ ਵੀ ਲੈ ਚੱਲਾਂ ।

ਜੱਟ–ਆਪਾਂ ਲਈ ਬੰਬੀ ਦਾ ਔਲੂ ਹੀ ਸਰ ਏ ਪੰਡਿਤ ਜੀ । ਮੈਂ ਉਥੇ ਨਹਾ ਆਇਆਂ । (ਬਦਲ ਕੇ) ਸਾਡੀਆਂ ਤਾਂ ਕਣਕਾਂ ਤੇ ਨਿਖਾਰ ਆਉਣਾ ਏਂ ਅੱਜ ।

ਪੰਡਿਤ–ਭਾਈ ਠੀਕ ਏ, ਤੇਰਾ ਖੂਹ ਹੀ ਸਰ ਏ, ਤੇਰੇ ਖੂਹ ਤੇ ਰੱਬ ਵਸਦਾ ..... ਪਰ ਆਪਾਂ ਤਾਂ ਸਰ ਵਿੱਚ ਅਸ਼ਨਾਨ ਕਰਨਾ । ਵੱਡਿਆਂ ਦੇ ਰਾਹ ਤੇ ਚੱਲਣਾ ..... ।

(ਪੰਡਿਤ–ਕਰ ਅਸ਼ਨਾਨ ਹੋਵੇ ਕਲਿਆਣ, ਕਰ ਅਸ਼ਨਾਨ ਹੋਵੇ ਕਲਿਆਣ, ਦਿਉ ਅੱਜ ਦਾਨ, ਹੋਵੇ ਕਲਿਆਣ, ਕਹਿੰਦਾ ਚਲਾ ਜਾਂਦਾ ਹੈ ।)

ਜੱਟ–ਤੁਸੀਂ ਕਰੋ ਅਸ਼ਨਾਨ ।

ਲਓ ਰੱਜ ਦਾਨ ।

ਅਸੀਂ ਖੇਤ ਨੂੰ ਜਾਈਏ, ਪੱਕੀ ਕਣਕ ਨੂੰ ਦਾਤੀ ਲਾਈਏ ।

ਆਪਣੀ ਮਿਹਨਤ ਘਰ ਲਿਆਈਏ । (ਇਉਂ ਗਾਉਂਦਾ ਤੇ ਨੱਚਦਾ ਚਲਾ ਜਾਂਦਾ ਹੈ)

(ਏਧਰ ਅੰਨ੍ਹੇਰਾ ਹੁੰਦਾ ਹੈ, ਦੂਜੇ ਪਾਸੇ ਚਾਨਣ ਹੁੰਦਾ ਹੈ । ਢੋਲ ਦੀ ਧੁਨੀ ਉਭਰਦੀ ਹੈ, ਨਾਲ ਹੀ ਗੀਤ ਉਭਰਦਾ ਹੈ ।)

ਆਵਾਜ਼–ਜੱਟਾ ਆਈ ਵਿਸਾਖੀ ।

ਕਣਕਾਂ ਦੀ ਮੁੱਕ ਗਈ ਰਾਖੀ ।

ਜੱਟਾ ਆਈ ਵਿਸਾਖੀ (ਗੀਤ ਹੌਲੀ ਹੌਲੀ ਉੱਚਾ ਹੁੰਦਾ ਹੈ । ਚਾਨਣ ਫੈਲਦਾ ਹੈ ਤੇ ਰਾਖਾ ਗੁਲੇਲ ਲਈ ਆਉਂਦਾ ਹੈ ।)

ਰਾਖਾ–ਓ ਪੰਛੀਓ ਜਾਓ ।

ਸੁਨਹਿਰੀ ਮੋਤੀਆਂ ਨੂੰ ਚੁੰਝ ਨਾ ਲਾਓ ।

ਬਲੀਆਂ ਨੂੰ ਨਾ ਸਤਾਓ, ਹੁਣ ਜਾਓ ।

ਉੱਡ ਪੁੱਡ ਜਾਓ ਨਹੀਂ ਤਾਂ ਆਇਆ ਗੁਲੇਲਾ, ਦੌੜੋ ਆਇਆ ਗੁਲੇਲਾ। ਦੌੜੋ ਆਇਆ ਗੁਲੇਲਾ।

(ਨੱਚਦਾ ਨੱਚਦਾ ਬੜੇ ਅੰਦਾਜ਼ ਨਾਲ ਗੁਲੇਲਾ ਚਲਾਉਂਦਾ ਹੈ, ਘੁੰਮੀ ਜਾਂਦਾ ਹੈ, ਗੁਲੇਲਾ ਚਲਾਈ ਜਾਂਦਾ ਹੈ। ਪੰਛੀਆਂ ਦੇ ਉੱਡਣ ਦੀ ਆਵਾਜ਼ ਆਉਂਦੀ ਹੈ।)

ਰਾਖਾ–ਸ਼ੁਕਰ ਸ਼ੁਕਰ ਵਿਸਾਖੀ ਆਈ, ਪੂਰੀ ਹੋਈ ਕਮਾਈ।

ਗੀਤ ਦੀ ਆਵਾਜ਼–ਜੱਟਾ ਆਈ ਵਿਸਾਖੀ।

ਕਣਕਾਂ ਦੀ ਮੁੱਕ ਗਈ ਰਾਖੀ।
ਜੱਟਾ ਆਈ ਵਿਸਾਖੀ।
ਜੱਟਾ ਆਈ ਵਿਸਾਖੀ।

ਰਾਖਾ–ਮੁੱਕ ਗਈ ਰਾਖੀ, ਹਾਂ ਮੁੱਕ ਗਈ ਰਾਖੀ, ਬਈ ਮੁੱਕ ਗਈ ਰਾਖੀ–ਹੁਣ ਚਲੀਏ ਹੁਣ ਮੁੱਕ ਗਈ ਰਾਖੀ–ਦੂਲਿਓ ਆਓ ਸ਼ਤਾਬੀ–ਆਓ ਸ਼ਤਾਬੀ–ਲਿਆਓ ਦਾਤੀਆਂ–ਆਓ ਸ਼ਤਾਬੀ.....(ਨੱਚਦਾ ਗਾਉਂਦਾ ਸੱਜੇ ਪਾਸੇ ਜਾਂਦਾ ਹੈ।)

(ਖੱਬੇ ਪਾਸਿਉਂ ਢੋਲ ਦੀ ਆਵਾਜ਼ ਆਉਂਦੀ ਹੈ, ਨਾਲ ਹੀ ਇਹ ਬੋਲ ਉਭਰਦੇ ਹਨ)।

ਧਰਤੀ ਜੇਡ ਗਰੀਬ ਨਾ ਕੋਈ, ਇੰਦਰ ਜੇਡ ਨਾ ਰਾਜਾ।
ਬਰ੍ਹਮਾ ਜੇਡ ਨਾ ਪੰਡਿਤ ਕੋਈ, ਸੀਤਾ ਜੇਡ ਨਾ ਮਾਤਾ।
ਲੱਛਮਣ ਜੇਡ ਜਤੀ ਨਾ ਕੋਈ, ਰਾਮ ਜੇਡ ਨਾ ਭਰਾਤਾ।
ਬਾਬੇ ਨਾਨਕ ਜੇਡ ਭਗਤ ਨਾ ਕੋਈ ਜਿਨ ਹਰਿ ਕਾ ਨਾਮ ਪਛਾਤਾ।
ਦੁਨੀਆਂ ਮਾਨ ਕਰਦੀ ਰਬ ਸਭਨਾਂ ਦਾ ਰਾਖਾ।

(ਦੋ ਜੱਟ ਹੱਥਾਂ ਵਿੱਚ ਦਾਤਰੀਆਂ ਲਈ ਨੱਚਦੇ ਆਉਂਦੇ ਹਨ। ਦਾਤਰੀਆਂ ਬਹੁਤ ਲਿਸ਼ਕਦੀਆਂ ਹਨ।)

ਦੋਵੇਂ–(ਆਪਣੇ ਡੌਲਿਆਂ ਨੂੰ ਬੜੀ ਨਜ਼ਾਕਤ ਨਾਲ ਵਿਖਾਉਂਦੇ ਹੋਏ) ਵੇਖੋ ਮੇਰੇ ਡੌਲਿਆਂ ਦਾ ਚਮਤਕਾਰਾ, ਧਰਤੀ ਤੋਂ ਸੋਨਾ ਕੱਢ ਲਿਆਏ। ਇਸ ਸੋਨੇ ਨੇ ਜੱਗ ਵਸਾਇਆ। ਇਸ ਸੋਨੇ ਨੇ ਰੰਗ ਜਮਾਇਆ। (ਨੱਚਦੇ ਹਨ)

ਦੋਵੇਂ–ਧਰਤੀਓਂ ਸੋਨਾ ਕੱਢ ਲਿਆਏ

ਸਾਡੀ ਕਣਕ ਦੀ ਸਾਂਝ ਪੁਰਾਣੀ
ਸਭ ਕੋਈ ਆਖ ਸੁਣਾਏ।

ਪਹਿਲਾ–ਕਣਕ ਸਾਡੀ ਹੀਰ ਸਲੇਟੀ

ਹੀਰ ਵਾਂਗ ਮੁਸਕਾਏ।

ਦੂਜਾ–ਕਣਕ ਸਾਡੀ ਮਾਤ ਪਿਆਰੀ

ਰੱਜ ਕੇ ਲਾਡ ਲਡਾਏ ।

ਪਹਿਲਾ–ਕਣਕ ਸਾਡੀ ਭੈਣ ਪਿਆਰੀ

ਹਰ ਦਮ ਸਦਕੇ ਜਾਏ । (ਦੋਵੇਂ ਨੱਚਦੇ ਹਨ)

ਦੂਜਾ–ਅਸੀਂ ਕਣਕ ਦੇ ਹਾਣੀ

ਅਸੀਂ ਕਣਕ ਦੇ ਹਾਣੀ ।

ਪਹਿਲਾ–ਅਸੀਂ ਕਣਕ ਦੇ ਜਾਏ

ਕਣਕ ਅਸਾਂ ਦੀ ਜਾਈ

ਰਲ ਮਿਲ ਅਸਾਂ ਧਰਤ ਸ਼ਿੰਗਾਰੀ

ਰਲ ਕੇ ਪਾਈ ਕਹਾਣੀ

ਅਸੀਂ ਕਣਕ ਦੇ ਹਾਣੀ, ਬਈ ਅਸੀਂ ਕਣਕ ਦੇ ਹਾਣੀ ।

ਦੂਜਾ–ਤਾਹੀਓਂ ਧਰਤ ਭਰੇਂਦੀ ਲੋਕੋ

ਨਿੱਤ ਅਸਾਂ ਦਾ ਪਾਣੀ

ਕਣਕ ਅਸਾਂ ਦੀ ਹਾਣੀ

(ਪਿਛਿਉਂ ਇੱਕ ਮੁਟਿਆਰ, ਜਿਸ ਦੇ ਸੁਨਹਿਰੀ ਕੱਪੜੇ ਪਾਏ ਹੋਏ ਹਨ, ਗੋਟਾ ਲੱਗਾ ਹੋਇਆ ਹੈ ਸਿਰ ਤੇ ਬਹੁਤ ਹੀ ਜੁਗਤੀ ਨਾਲ ਪੱਕੀ ਕਣਕ ਦੇ ਸੁਨਹਿਰੀ ਸਿੱਟੇ ਬੰਨ੍ਹੇ ਹੋਏ ਹਨ, ਬਹੁਤ ਹੀ ਅੰਦਾਜ਼ ਨਾਲ ਆਉਂਦੀ ਹੈ ਤੇ ਗਾਉਂਦੀ ਹੈ ।)

ਮੁਟਿਆਰ–ਕਣਕਾਂ ਉਡੀਕਦੀਆਂ ਲੈ ਦਾਤਰੀ ਹੁਣ ਆਓ

ਕਣਕਾਂ ਉਡੀਕ ਰਹੀਆਂ

ਕਣਕਾਂ ਪੱਕੀਆਂ

ਸੱਧਰਾਂ ਪੁੱਗੀਆਂ

ਭਰ ਜਾਣੇ ਸਭ ਹੁਣ

ਕੋਠੇ ਝੁੱਗੀਆਂ

ਐਵੇਂ ਨਾ ਸ਼ਰਮਾਓ

ਲੈ ਦਾਤਰੀ ਹੁਣ ਆਓ

ਕਣਕਾਂ ਉਡੀਕ ਰਹੀਆਂ ।

(ਮੁਟਿਆਰ ਨੱਚਦੀ ਹੋਈ ਹੌਲੀ ਹੌਲੀ ਜਾਂਦੀ ਹੈ ਤੇ ਦੋਵੇਂ ਜੱਟ ਮਗਰ ਜਾਂਦੇ ਹਨ । ਨਾਲੇ ਗਾਉਂਦੇ ਹਨ ਤੇ ਨਾਲੇ ਨੱਚਦੇ ਹਨ ।)

ਦੋਵੇਂ–ਅਸੀਂ ਆਏ, ਅਸੀਂ ਆਏ ।

ਲੈ ਕੇ ਦਾਤਰੀਆਂ ਆਏ ।

ਅਸੀਂ ਧਰਤੀ ਦੇ ਹਾਂ ਜਾਏ ।
ਅਸੀਂ ਕਣਕ ਵਿਹਾਉਣ ਆਏ ।
(ਮੁਟਿਆਰ ਲੋਪ ਹੋ ਜਾਂਦੀ ਹੈ, ਦੋਵੇਂ ਨੱਚਦੇ ਹਨ । ਧਮਾਲ ਪਾਉਂਦੇ ਹਨ ।)
(ਖੱਬੇ ਪਾਸੇ ਅੰਨ੍ਹੇਰਾ ਹੁੰਦਾ ਹੈ, ਸੱਜੇ ਪਾਸੇ ਚਾਨਣ ਹੁੰਦਾ ਹੈ । ਪੱਕੀ ਕਣਕ ਵਿਖਾਈ ਦਿੰਦੀ ਹੈ, ਵੱਢਣ ਲੱਗਦੇ ਹਨ । ਇੱਕ ਫੱਟੇ ਵਿੱਚ ਮੋਰੀਆਂ ਕਰਕੇ ਵਿੱਚ ਪੱਕੀ ਕਣਕ ਦੇ ਝਾੜ ਟੰਗ ਕੇ ਖੇਤ ਦਾ ਪ੍ਰਭਾਵ ਸਿਰਜਿਆ ਜਾ ਸਕਦਾ ਹੈ ।) (ਢੋਲ ਵੱਜਦਾ ਹੈ)

ਪਹਿਲਾ–ਐਤਕੀ ਕਣਕ ਦਾ ਰੰਗ ਸੋਨੇ ਵਰਗਾ ਹੈ ।
ਦੂਜਾ–ਕਣਕ ਹੈ ਈ ਅਸਲੀ ਸੋਨਾ । (ਕਣਕ ਵੱਢਦੇ ਹਨ)
(ਮਾਸ਼ਕੀ ਪਾਣੀ ਪਿਲਾਉਂਦਾ ਆਉਂਦਾ ਹੈ)
ਮਾਸ਼ਕੀ–ਸੂਰਮਿਉਂ ਜੱਲ ਛਕ ਲਓ
ਤ੍ਰੇਹ ਬੁਝਾ ਲਓ ।
ਪਹਿਲਾ–ਪਿਲਾ ਦੇ ਭਾਈ ।
(ਮਾਸ਼ਕੀ ਪਾਣੀ ਪਿਲਾਉਂਦਾ ਹੈ)
ਦੂਜਾ–ਲਿਆ ਮੈਨੂੰ ਵੀ ਪਿਲਾ ਦੇਹ ।
ਮਾਸ਼ਕੀ–ਲੈ ਪਿਆਉਂਦਾ ਹਾਂ ।
(ਦਾਤਰੀ ਚੱਲਦੀ ਹੈ, ਢੋਲ ਵੱਜਦਾ ਹੈ, ਮਾਸ਼ਕੀ ਨੱਚਦਾ ਹੈ ।)
ਗੀਤ–ਕਣਕਾਂ ਦੀਆਂ ਫ਼ਸਲਾਂ ਪੱਕੀਆਂ ਨੇ
ਜੱਟ ਖੇਤਾਂ ਵਿੱਚ ਗੱਜਦਾ ਏ
ਪਕਵਾਨ ਪਕਾਉਂਦੀਆਂ ਜੱਟੀਆਂ ਨੇ ।
(ਜੱਟ ਸਾਹ ਲੈਣ ਲਈ ਨੱਚਣ ਲੱਗ ਪੈਂਦੇ ਹਨ, ਹੋਰ ਦੋ ਆ ਕੇ ਕਣਕ ਵੱਢਣ ਲੱਗ ਪੈਂਦੇ ਹਨ ।)
(ਹੌਲੀ ਹੌਲੀ ਇਹ ਝਾਕੀ ਲੋਪ ਹੋ ਜਾਂਦੀ ਹੈ । ਅੰਨ੍ਹੇਰਾ ਹੋ ਜਾਂਦਾ ਹੈ, ਖੱਬੇ ਪਾਸੇ ਚਾਨਣ ਹੁੰਦਾ ਹੈ ।)
(ਇੱਕ ਘਰ ਵਿਖਾਈ ਦਿੰਦਾ ਹੈ । ਬਹੁਤ ਸਾਫ਼ ਹੈ । ਇੱਕ ਚੁੱਲ੍ਹਾ ਵਖਾਈ ਦਿੰਦਾ ਹੈ । ਉੱਤੇ ਕੜਾਹੀ ਧਰੀ ਹੋਈ ਹੈ । ਸੁਆਣੀ ਨੇ ਲਾਲ ਸੂਹੇ ਕੱਪੜੇ ਪਾਏ ਹੋਏ ਹਨ । ਪੂਰਾ ਹਾਰ ਸ਼ਿੰਗਾਰ ਕੀਤਾ ਹੋਇਆ ਹੈ ।)
ਸੁਆਣੀ–ਕਣਕੇ ਆ
ਮੈਂ ਉਡੀਕ ਰਹੀ
ਕੋਠੀ ਸੁਆਰ ਲਈ
ਵਿਹੜਾ ਸੁਆਰ ਲਿਆ

ਹੱਸ ਕੇ ਫੇਰਾ ਪਾ

ਮੈਂ ਉਡੀਕ ਰਹੀ ।

ਨੱਚਦੀ ਹੋਈ-ਤੂੰ ਆਵੇਂ ਤਾਂ ਘਰ ਭਰ ਜਾਵੇ ।

ਤੂੰ ਆਵੇਂ ਤਾਂ ਜੱਟ ਤਰ ਜਾਵੇ ।

ਤੂੰ ਆਵੇਂ ਤਾਂ ਸਭ ਸਰ ਜਾਵੇ ।

ਤੂੰ ਦੇਵੇਂ ਰੰਗ ਜਮਾ ।

ਕਣਕੇ ਆ-ਮੈਂ ਉਡੀਕ ਰਹੀ ।

ਆਵਾਜ਼-ਕਣਕਾਂ ਦੀਆਂ ਫ਼ਸਲਾਂ ਪੱਕੀਆਂ ਨੇ ।

ਜੱਟ ਖੇਤਾਂ ਵਿੱਚ ਨੱਚਦਾ ਏ ।

ਪਕਵਾਨ ਪਕਾਉਂਦੀਆਂ ਜੱਟੀਆਂ ਨੇ ।

ਸੁਆਣੀ-ਲੈ ਮੈਨੂੰ ਭੱਤਾ ਲੈ ਜਾਣ ਦਾ ਚੇਤਾ ਹੀ ਨਹੀਂ ਰਿਹਾ । ਪਹਿਲਾਂ ਭੱਤਾ ਦੇ ਆਵਾਂ ਫੇਰ ਪਕਵਾਨ ਪਕਾਉਂਦੀ ਹਾਂ ।

(ਬਹੁਤ ਪਿਛਿਉਂ ਇੱਕ ਗੱਭਰੂ ਦਾ ਚਿਹਰਾ ਦਿੱਸਦਾ ਹੈ ਤੇ ਇਹ ਆਵਾਜ਼ ਸੁਣਾਈ ਦਿੰਦੀ ਹੈ ।)

ਗੱਭਰੂ ਦੀ ਆਵਾਜ਼-ਭੱਤਾ ਲੈ ਕੇ ਆ ਗੋਰੀਏ ।

ਮੈਂ ਥੱਕ ਗਿਆ ।

ਵੱਢ ਵੱਢ ਕਣਕਾਂ

ਮੈਂ ਥੱਕ ਗਿਆ ।

ਤਕ ਮੇਰੀ ਕਣਕ ਸੁਨਹਿਰੀ

ਸਾਰਾ ਜੱਗ ਹੱਸ ਪਿਆ, ਨੀ ਹੱਸ ਪਿਆ ।

ਨੀ ਮੈਂ ਥੱਕ ਗਿਆ

ਭੱਤਾ ਲੈ ਕੇ ਆ ਗੋਰੀਏ !

ਮੈਂ ਥੱਕ ਗਿਆ ।

ਕਣਕ ਪਰਾਹੁਣੀ ਸਾਡੇ ਆਈ ।

ਹੋਈ ਮੇਰੀ ਸਫਲ ਕਮਾਈ ।

ਸਾਰਾ ਜੱਗ ਹੁਣ ਵੱਸ ਗਿਆ । ਨੀ ਵੱਸ ਗਿਆ ।

ਅੰਦਰ ਬਾਹਰ ਸਾਰਾ ਭਰਿਆ ।

ਤਨ ਮਨ ਸਾਰਾ ਹੋ ਗਿਆ ਹਰਿਆ ।

ਦੁੱਖ ਕਲੇਸ਼ ਸਭ ਨੱਸ ਗਿਆ । ਨੀ ਨੱਸ ਗਿਆ ।

ਭੱਤਾ ਲੈ ਕੇ ਆ ਗੋਰੀਏ !

ਮੈਂ ਥੱਕ ਗਿਆ ।

ਨੀ ਮੈਂ ਥੱਕ ਗਿਆ ।

(ਗਭਰੂ ਦਾ ਚਿਹਰਾ ਲੋਪ ਹੁੰਦਾ ਹੈ)

ਸਮੂਹ ਗੀਤ ਦੀ ਆਵਾਜ਼ ਉੱਭਰਦੀ ਹੈ :-

ਬੱਲੇ ਸਾਡੀਆਂ ਕਣਕਾਂ ਪੱਕੀਆਂ

ਅਸੀਂ ਕਣਕਾਂ ਗਾਹ ਕੇ ਅੰਬਰ ਲਾਏ

ਕਣਕਾਂ ਲਈ ਅਸੀਂ ਘਰ ਸਜਾਏ,

ਬੱਲੇ ਸਾਡੀਆਂ ਆਸਾਂ ਹੱਸੀਆਂ !

ਕਣਕ ਦੇ ਦਾਣੇ ਸੁਨਹਿਰੇ ਮੋਤੀ,

ਕਣਕ ਹੈ ਸਾਡੀ ਜੀਵਨ ਜੋਤੀ,

ਸਾਡੀਆਂ ਸੱਧਰਾਂ ਨੱਚੀਆਂ ।

ਬੱਲੇ ਸਾਡੀਆਂ ਕਣਕਾਂ ਪੱਕੀਆਂ ।

ਹੋਰ ਗੀਤ ਉੱਭਰਦਾ ਹੈ :-

ਆ ਕੇ ਤੱਕ ਗੋਰੀਏ ।

ਜੋਬਨ ਕਣਕਾਂ ਦਾ ।

ਤੇਰੇ ਹੁਸਨ ਨੂੰ ਸ਼ਰਮਾਏ,

ਜੋਬਨ ਕਣਕਾਂ ਦਾ ।

ਸਾਰੇ ਫੈਲਦੀ ਜਾਏ

ਮਹਿਕ ਕਣਕਾਂ ਦੀ ।

ਆ ਵੇਖ ਨਜ਼ਾਰਾ

ਕਣਕਾਂ ਦਾ ।

ਆ ਮਾਣ ਨਜ਼ਾਰਾ

ਕਣਕਾਂ ਦਾ ।

ਆ ਵੇਖ ਜੋਬਨ ਕਣਕਾਂ ਦਾ,

ਨਖ਼ਰਾ ਕਣਕਾਂ ਦਾ । (ਗਭਰੂ ਲੋਪ ਹੋ ਜਾਂਦਾ ਹੈ)

(ਸੁਆਣੀ ਹੌਲੀ ਹੌਲੀ ਉੱਠਦੀ ਹੈ । ਛਾਬਾ ਲੈ ਕੇ ਉਸ ਵਿਚ ਰੋਟੀਆਂ, ਮੱਖਣ, ਲੱਸੀ ਦਾ ਝਕਰਾ, ਛੰਨਾ ਆਦਿ ਰੱਖਦੀ ਹੈ, ਉੱਪਰ ਪੋਣਾ ਦਿੰਦੀ ਹੈ । ਫੇਰ ਛਾਬਾ ਸਿਰ ਤੇ ਰੱਖ ਕੇ ਤੁਰਦੀ ਹੈ ਤੇ ਗਾਉਂਦੀ ਹੈ ।)

ਸੁਆਣੀ-ਘੁੰਡ ਅੱਜ ਨਹੀ ਕੱਢਣਾ

ਕਣਕਾਂ ਵੇਖਣ ਲਈ ।
ਮੂੰਹ ਨੰਗਾ ਮੈਂ ਰੱਖਣਾ (ਘੁੰਡ ਕੱਢ ਕੇ ਨਜ਼ਾਕਤ ਨਾਲ ਚੁੱਕਦੀ ਹੈ)
ਇੱਥੋਂ ਲੰਘੀਂ ਨਾ ਨਣਦੇ ਦੇ ਬਾਪੂ,
ਅੱਜ ਘੁੰਡ ਨਹੀਂ ਕੱਢਣਾ ।
ਅੱਜ ਪਕੀਆਂ ਨੇ ਕਣਕਾਂ
ਮੂੰਹ ਨੰਗਾ ਮੈਂ ਰੱਖਣਾ ।
ਹੁਸਣ ਕਣਕਾਂ ਦਾ ਅੱਜ
ਰੱਜ ਰੱਜ ਮੈਂ ਤੱਕਣਾ ।
ਮੈਨੂੰ ਟੋਕੀਂ ਨਾ ਨਣਦੇ ਦੇ ਬਾਪੂ,
ਘੁੰਡ ਮੈਂ ਨਹੀਉਂ ਕੱਢਣਾ ।

(ਹੌਲੀ ਹੌਲੀ ਸੱਜੇ ਪਾਸੇ ਜਾਂਦੀ ਹੈ । ਇਧਰ ਅੰਨ੍ਹੇਰਾ ਹੋਈ ਜਾਂਦਾ ਹੈ ਤੇ ਸੱਜੇ ਪਾਸੇ ਸੁਆਣੀ ਦੇ ਨਾਲ ਨਾਲ ਚਾਨਣ ਹੁੰਦਾ ਹੈ ਜਿਵੇਂ ਚਾਨਣ ਸੁਆਣੀ ਦੇ ਨਾਲ ਤੁਰ ਰਿਹਾ ਹੋਵੇ । ਜਦ ਉਹ ਸੱਜੇ ਪਾਸੇ ਪੁੱਜਦੀ ਹੈ ਚਾਨਣ ਸਾਰੇ ਹੁੰਦਾ ਹੈ । ਇੱਕ ਜੱਟ ਕਣਕ ਵੱਢਦਾ ਹੈ ਨਾਲ ਢੋਲ ਵੱਜਦਾ ਹੈ, ਭੰਗੜਾ ਪੈਂਦਾ ਹੈ । ਸੁਆਣੀ ਛਾਬਾ ਲਾਹੁੰਦੀ ਹੈ ਤੇ ਜੱਟ ਨੂੰ ਰੋਟੀ ਖੁਆਉਂਦੀ ਹੈ । ਨਾਲ ਨਾਚ ਤੇ ਗੀਤ ਚੱਲਦਾ ਹੈ ।)

ਗੀਤ–ਮੱਖਣ ਖੁਆ ਜੱਟੀਏ,
ਤੇਰੇ ਜੱਟ ਨੇ ਕਣਕ ਹੈ ਵੱਢਣੀ ।
ਹੁਣ ਦੇਸੋਂ ਗਰੀਬੀ ਕੱਢਣੀ ।
ਮੱਖਣ ਖੁਆ ਜੱਟੀਏ
ਲੱਸੀ ਪਿਲਾ ਜੱਟੀਏ ।

(ਭੱਤਾ ਖੁਆ ਕੇ ਮੁੜਦੀ ਹੈ । ਸੱਜੇ ਪਾਸੇ ਅੰਨ੍ਹੇਰਾ ਹੋਈ ਜਾਂਦਾ ਹੈ ਤੇ ਖੱਬੇ ਪਾਸੇ ਚਾਨਣ ਹੁੰਦਾ ਹੈ)

ਗੀਤ ਉੱਭਰਦਾ ਹੈ :-
ਕਣਕਾਂ ਦੀਆਂ ਫਸਲਾਂ ਪੱਕੀਆਂ ਨੇ ।
ਜੱਟ ਖੇਤਾਂ ਵਿੱਚ ਗੱਜਦਾ ਏ ।
ਪਕਵਾਨ ਪਕਾਉਂਦੀਆਂ ਜੱਟੀਆਂ ਨੇ । (ਗੀਤ ਦੀ ਆਵਾਜ਼ ਮੱਧਮ ਪੈਂਦੀ ਹੈ)

(ਇੱਕ ਗਭਰੂ ਆਉਂਦਾ ਹੈ. ਉਸ ਦੇ ਬਹੁਤ ਸੋਹਣੇ ਕੱਪੜੇ ਪਾਏ ਹੋਏ ਹਨ, ਗਲ ਕੈਂਠਾ ਹੈ ।)

(ਗਭਰੂ ਨੱਚਦਾ ਤੇ ਗਾਉਂਦਾ ਹੈ ।)

ਆਵਾਜ਼-ਨਿਕਲ ਬਾਹਰ ਸੁਆਣੀਏ ਨੀ

ਘਰ ਕਣਕ ਆਈ ।

ਪਾਣੀ ਵਾਰ ਕੇ ਪੀ ਨੀ,

ਤੇਰੀ ਆਸ ਪੁਜਾਈ ।

ਤੇਲ ਚੋ ਪਿਆਰੀਏ ਨੀ,

ਘਰ ਲੱਛਮੀ ਆਈ ।

ਹੱਸ ਕੇ ਅੰਦਰ ਲੰਘਾ ਨੀ,

ਕਣਕ ਫੇਰੀ ਪਾਈ ।

(ਗਭਰੂ ਕੋਲ ਪੰਜ ਪੱਕੀ ਕਣਕ ਦੇ ਸਿੱਟੇ ਹਨ । ਉਨ੍ਹਾਂ ਨੂੰ ਭੋਰ ਕੇ ਉਨ੍ਹਾਂ ਵਿੱਚੋਂ ਕਣਕ ਕੱਢਦਾ ਹੈ । ਦਾਣੇ ਸਾਫ਼ ਕਰਦਾ ਹੈ । ਦਾਣਿਆਂ ਦਾ ਬੁੱਕ ਭਰ ਕੇ ਅੰਦਰ ਲੰਘਣ ਲੱਗਦਾ ਹੈ । ਸੁਆਣੀ ਤੇਲ ਚੋਂਦੀ ਹੈ । ਗਭਰੂ ਕਣਕ ਉਸ ਦੇ ਹੱਥ ਵਿੱਚ ਫੜੇ ਰੰਗੀਨ ਛਿੱਕੂ ਵਿੱਚ ਪਾਉਂਦਾ ਹੈ । ਅੰਦਰ ਲੰਘਦਾ ਹੈ । ਦੋਵੇਂ ਨੱਚਦੇ ਹਨ ।)

ਪਿਛਿਉਂ-ਕਣਕਾਂ ਦੀਆਂ ਫ਼ਸਲਾਂ ਪੱਕੀਆਂ ਨੇ

ਸਾਡੇ ਵਿਹੜੇ ਖ਼ੁਸ਼ੀਆਂ ਨੱਚੀਆਂ ਨੇ ।

ਸੁਆਣੀ-ਕਣਕਾਂ ਨੇ ਰੰਗ ਜਮਾਇਆ ਏ

ਸਾਰੇ ਜੱਗ ਵਿੱਚ ਖ਼ੁਸੀਆਂ ਵੱਸੀਆਂ ਨੇ ।

(ਹੌਲੀ ਹੌਲੀ ਝਾਕੀ ਲੋਪ ਹੁੰਦੀ ਹੈ ਤੇ ਨਾਲ ਹੀ ਇਹ ਗੀਤ ਉਭਰਦਾ ਹੈ)

ਸਾਈਂ ਦੀ ਨਿਗਾਹ ਜੱਗ ਤੇ ਸਵੱਲੀ ਏ

ਚੱਲ ਨੀ ਪਰੇਮੀਏ ਵਿਸਾਖੀ ਚੱਲੀਏ ।

## ਅਭਿਆਸ

1. ਦੱਸੋ-1. ਕਾਹਦੀਆਂ ਆਵਾਜ਼ਾਂ ਆ ਰਹੀਆਂ ਹਨ ਤੇ ਕਿਹੜਾ ਸਮਾਂ ਹੈ ?

2. ਆਵਾਜ਼ ਕੀ ਕਹਿੰਦੀ ਹੈ ?

3. ਪੰਡਿਤ ਕਿੱਥੇ ਜਾ ਰਿਹਾ ਹੈ ਤੇ ਜੱਟ ਨੂੰ ਕੀ ਕਹਿੰਦਾ ਹੈ ?

4. ਜੱਟ ਕਿੱਥੇ ਜਾ ਰਿਹਾ ਹੈ ਤੇ ਪੰਡਿਤ ਨੂੰ ਕੀ ਜੁਆਬ ਦਿੰਦਾ ਹੈ ?

5. ਵਿਸਾਖੀ ਵਾਲੇ ਦਿਨ ਅਸ਼ਨਾਨ ਕਰਨਾ ਕਿਉਂ ਜ਼ਰੂਰੀ ਹੈ ?

6. ਰਾਖਾ ਪੰਛੀਆਂ ਨੂੰ ਕੀ ਕਹਿੰਦਾ ਹੈ ?

7. ਰਾਖਾ ਕਿਉਂ ਚਲਾ ਜਾਂਦਾ ਹੈ ?

8. ਜੱਟ ਕੀ ਲੈ ਕੇ ਆਉਂਦੇ ਹਨ ?

9. ਮੁਟਿਆਰ ਜੱਟਾਂ ਨੂੰ ਕੀ ਕਹਿੰਦੀ ਹੈ ?

10. ਮਾਸ਼ਕੀ ਕੀ ਕਰਦਾ ਹੈ ?

11. ਘਰ ਸੁਆਣੀ ਕੀ ਕਰਦੀ ਹੈ ?
12. ਗਭਰੂ ਆਪਣੀ ਪਤਨੀ ਨੂੰ ਕਿਉਂ ਉਡੀਕਦਾ ਹੈ ?
13. ਸੁਆਣੀ ਅੱਜ ਕਿਉਂ ਘੁੰਡ ਨਹੀਂ ਕੱਢ ਰਹੀ ਹੈ ?
14. ਗਭਰੂ ਕਿੰਨੇ ਕਣਕ ਦੇ ਸਿੱਟੇ ਲੈ ਕੇ ਅੰਦਰ ਲੰਘਦਾ ਹੈ ?

2. **ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :**

ਭਲਾ, ਸ਼ੁੱਧ, ਪੁੰਗਰੀਆਂ, ਅਰੋਗਤਾ, ਨਿਖਾਰ, ਉਭਰਦੀ ਹੈ, ਸੁਨਹਿਰੀ, ਸ਼ਤਾਬੀ, ਚਮਤਕਾਰ, ਸਦਕੇ, ਪੁੱਗੀਆਂ, ਗੱਜਦਾ, ਸੁਆਰ, ਹੱਸੀਆਂ, ਜੋਬਨ, ਪੁਜਾਈ, ਵਿਹੜੇ ।

3. **ਤੁੱਕਾਂ ਪੂਰੀਆਂ ਕਰੋ :**

1. ਪੱਕ ਪਈਆਂ ਕਣਕਾਂ .......................... ।
2. ਸੁਨਹਿਰੀ ਮੋਤੀਆਂ ਨੂੰ .......................... ।
3. ਕਣਕ ਸਾਡੀ ਹੀਰ ਸਲੇਟੀ .......................... ।
4. ਅਸੀਂ ਕਣਕ ਦੇ ਜਾਏ .......................... ।
5. ਨਿਕਲ ਬਾਹਰ ਸੁਆਣੀਏ ............................ ।

4. **ਇਨ੍ਹਾਂ ਬੰਦਾਂ ਦਾ ਅਰਥ ਕਰੋ :**

1. ਨਿਕਲ ਬਾਹਰ ਸੁਆਣੀਏ
2. ਮੱਖਣ ਖੁਆ ਜੱਟੀਏ
3. ਆ ਕੇ ਤੱਕ ਗੋਰੀਏ ਜੋਬਨ ਕਣਕਾਂ ਦਾ

5. **ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :**

| | | | | |
|---|---|---|---|---|
| (ੳ) | ਸੁਆਣੀ | ਸੁਆਣੀਏ | | |
| | ਪਿਆਰੀ | ............... | ਦੁਲਾਰੀ | ............... |
| | ਕੁਮਾਰੀ | ............... | ਘੁਮਿਆਰੀ | ............... |
| (ਅ) | ਗਰਮ | ਗਰਮੀ | ਸਰਦ | ............... |
| | ਜ਼ਰਦ | ............... | ਨਰਮ | ............... |
| (ੲ) | ਪਰੋਈ | ਪਰੋਈਆਂ | ਖੜੋਈ | ............... |
| | ਧੋ | ............... | ਢੋ | ............... |
| (ਸ) | ਵਿਆਹ | ਵਿਆਹੁਣ | ਧਿਆ | ............... |
| | ਪਿਆ | ............... | ਖਿਡਾ | ............... |
| | ਹੰਡਾ | ...................... | ਗੁਆ | ............... |

6. **ਪੰਡਿਤ ਬਾਬਤ ਪੰਜ ਵਾਕ ਲਿਖੋ ।**
7. **ਜੱਟ ਬਾਬਤ ਪੰਜ ਵਾਕ ਲਿਖੋ ।**
8. **ਇਸ ਨਾਟਕ ਨੂੰ ਖੇਡੋ ।**



## ਪਾਠ ਬਾਈਵਾਂ

# ਕਠਿਨ

ਲੰਘ ਘੋਲ ਦੀ ਕਠਿਨ ਪ੍ਰੀਖਿਆ ਵਿੱਚੋਂ
ਜ਼ਿੰਦਗੀ ਨੂੰ ਕੋਈ ਐਸਾ ਸਬਕ ਪੜ੍ਹਾਈਏ ।
ਜ਼ਿੰਦਗੀ ਨੂੰ ਜੋ ਅਮਰ ਸੇਧ ਵੱਲ ਰੱਖੇ ।
ਮਸਤਕ 'ਚੋਂ ਉਹ ਸੁੱਤੀ ਸੋਚ ਜਗਾਈਏ ।
ਕੌਣ ਕਹੇ-ਹਨੇਰੇ ਨੂੰ ਜਿੱਤਣਾ ਔਖਾ ।
ਜੇ ਹਰ ਜਜ਼ਬਾ ਦੀਵੇ ਵਾਂਗ ਜਲਾਈਏ ।
ਜ਼ਿੰਦਗੀ ਵਿੱਚ ਜੋ ਸੂਹੇ ਚਾਨਣ ਕਰ ਦਏ,
ਆਪਣੀ ਦੇਹ ਉਸ ਅਗਨੀ ਨਾਲ ਛੁਹਾਈਏ ।
ਨੀਵੇਂ ਹੋ ਕੇ ਰਾਹ ਵਿੱਚ ਕੰਢੇ ਦਿੱਸਦੇ,
ਉੱਚੀ ਹੋ ਗਈ ਹਉਮੈ ਨੂੰ ਸਮਝਾਈਏ ।
ਕਿਸੇ ਵੀ ਤੀਰਥ ਉੱਤੇ ਨਾਹੁਣਾ ਛੱਡੀਏ,
ਮਿਹਨਤ ਕਰਕੇ ਮੁੜ੍ਹਕੇ ਵਿੱਚ ਜੇ ਨਹਾਈਏ ।
ਤੇਜ਼ ਦੁਪਹਿਰੇ ਦੇਵਣ ਠੰਢੀਆਂ ਛਾਵਾਂ,
ਚਾਅ ਜ਼ਿੰਦਗੀ ਵਿੱਚ ਬ੍ਰਿਛਾਂ ਵਾਂਗ ਲਗਾਈਏ ।
ਖੜਨਾ ਹੋਵੇ ਖੰਭਿਆਂ ਵਾਂਗੂੰ ਖੜੀਏ,
ਬਿਜਲੀ ਵਾਂਗੂੰ ਚੁੱਪ ਕਰਕੇ ਲੰਘ ਜਾਈਏ ।
ਲੰਮੇ ਪੈਣਾਂ ਤਾਂ ਪੁੱਲ ਵਾਂਗੂੰ ਪਈਏ,
ਦੋ ਕੰਢਿਆਂ ਨੂੰ ਆਪਸ ਵਿੱਚ ਮਿਲਾਈਏ ।
ਘਾਹ ਵਾਂਗਰ ਰਹੇ ਜਿਉਂਦੇ ਪੈਰਾਂ ਥੱਲੇ,
ਇੱਕ ਦੂਜੇ ਨੂੰ ਬਾਹੋਂ ਪੱਕੜ ਉਠਾਈਏ ।
ਆਪਣੇ ਹੱਥੋਂ ਡੋਰ ਨਾ ਛੱਡੀਏ ਪੱਲ ਵੀ,
ਅਸਮਾਨਾਂ ਤੇ ਭਾਵੇਂ ਅਕਲ ਉਡਾਈਏ ।
ਹਨੇਰੇ ਬਣ ਕੇ ਨੱਸ ਜਾਵਨ ਪਰਛਾਵੇਂ,
ਸੁੱਚੀਆਂ ਰਿਸ਼ਮਾਂ ਧਰਤੀ ਨਾਲ ਛੁਹਾਈਏ ।

—ਮਹਿੰਦਰ ਦੁਸਾਂਝ

## ਅਭਿਆਸ

1. **ਦੱਸੋ**–1. ਨੀਵੇਂ ਹੋ ਕੇ ਰਾਹ ਵਿੱਚ ਕੀ ਦਿੱਸਦਾ ਹੈ ?
   2. ਕਵੀ ਹਰ ਜਜ਼ਬੇ ਨੂੰ ਕਿਵੇਂ ਜਗਾਉਣਾ ਚਾਹੁੰਦਾ ਹੈ ?
   3. ਕਵੀ ਕਾਹਦੇ ਵਿੱਚ ਨਹਾਉਣ ਲਈ ਕਹਿ ਰਿਹਾ ਹੈ ?
   4. ਕਵੀ ਚਾਅ ਨੂੰ ਕਿਵੇਂ ਲਾਉਣਾ ਚਾਹੁੰਦਾ ਹੈ ?
   5. ਕਵੀ ਜ਼ਿੰਦਗੀ ਵਿੱਚ ਕਿਵੇਂ ਖੜਨਾ ਚਾਹੁੰਦਾ ਹੈ ?
2. **ਇਹਨਾਂ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :**
   ਘੋਲ, ਕਠਿਨ, ਪ੍ਰੀਖਿਆ, ਸਬਕ, ਸੋਚ, ਮਸਤੱਕ, ਸੂਹੇ, ਹਉਮੈ, ਤੀਰਥ, ਮਿਹਨਤ, ਮੁੜ੍ਹਕੇ, ਸੁਚੀਆਂ, ਅਸਮਾਨ ।
3. **ਕਵਿਤਾ ਦੀਆਂ ਪਹਿਲੀਆਂ ਚਾਰ ਸਤਰਾਂ ਦੇ ਅਰਥ ਕਰੋ ।**
4. **ਤੁਕਾਂ ਪੂਰੀਆਂ ਕਰੋ :**
   1. ਇੱਕ ਦੂਜੇ ਨੂੰ .......................... ।
   2. ਸੁੱਚੀਆਂ ਰਿਸ਼ਮਾਂ ਧਰਤੀ .......................... ।
   3. ਮਿਹਨਤ ਕਰਕੇ ਮੁੜ੍ਹਕੇ .......................... ।
   4. ਮਸਤੱਕ 'ਚੋਂ ਉਹ ਸੁੱਤੀ ਸੋਚ .......................... ।
   5. ਜ਼ਿੰਦਗੀ ਨੂੰ ਕੋਈ ਐਸਾ .......................... ।
5. **ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦ ਲਿਖੋ :**

| ਪੜ੍ਹਾ | ਪੜ੍ਹਾਈਏ |
|---|---|
| ਜਗਾ | ........................ |
| ਜਲਾ | ........................ |
| ਸਮਝਾ | ........................ |
| ਛੁਹਾ | ........................ |
| ਨਹਾ | ........................ |
| ਮਿਲਾ | ........................ |
| ਉਡਾ | ........................ |
| ਹਟਾ | ........................ |

6. **ਸਾਰੀ ਕਵਿਤਾ ਜ਼ਬਾਨੀ ਯਾਦ ਕਰੋ ।**



## ਪਾਠ ਤੇਈਵਾਂ

# ਸਮੇਂ ਦੇ ਹਾਣੀ

'ਸਰਦਾਰ ਜੀ ਚਲਣੈ' ਰਿਕਸ਼ਾ ਵਾਲੇ ਨੇ ਪਿਆਰਾ ਸਿੰਘ ਦੇ ਕੋਲ ਆ ਕੇ ਕਿਹਾ। ਪਿਆਰਾ ਸਿੰਘ ਨੇ ਕੋਈ ਉੱਤਰ ਨਾ ਦਿੱਤਾ। ਉਹ ਸੋਚੀਂ ਪੈ ਗਿਆ। ਉਹ ਆਪਣੇ ਜੇਬ ਵਿੱਚ ਹੱਥ ਪਾ ਕੇ ਜੇਬ ਦੇ ਅੰਦਰ ਹੀ ਪੈਸਿਆਂ ਦੀ ਗਿਣਤੀ ਕਰਨ ਲੱਗ ਪਿਆ। ਰਿਕਸ਼ਾ ਵਾਲਾ ਕੋਲੋਂ ਦੀ ਲੰਘ ਗਿਆ।

ਇੱਕ ਹੋਰ ਰਿਕਸ਼ਾ ਵਾਲਾ ਆਇਆ। ਉਸ ਨੇ ਵੀ ਪਿਆਰਾ ਸਿੰਘ ਵੱਲ ਵੇਖਕੇ ਉਹੋ ਹੀ ਸ਼ਬਦ ਕਹੇ। ਪਿਆਰਾ ਸਿੰਘ ਨੇ ਉਸ ਦਾ ਵੀ ਉੱਤਰ ਨਾ ਦਿੱਤਾ। ਆਪਣੇ ਰਾਹੇ ਤੁਰਿਆ ਗਿਆ।

ਪਿਆਰਾ ਸਿੰਘ ਪੈਂਠ ਕੁ ਸਾਲ ਦਾ ਬੁੱਢਾ ਸੀ। ਉਸ ਦਾ ਮੁੰਡਾ ਜਗਜੀਤ ਸਿੰਘ ਕਚਹਿਰੀ ਵਿੱਚ ਨੌਕਰ ਸੀ। ਉਸ ਦੀਆਂ ਚਾਰ ਕੁੜੀਆਂ ਸਨ ਤੇ ਇੱਕ ਨਿੱਕਾ ਮੁੰਡਾ ਸੀ। ਨਿੱਕਾ ਮੁੰਡਾ ਕਿੰਨੇ ਚਿਰ ਤੋਂ ਬੀਮਾਰ ਸੀ। ਹਕੀਮਾਂ ਤੇ ਡਾਕਟਰਾਂ ਨੂੰ ਉਸ ਦੀ ਬੀਮਾਰੀ ਸਮਝ ਨਹੀਂ ਆ ਰਹੀ ਸੀ। ਜਗਜੀਤ ਸਿੰਘ ਸਵੇਰੇ ਕਚਹਿਰੀ ਜਾਂਦਾ ਤੇ ਸ਼ਾਮੀ ਮੁੜ ਕੇ ਆਉਂਦਾ। ਜ਼ਨਾਨੀ ਘਰ ਦਾ ਕੰਮ ਕਰਦੀ ਰਹਿੰਦੀ। ਉਹ ਸੀਉਣ ਪ੍ਰੋਣ ਦਾ ਕੰਮ ਕਰਕੇ ਘਰ ਦੇ ਖ਼ਰਚ ਵਿੱਚ ਸਹਾਇਤਾ ਕਰਦੀ। ਉਸ ਨੂੰ ਵਿਹਲ ਬਿਲਕੁਲ ਨਾ ਮਿਲਦੀ। ਘਰ ਬੁੱਢਾ ਆਪਣੇ ਮੁੰਡੇ ਦੀ ਆਰਥਿਕ ਸਹਾਇਤਾ ਕਰਨ ਲਈ ਕੋਈ ਕੰਮ ਕਰਨਾ ਚਾਹੁੰਦਾ ਸੀ, ਪਰ ਉਸ ਦਾ ਮੁੰਡਾ ਆਪਣੇ ਪਿਤਾ ਨੂੰ ਮਾੜਾ ਕੰਮ ਕਰਨ ਨਹੀਂ ਸੀ ਦੇਣਾ ਚਾਹੁੰਦਾ ਤੇ ਚੰਗਾ ਕੰਮ ਏਸ ਉਮਰ ਵਿੱਚ ਮਿਲ ਨਹੀਂ ਸਕਦਾ ਸੀ। ਪਿਆਰਾ ਸਿੰਘ ਨਿੱਤ ਸਵੇਰੇ ਆਪਣੇ ਪੋਤਰੇ ਲਈ ਦਵਾਈ ਲੈਣ ਜਾਂਦਾ, ਪਰ ਬਹੁਤ ਪੱਛੜ ਜਾਂਦਾ। ਕਈ ਵਾਰੀ ਉਹ ਰਿਕਸ਼ਾ ਵਿੱਚ ਚੜ੍ਹ ਕੇ ਦਵਾਈ ਲੈਣ ਜਾਂਦਾ, ਪਰ ਇਉਂ ਉਹ ਆਪਣੇ ਪੁੱਤਰ ਦੀ ਆਰਥਿਕ ਦਸ਼ਾ ਹੋਰ ਖ਼ਰਾਬ ਕਰਨ ਦਾ ਦੋਸ਼ੀ ਬਣ ਜਾਂਦਾ।

ਅੱਜ ਜਦ ਪਿਆਰਾ ਸਿੰਘ ਘਰੋਂ ਤੁਰਿਆ ਸੀ, ਤਾਂ ਉਸ ਦੀ ਨੂੰਹ ਨੇ ਕਿਹਾ ਸੀ, 'ਪਿਤਾ ਜੀ, ਛੇਤੀਂ ਮੁੜਿਓ, ਕਿਉਂਕਿ ਮੈਂ ਕਾਕੇ ਨੂੰ ਤੁਹਾਡੇ ਕੋਲ ਛੱਡਕੇ ਕਿਸੇ ਦੇ ਸਿਉਂਤੇ ਕੱਪੜੇ ਦੇਣ ਜਾਣਾ ਹੈ। ਕੁੜੀਆਂ ਸਾਰੀਆਂ ਨੇ ਸਕੂਲੇ ਚਲੀਆਂ ਜਾਣਾ ਹੈ।'

ਸੋ ਅੱਜ ਪਿਆਰਾ ਸਿੰਘ ਨੂੰ ਦਵਾਈ ਲਿਆਉਣ ਦੀ ਤਾਂ ਕਾਹਲ ਸੀ, ਪਰ ਉਸ ਕੋਲੋਂ ਤੇਜ਼ ਤੁਰਿਆ ਨਹੀਂ ਜਾ ਰਿਹਾ ਸੀ। ਉਹ ਰਿਕਸ਼ਾ ਵਿੱਚ ਚੜ੍ਹਨ ਦਾ ਵਿਚਾਰ

ਕਰਦਾ ਸੀ, ਪਰ ਏਸ ਕਰਕੇ ਰਿਕਸ਼ਾ ਨਹੀਂ ਸੀ ਕਰਦਾ ਕਿ ਦਵਾਈ ਲਈ ਪੈਸੇ ਨਾ ਘੱਟ ਜਾਣ ।

ਇੱਕ ਰਿਕਸ਼ਾ ਵਾਲੇ ਨੇ ਫੇਰ ਕਿਹਾ, 'ਚਲਣਾ ਏਂ ਬਾਬਾ' । ਪਿਆਰਾ ਸਿੰਘ ਚੁੱਪ ਕਰਕੇ ਤੁਰੀ ਗਿਆ ਤੇ ਰਿਕਸ਼ੇ ਵਾਲਾ ਇਉਂ ਕਹਿੰਦਾ 'ਦੱਮੜੀ ਦੇ ਪੀਰ ਹੁੰਦੇ ਨੇ ਬੁੱਢੇ, ਇਹ ਨਹੀਂ ਛੱਡਦੇ ਪੈਸਾ ਪਲਿਉਂ,' ਅਗੇ ਲੰਘ ਗਿਆ । ਇਉਂ ਕਿੰਨੇ ਸਾਰੇ ਰਿਕਸ਼ਾ ਵਾਲੇ ਬੁੱਢੇ ਨੂੰ 'ਚਲਣਾ ਏਂ' ਕਹਿਕੇ ਕੋਲ ਦੀ ਲੰਘਦੇ ਗਏ ।

ਕਈ ਬਹੁਤ ਬੁੱਢੇ ਰਿਕਸ਼ਾ ਚਲਾ ਰਹੇ ਸਨ । ਉਨ੍ਹਾਂ ਨੂੰ ਵੇਖਕੇ ਪਿਆਰਾ ਸਿੰਘ ਦੇ ਅੰਦਰ ਕਈ ਤਰ੍ਹਾਂ ਦੇ ਖ਼ਿਆਲ ਆਉਂਦੇ ਸਨ । ਉਸ ਦਾ ਜੀ ਵੀ ਰਿਕਸ਼ਾ ਜਾਂ ਸਾਈਕਲ ਚਲਾਉਣ ਨੂੰ ਕਰਦਾ ਜਾਪਦਾ ਸੀ ।

ਪਿਆਰਾ ਸਿੰਘ ਤੁਰਿਆ ਜਾ ਰਿਹਾ ਸੀ । ਉਸ ਦੇ ਲਾਗਿਉਂ ਸੜਕ ਤੇ ਸਾਈਕਲ ਉੱਤੇ ਬੁੱਢੇ, ਬੁੱਢੀਆਂ ਤੇ ਕੁੜੀਆਂ ਕਈ ਕਈ ਸਵਾਰੀਆਂ ਅੱਗੇ ਪਿੱਛੇ ਬਿਠਾ ਕੇ ਲੰਘੀ ਜਾ ਰਹੀ ਸਨ । ਇੱਕ ਨੇ ਸਾਈਕਲ ਦੇ ਡੰਡੇ ਉੱਤੇ ਦੋ ਬੱਚੇ ਬਿਠਾਏ ਹੋਏ ਸਨ ਤੇ ਪਿੱਛੇ ਆਪਣੀ ਜ਼ਨਾਨੀ ਬਿਠਾਈ ਹੋਈ ਸੀ । ਇਸ ਦੀ ਗੋਦ ਵਿੱਚ ਵੀ ਬੱਚਾ ਸੀ । ਚਲਾਉਣ ਵਾਲਾ ਬੁੱਢਾ ਆਦਮੀ ਸੀ । ਇਹ ਬੁੱਢਾ ਹੱਸਦਾ ਜਾ ਰਿਹਾ ਸੀ । ਲਾਗਿਉਂ ਦੋਧੀ ਦੁੱਧ ਦੀਆਂ ਤਿੰਨ ਤਿੰਨ ਵਲਟੋਹੀਆਂ ਸਾਈਕਲਾਂ ਨਾਲ ਲਟਕਾਈ ਗਾਉਂਦੇ ਜਾ ਰਹੇ ਸਨ ।

ਬੁੱਢੇ ਨੂੰ ਆਪਣੀ ਜੁਆਨੀ ਚੇਤੇ ਆਈ । ਉਸ ਨੇ ਜੁਆਨੀ ਵਿੱਚ ਸਾਈਕਲ ਚਲਾਉਣਾ ਨਹੀਂ ਸਿੱਖਿਆ ਸੀ । ਉਹ ਸਾਈਕਲ ਤੇ ਜਾਣ ਨਾਲੋਂ ਪੈਦਲ ਜਾਣਾ ਬਹੁਤ ਚੰਗਾ ਸਮਝਦਾ ਸੀ । ਪੰਜਾਹ ਪੰਜਾਹ ਮੀਲ ਜੁਆਨੀ ਵਿੱਚ ਐਵੇਂ ਤੁਰ ਲਿਆ ਕਰਦਾ ਸੀ । ਸਾਈਕਲ ਚਲਾਉਣ ਵਾਲਿਆਂ ਨੂੰ ਬਹੁਤ ਘਟੀਆ ਸਮਝਦਾ ਸੀ ।

ਅੱਜ ਪਿਆਰਾ ਸਿੰਘ ਇਹ ਮਹਿਸੂਸ ਕਰ ਰਿਹਾ ਸੀ ਕਿ ਉਸ ਨੇ ਸਮੇਂ ਦੀ ਚਾਲ ਨਾਲ ਨਾ ਚਲ ਕੇ ਇੱਕ ਬਹੁਤ ਵੱਡਾ ਅਪਰਾਧ ਕੀਤਾ ਹੈ । ਸਾਇੰਸ ਦੀ ਨਵੀਂ ਕਾਢ ਨੂੰ ਨਾ ਵਰਤ ਕੇ ਇੱਕ ਬਹੁਤ ਭਾਰੀ ਗ਼ਲਤੀ ਕੀਤੀ ਹੈ ।

ਪਿਆਰਾ ਸਿੰਘ ਇਉਂ ਸੋਚਾਂ ਵਿੱਚ ਡੁੱਬਾ ਤੁਰਿਆ ਜਾ ਰਿਹਾ ਸੀ । ਪਿੱਛਿਉਂ ਇੱਕ ਸਾਈਕਲ ਸਵਾਰ ਨੇ ਆਵਾਜ਼ ਮਾਰੀ, 'ਬਾਬਾ ! ਵੇਖਕੇ ਤੁਰ । ਕੀ ਬਾਗ਼ ਵਿੱਚ ਸੈਰ ਕਰ ਰਿਹਾ ਏਂ ?' ਪਿਆਰਾ ਸਿੰਘ ਦੇ ਵਿੱਚਾਰਾਂ ਦੀ ਲੜੀ ਟੁੱਟ ਗਈ ।

ਪਿਆਰਾ ਸਿੰਘ ਤੁਰਿਆ ਜਾ ਰਿਹਾ ਸੀ । ਐਨੇ ਨੂੰ ਇੱਕ ਸਾਈਕਲ ਤੇ ਬੁੱਢੀ ਲੰਘੀ । ਉਸ ਦੇ ਪਿੱਛੇ ਇੱਕ ਮਰਦ ਬੈਠਾ ਸੀ । ਇਹ ਮਰਦ ਵੀ ਬੁੱਢਾ ਸੀ । ਦੋਹਾਂ ਦੇ ਧੋਲੇ ਆਏ ਹੋਏ ਸਨ । ਇਹ ਅੱਗੇ ਜਾਕੇ ਰੁੱਕ ਗਏ । ਸ਼ਾਇਦ ਸਾਈਕਲ ਵਿੱਚ ਫੂਕ ਘੱਟ ਸੀ । ਬੁੱਢੀ ਨੇ ਸਾਈਕਲ ਦੇ ਹੈਂਡਲ ਨਾਲ ਲਟਕਦੇ ਝੋਲੇ 'ਚੋਂ ਪੰਪ ਕੱਢਿਆ ਤੇ ਫੂਕ ਭਰਨੀ ਅਰੰਭ ਕਰ ਦਿੱਤੀ । ਐਨੇ ਨੂੰ ਪਿਆਰਾ ਸਿੰਘ ਵੀ ਉਥੇ

ਪੁੱਜ ਗਿਆ । ਪਿਆਰਾ ਸਿੰਘ ਨੇ ਬੁੱਢੀ ਨੂੰ ਪੁਛਿਆ, 'ਤੁਸੀਂ ਕੱਦ ਸਿੱਖਿਆ ਸਾਈਕਲ ?'

ਬੁੱਢੀ ਨੇ ਉੱਤਰ ਦਿਤਾ, 'ਮੈਂ ਜਦ ਸਾਈਕਲ ਸਿੱਖਣ ਲੱਗੀ ਤਾਂ ਲੋਕਾਂ ਨੇ ਬਹੁਤ ਮਖ਼ੌਲ ਕੀਤੇ, ਪਰ ਮੈਂ ਆਪਣੇ ਕੰਨਾਂ ਵਿਚ ਰੂੰ ਦੇਈ ਰੱਖਿਆ ਤੇ ਕਿਸੇ ਦੀ ਗੱਲ ਨਾ ਸੁਣੀ । ਹੁਣ ਮੇਰੇ ਰੀਸੇ ਸਾਡੀ ਗਲੀ ਦੀਆਂ ਸਭ ਬੁੱਢੀਆਂ ਨੇ ਸਾਈਕਲ ਸਿੱਖ ਲਿਆ ਹੈ । ਹੁਣ ਮੈਨੂੰ ਬੜਾ ਅਰਾਮ ਹੈ । ਅੱਜ ਇਨ੍ਹਾਂ ਦਾ ਚਿੱਤ ਖ਼ਰਾਬ ਸੀ । ਮੈਂ ਇਨ੍ਹਾਂ ਨੂੰ ਸਾਈਕਲ ਤੇ ਬਿਠਾ ਕੇ ਡਾਕਟਰ ਕੋਲ ਲੈਜਾ ਰਹੀ ਹਾਂ, ਇਹ ਕਹਿਕੇ ਬੁੱਢੀ ਆਪਣੇ ਬੁੱਢੇ ਨੂੰ ਬਿਠਾ ਕੇ ਚਲੀ ਗਈ ।

ਪਿਆਰਾ ਸਿੰਘ ਫੇਰ ਸੋਚਾਂ ਵਿੱਚ ਪੈ ਗਿਆ । ਉਹ ਅੱਗੇ ਤੁਰ ਪਿਆ । ਇੱਕ ਸੰਤ ਪਿਛਿਉਂ ਸਾਈਕਲ ਤੇ ਆਇਆ । ਸੰਤ ਦੀਆਂ ਲੰਮੀਆਂ ਲੰਮੀਆਂ ਜਟਾਂ ਸਨ । ਪਿੰਡਾ ਨੰਗਾ ਸੀ । ਲੱਕ ਗੇਰੂ ਰੰਗ ਦੀ ਚਾਦਰ ਸੀ । ਹੱਥ ਵਿੱਚ ਚਿੰਮਟਾ ਸੀ । ਪਿਆਰਾ ਸਿੰਘ ਵੇਖ ਕੇ ਹੈਰਾਨ ਰਹਿ ਗਿਆ, 'ਹੈਂ ! ਸੰਤ ਸਾਈਕਲ ਤੇ ?'

ਇਹ ਗੱਲ ਸੰਤ ਨੇ ਵੀ ਸੁਣ ਲਈ । ਉਸ ਨੇ ਚਲਦੇ ਸਾਈਕਲ ਤੋਂ ਆਪਣਾ ਪੈਰ ਜ਼ਮੀਨ ਤੇ ਲਾਕੇ ਸਾਈਕਲ ਖੜਾ ਕਰ ਲਿਆ ਤੇ ਬੋਲਿਆ, 'ਬਾਬਾ ਜੀ ਕੀ ਗੱਲ ਏ ?'

'ਤੁਸੀਂ ਵੀ ਸਾਈਕਲ ਚਲਾਉਣ ਲਗ ਪਏ ਹੋ ?' ਪਿਆਰਾ ਸਿੰਘ ਨੇ ਕਿਹਾ ।

'ਕੀ ਸਾਈਕਲ ਚਲਾਉਣਾ ਪਾਪ ਏ ? ਸੰਤ ਨੇ ਉੱਤਰ ਦਿੱਤਾ

'ਪਾਪ ਤਾਂ ਨਹੀਂ ..........., ਪਿਆਰਾ ਸਿੰਘ ਕੁਝ ਕਹਿੰਦਾ ਕਹਿੰਦਾ ਰੁੱਕ ਗਿਆ । ਪਰ ਸੰਤ ਵਿੱਚੋਂ ਕਟ ਕੇ ਬੋਲਿਆ, 'ਫੇਰ ਤੁਸੀਂ ਬਾਬਾ ਜੀ ਕਿਹੜੇ ਵਹਿਣਾਂ ਵਿੱਚ ਪਏ ਹੋ ? ਅੱਜ ਕੱਲ ਕਿਹੜਾ ਜ਼ਮਾਨਾ ਏ ਪੈਦਲ ਤੁਰਨ ਦਾ । ਸੰਤ ਦਾ ਇਹ ਭਾਵ ਨਹੀਂ ਕਿ ਜੇ ਸਾਇੰਸ ਨੇ ਕੋਈ ਚੀਜ਼ ਅਰਾਮ ਲਈ ਬਣਾਈ ਹੋਵੇ ਤਾਂ ਉਹ ਉਸ ਨੂੰ ਵਰਤਣਾ ਪਾਪ ਸਮਝੇ । ਬਾਬਾ ਜੀ, ਸਮੇਂ ਦੇ ਨਾਲ ਤੁਰਨਾ ਚਾਹੀਦਾ ਹੈ । ਸਮੇਂ ਦੇ ਨਾਲ ਨਾ ਤੁਰਨਾ ਆਪਣੀ ਅਤੇ ਆਲੇ ਦੁਆਲੇ ਦੀ ਮੌਤ ਹੋਇਆ ਕਰਦੀ ਏ । ਅੱਗੇ ਕਿਤੇ ਜਾਣਾ ਹੁੰਦਾ ਸੀ ਤਾਂ ਪੈਦਲ ਜਾਣ ਨਾਲ ਕਿੰਨਾ ਸਮਾਂ ਲਗ ਜਾਂਦਾ ਸੀ । ਜਾਂ ਕਈ ਵਾਰੀ ਕਿੰਨਾ ਕਿੰਨਾ ਚਿਰ ਬੱਸ ਜਾਂ ਟਾਂਗਾ ਉਡੀਕਣਾ ਪੈਂਦਾ ਸੀ । ਕਿੰਨਾ ਕਿੰਨਾ ਚਿਰ ਅੱਡੇ ਤੇ ਖੜਨਾ ਪੈਂਦਾ ਸੀ । ਅੰਤ ਮੈਂ ਇਹ ਸਾਈਕਲ ਖ਼ਰੀਦ ਲਿਆ । ਹੁਣ ਬੜੀ ਮੌਜ ਏ । ਜਿੱਥੇ ਜਾਣਾ ਹੁੰਦਾ ਏ, ਉਥੇ ਝੱਟ ਪੱਟ ਪੁੱਜ ਜਾਈਦਾ ਏ ।'

'ਕੱਦ ਕੁ ਸਿੱਖਿਆ ਏ ?' ਪਿਆਰਾ ਸਿੰਘ ਨੇ ਹੈਰਾਨੀ ਨਾਲ ਪੁਛਿਆ ।

'ਬੱਸ ਦਸ ਕੁ ਦਿਨ ਹੋਏ ਨੇ' ਸੰਤ ਨੇ ਉੱਤਰ ਦਿੱਤਾ ।

'ਕਿੰਨੇ ਦਿਨ ਲੱਗੇ ਸਨ ਸਿੱਖਣ ਵਿੱਚ ?' ਪਿਆਰਾ ਸਿੰਘ ਨੇ ਫੇਰ ਕਿਹਾ ।

'ਦੋ ਘੰਟੇ ਮਸੀਂ ਲਗੇ ਸਨ । ਇਸ ਵਿੱਚ ਹੈ ਹੀ ਕੀ, ਝੱਟ ਆ ਜਾਂਦਾ ਹੈ' ਸੰਤ

ਨੇ ਹੱਸਦਿਆਂ ਕਿਹਾ ।

'ਕੀ ਮੈਂ ਸਿੱਖ ਸਕਦਾ ਹਾਂ' ? ਪਿਆਰਾ ਸਿੰਘ ਬੋਲਿਆ ।

'ਤੁਹਾਨੂੰ ਕੀ ਹੋਇਆ ਏ ? ਤੁਸੀਂ ਚੰਗੇ ਭਲੇ ਅਰੋਗ ਦਿਸਦੇ ਹੋ । ਮੈਂ ਤੁਹਾਨੂੰ ਦੋ ਘੰਟਿਆਂ ਵਿੱਚ ਸਿਖਾ ਦਿਆਂਗਾ ਬਾਬਾ ਜੀ-ਹਾਂ ਤੁਸੀਂ ਚਲੇ ਕਿੱਥੇ ?' ਸੰਤ ਨੇ ਬੜੇ ਪਿਆਰ ਨਾਲ ਕਿਹਾ ।

'ਲੋਹ ਗੜ੍ਹ ਦੇ ਦਰਵਾਜ਼ਿਉਂ ਦਵਾਈ ਲੈਣ ਚਲਿਆ ਹਾਂ' ਪਿਆਰਾ ਸਿੰਘ ਬੋਲਿਆ ।

'ਆਓ, ਫੇਰ ਲੈ ਚਲਾਂ । ਮੈਂ ਵੀ ਉਧਰ ਹੀ ਜਾਣਾ ਏਂ' ।

'ਮੈਨੂੰ ਬਿਠਾ ਕੇ ਲੈ ਚਲੋਗੇ ?' ਪਿਆਰਾ ਸਿੰਘ ਨੇ ਡਰਦਿਆਂ ਕਿਹਾ ।

'ਇਸ ਵਿੱਚ ਕੀ ਏ । ਮੈਂ ਤਾਂ ਕਈ ਵਾਰੀ ਦੋ-ਦੋ ਸਾਥੀਆਂ ਨੂੰ ਬਿਠਾ ਕੇ ਲੈ ਜਾਇਆ ਕਰਦਾ ਹਾਂ' ਸੰਤ ਨੇ ਉੱਤਰ ਦਿਤਾ ।

'ਡਰੋ ਨਾ ਪਿੱਛੇ ਬੈਠੋ' ਪਿਆਰਾ ਸਿੰਘ ਦੇ ਨਾਂਹ ਕਰਦਿਆਂ ਸੰਤ ਨੇ ਉਸ ਨੂੰ ਪਿੱਛੇ ਬਿਠਾ ਲਿਆ । ਆਪ ਅਗਿਉਂ ਦੀ ਲੱਤ ਲੰਘਾ ਕੇ ਸਾਈਕਲ ਤੇ ਚੜ੍ਹ ਗਿਆ ।

ਅੱਗੇ ਕਈ ਵਾਰੀ ਉਸ ਦੇ ਮੁੰਡੇ ਨੇ ਪਿਆਰਾ ਸਿੰਘ ਨੂੰ ਸਾਈਕਲ ਦੇ ਪਿੱਛੇ ਬੈਠਣ ਲਈ ਕਿਹਾ ਸੀ, ਪਰ ਉਹ ਕਦੀ ਨਹੀਂ ਸੀ ਮੰਨਿਆ । ਅੱਗੇ ਉਹ ਸਾਈਕਲ ਤੇ ਬੈਠਣੋਂ ਬਹੁਤ ਡਰਿਆ ਕਰਦਾ ਸੀ । ਅੱਜ ਉਹ ਆਪਣੇ ਆਪ ਨੂੰ ਬਹੁਤ ਹਲਕਾ ਮਹਿਸੂਸ ਕਰ ਰਿਹਾ ਸੀ, ਕਿਉਂਕਿ ਅੱਜ ਉਹ ਆਪਣੇ ਆਪ ਨੂੰ ਸਮੇਂ ਦਾ ਹਾਣੀ ਸਮਝ ਰਿਹਾ ਸੀ । ਉਸ ਦੇ ਅੰਦਰ ਸਾਈਕਲ ਸਿੱਖਣ ਦਾ ਵਿੱਚਾਰ ਪੈਦਾ ਹੁੰਦਾ ਜਾ ਰਿਹਾ ਸੀ ।

'ਬਾਬਾ ਜੀ ! ਤੁਸੀਂ ਕਿਹੜੀਆਂ ਸੋਚਾਂ ਵਿੱਚ ਪਏ ਹੋ ? ਤੁਸੀਂ ਸਾਈਕਲ ਤੋਂ ਚੜ੍ਹਨੋਂ ਝਿਜਕ ਰਹੇ ਹੋ, ਲੋਕ ਤਾਂ ਰਾਕਟਾਂ ਤੇ ਚੜ੍ਹ ਕੇ ਚੰਦ ਤੇ ਜਾ ਰਹੇ ਨੇ । ਇਉਂ ਸਮੇਂ ਤੋਂ ਪਿੱਛੇ ਰਹਿ ਕੇ ਕੀ ਬਣੇਗਾ ।'

'ਬਾਬਾ ਜੀ ਜਦ ਤੀਕ ਸਰੀਰ ਠੀਕ ਏ, ਸਮੇਂ ਦੇ ਨਾਲ ਤੁਰਨਾ ਚਾਹੀਦਾ ਹੈ, ਨਹੀਂ ਤਾਂ ਸਮਾਂ ਤੁਹਾਨੂੰ ਖਾ ਜਾਵੇਗਾ । ਐਵੇਂ ਢੇਰੀ ਨਾ ਢਾਓ ਤੇ ਸਮੇਂ ਦੇ ਨਾਲ ਚਲੋ' ਸੰਤ ਨੇ ਵਿਸਥਾਰ ਨਾਲ ਕਿਹਾ ।

'ਮੈਂ ਇੱਥੇ ਹੀ ਉਤਰਨਾ ਹੈ' ਪਿਆਰਾ ਸਿੰਘ ਨੇ ਕਿਹਾ ।

ਸੰਤ ਨੇ ਪਿਆਰਾ ਸਿੰਘ ਨੂੰ ਸਾਈਕਲ ਤੋਂ ਉਤਾਰ ਦਿੱਤਾ ਤੇ ਆਪ ਚਲਾ ਗਿਆ । ਪਿਆਰਾ ਸਿੰਘ ਦਵਾਈ ਲੈ ਕੇ ਘਰ ਆ ਗਿਆ ।

ਸ਼ਾਮ ਨੂੰ ਜਗਜੀਤ ਸਿੰਘ ਕਚਹਿਰੀਉਂ ਆਇਆ । ਉਸ ਦੱਸਿਆ ਕਿ ਦਫ਼ਤਰ ਦੋ ਛੁੱਟੀਆਂ ਹਨ । ਨੂੰਹ ਨੇ ਆਪਣੇ ਆਦਮੀ ਨੂੰ ਦੱਸਿਆ ਕਿ ਪੇਕਿਆਂ ਤੋਂ ਸੱਦਾ ਆਇਆ ਹੈ । ਦੋਹਾਂ ਨੇ ਜਾਣ ਦੀ ਸਲਾਹ ਬਣਾ ਲਈ ।

ਦੂਜੇ ਦਿਨ ਸਾਰਾ ਪਰਵਾਰ ਬੁੱਢੇ ਨੂੰ ਘਰ ਛੱਡ ਕੇ ਚਲਾ ਗਿਆ । ਜਗਜੀਤ ਸਿੰਘ ਆਪਣਾ ਸਾਈਕਲ ਵੀ ਪਿੱਛੇ ਛੱਡ ਗਿਆ ।

ਪਿਆਰਾ ਸਿੰਘ ਨੇ ਸਾਈਕਲ ਕੱਢਿਆ । ਘਰ ਦਾ ਬਾਹਰਲਾ ਜ਼ਿੰਦਰਾ ਲਾਇਆ ਤੇ ਸਾਈਕਲ ਲੈ ਕੇ ਦੂਰ ਚਲਾ ਗਿਆ ।

ਪਿਆਰਾ ਸਿੰਘ ਦਾ ਕਦ ਕਾਠ ਚੰਗਾ ਸੀ । ਕਾਠੀ ਉੱਤੇ ਬੈਠ ਕੇ ਪੈਰ ਥੱਲੇ ਲੱਗ ਜਾਂਦੇ ਸਨ । ਉਹ ਪੈਰ ਥੱਲੇ ਲਾ ਕੇ ਸਾਈਕਲ ਅੱਗੇ ਰੇੜ੍ਹ ਕੇ ਸਾਈਕਲ ਸਿੱਖਣ ਲੱਗਾ । ਸਾਰੀ ਦਿਹਾੜੀ ਉਹ ਸਾਈਕਲ ਸਿੱਖਦਾ ਰਿਹਾ । ਕਈ ਵਾਰੀ ਡਿੱਗਿਆ ਵੀ ਪਰ ਉਸ ਨੇ ਹੱਠ ਨਾ ਛੱਡਿਆ । ਆਖ਼ਰ ਉਹ ਸਾਈਕਲ ਸਿੱਖ ਗਿਆ ਤੇ ਆਉਂਦਾ ਹੋਇਆ ਸਾਈਕਲ ਤੇ ਆਇਆ । ਲੋਕਾਂ ਨੇ ਬੜੇ ਮਖ਼ੌਲ ਕੀਤੇ, ਪਰ ਉਸ ਨੇ ਕੋਈ ਪ੍ਰਵਾਹ ਨਾ ਕੀਤੀ । ਦੂਜੇ ਦਿਨ ਵੀ ਉਹ ਸਾਈਕਲ ਸਿੱਖਦਾ ਰਿਹਾ ਤੇ ਚੰਗੀ ਤਰ੍ਹਾਂ ਸਾਈਕਲ ਚਲਾਉਣਾ ਸਿੱਖ ਲਿਆ । ਪਰਵਾਰ ਆ ਗਿਆ, ਪਰ ਉਸ ਨੇ ਸਾਈਕਲ ਸਿੱਖਣ ਦੀ ਗੱਲ ਨਾ ਦਸੀ ।

ਸਵੇਰੇ ਪਿਆਰਾ ਸਿੰਘ ਉੱਠਿਆ ਤੇ ਪੁੱਛਿਆ, 'ਕਾਕਾ ! ਕਿੰਨੇ ਵਜੇ ਕਚਹਿਰੀ ਜਾਣਾ ਏਂ ?'

'ਅੱਠ ਵਜੇ' ਜਗਜੀਤ ਸਿੰਘ ਨੇ ਉੱਤਰ ਦਿਤਾ ।

'ਚੰਗਾ ਫੇਰ ਮੈਂ ਪਹਿਲਾਂ ਸਾਈਕਲ ਤੇ ਕਾਕੇ ਦੀ ਦਵਾਈ ਲੈ ਆਵਾਂ' ਪਿਆਰਾ ਸਿੰਘ ਨੇ ਕਿਹਾ ।

'ਸਾਈਕਲ ਕੌਣ ਚਲਾਏਗਾ ?' ਜਗਜੀਤ ਸਿੰਘ ਨੇ ਕਾਹਲੀ ਨਾਲ ਪੁਛਿਆ ।

'ਕਾਕਾ ਮੈਂ ਆਪ ਚਲਾਵਾਂਗਾ । ਮੈਂ ਕੱਲ ਸਾਈਕਲ ਚਲਾਉਣਾ ਸਿੱਖ ਲਿਆ ਏ' ਇਹ ਕਹਿ ਕੇ ਪਿਆਰਾ ਸਿੰਘ ਸਾਈਕਲ ਚੁੱਕ ਕੇ ਦਵਾਈ ਲੈਣ ਚਲਾ ਗਿਆ ।

## ਅਭਿਆਸ

1. ਦੱਸੋ—1. ਪਿਆਰਾ ਸਿੰਘ ਦੇ ਮੁੰਡੇ ਦਾ ਕੀ ਨਾਂ ਸੀ ?
2. ਜਗਜੀਤ ਸਿੰਘ ਕਿੱਥੇ ਨੌਕਰ ਸੀ ?
3. ਜਗਜੀਤ ਸਿੰਘ ਦੇ ਕਿੰਨੇ ਬੱਚੇ ਸਨ ?
4. ਪਿਆਰਾ ਸਿੰਘ ਕੀ ਲੈਣ ਜਾਇਆ ਕਰਦਾ ਸੀ ?
5. ਪਿਆਰਾ ਸਿੰਘ ਕਿੱਦਾਂ ਜਾਇਆ ਕਰਦਾ ਸੀ ?
6. ਪਿਆਰਾ ਸਿੰਘ ਨੂੰ ਸਾਈਕਲ ਚਲਾਉਂਦੇ ਕੌਣ-ਕੌਣ ਮਿਲੇ ?
7. ਸੰਤ ਨੇ ਪਿਆਰਾ ਸਿੰਘ ਨੂੰ ਕੀ ਕਿਹਾ ?
8. ਜਗਜੀਤ ਸਿੰਘ ਨੂੰ ਕਿੱਥੋਂ ਸਦਾ ਆਇਆ ?
9. ਪਿਆਰਾ ਸਿੰਘ ਨੇ ਸਾਈਕਲ ਚਲਾਉਣਾ ਕਿੰਨੇ ਦਿਨਾਂ ਵਿੱਚ ਸਿੱਖਿਆ ?

10. ਇਸ ਕਹਾਣੀ ਤੋਂ ਕੀ ਸਿੱਖਿਆ ਮਿਲਦੀ ਹੈ ?

**2. ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣਕੇ ਖ਼ਾਲੀ ਥਾਂ ਭਰੋ :**

1. ਪੈਸਿਆਂ ਦੀ .................. ਕਰ ਰਿਹਾ ਸੀ । (ਮਿਣਤੀ, ਗਿਣਤੀ)
2. ਨਿੱਕਾ ਮੁੰਡਾ ਕਿੰਨੇ .................. ਤੋਂ ਬੀਮਾਰ ਸੀ । (ਚਿਰ, ਦੇਰ)
3. ਕਈ .................. ਰਿਕਸ਼ਾ ਚਲਾ ਰਹੇ ਸਨ । (ਬੁੱਢਾ, ਬੁੱਢੇ)
4. ਦੋਹਾਂ ਦੇ .................. ਆਏ ਹੋਏ ਸਨ । (ਧੋਲਾ, ਧੋਲੇ)
5. ਮੈਂ ਆਪਣੇ ਕੰਨਾਂ ਵਿੱਚ .................. ਦੇਈ ਰਖਿਆ । (ਲੱਕੜ, ਰੂੰ)

**3. ਵਾਕ ਪੂਰੇ ਕਰੋ :**

1. ਉਹ ਇਹ ਮਹਿਸੂਸ ਕਰ ਰਿਹਾ ਸੀ ਕਿ .................. ।
2. ਸਾਈਕਲ ਦੀ ਕੱਢੀ ਕਾਢ ਨੂੰ ਨਾ ਵਰਤ ਕੇ .................. ।
3. ਜਦ ਮੈਂ ਸਾਈਕਲ ਸਿੱਖਣ ਲੱਗੀ ਤਾਂ .................. ।
4. ਉਸ ਦੇ ਅੰਦਰ ਸਾਈਕਲ ਸਿੱਖਣ ਦਾ .................. ।
5. ਇਹ ਅਗੇ ਜਾ ਕੇ ਰੁੱਕ ਗਏ ਸ਼ਾਇਦ .................. ।

**4. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :**

ਬਿਲਕੁੱਲ, ਵਿਹਲ, ਆਰਥਿਕ, ਅਪਰਾਧ, ਪਾਪ, ਸਮਾਂ, ਆਰਾਮ ।

**5. ਰਲਦੇ ਭਾਵਾਂ ਵਾਲੇ ਸ਼ਬਦ ਸਾਹਮਣੇ ਦਿੱਤੇ ਵਾਕਾਂ ਵਿੱਚੋਂ ਲਭੋ ਤੇ (✓) ਨਿਸ਼ਾਨ ਲਾਓ :**

ਪਾਪ- ਇੱਕ ਵੱਡਾ ਅਪਰਾਧ ਕੀਤਾ ।
ਮਹਿਸੂਸ- ਉਹ ਇਹ ਅਨੁਭਵ ਕਰ ਰਿਹਾ ਸੀ ।
ਆਰਥਿਕ- ਉਸ ਦੀ ਮਾਇੱਕ ਦਸ਼ਾ ਠੀਕ ਨਹੀਂ ਸੀ ।
ਝਰੀਟਾਂ- ਉਸ ਨੂੰ ਬੜੀਆਂ ਰਗੜਾਂ ਲੱਗੀਆਂ ।
ਦਿਹਾੜੀ- ਉਹ ਸਾਰਾ ਦਿਨ ਸਾਈਕਲ ਸਿੱਖਦਾ ਰਿਹਾ ।
ਦੋਸ਼ੀ- ਨਵੀਂ ਕਾਢ ਨਾ ਵਰਤਣ ਵਾਲਾ ਗੁਨਾਹਗਾਰ ਹੈ ।

**6. ਪਿਆਰਾ ਸਿੰਘ ਬਾਰੇ ਦਸ ਵਾਕ ਲਿਖੋ ।**

**7. ਇਹ ਕਹਾਣੀ ਆਪਣੇ ਸ਼ਬਦਾਂ ਵਿੱਚ ਲਿਖੋ ।**



## ਪਾਠ ਚੌਵੀਵਾਂ

# ਮਾਂ ਦੀ ਮਮਤਾ

ਇੱਕ ਬਾਦਸ਼ਾਹ ਦੇ ਕੋਈ ਬੱਚਾ ਨਹੀਂ ਸੀ। ਬਾਦਸ਼ਾਹ ਤੇ ਉਸ ਦੀ ਰਾਣੀ ਬੜੇ ਉਦਾਸ ਰਹਿੰਦੇ ਸਨ। ਉਹ ਕਈ ਜੋਤਸ਼ੀਆਂ ਕੋਲ ਗਏ, ਪਰ ਸਭ ਨੇ ਇਹੋ ਕਿਹਾ ਕਿ ਤੁਹਾਡੇ ਭਾਗਾਂ ਵਿੱਚ ਔਲਾਦ ਨਹੀਂ ਹੈ।

ਉਹ ਬਹੁਤ ਦਾਨ ਪੁੰਨ ਕਰਦੇ। ਗ਼ਰੀਬਾਂ ਨੂੰ ਰੋਟੀ ਖੁਆਉਂਦੇ ਅਤੇ ਲੀੜਾ ਕੱਪੜਾ ਦਿੰਦੇ। ਧਾਰਮਕ ਅਸਥਾਨਾਂ ਤੇ ਚੜ੍ਹਾਵੇ ਚੜ੍ਹਾਉਂਦੇ। ਸੁੱਖਣਾ ਸੁੱਖਦੇ ਬੇਨਤੀਆਂ ਕਰਦੇ। ਪਰ ਕਿਸੇ ਨੇ ਉਨ੍ਹਾਂ ਤੇ ਮਿਹਰ ਨਾ ਕੀਤੀ। ਉਨ੍ਹਾਂ ਦੇ ਘਰ ਬੱਚਾ ਨਾ ਹੋਇਆ।

ਇੱਕ ਦਿਨ ਬਾਦਸ਼ਾਹ ਤੇ ਰਾਣੀ ਦੋਵੇਂ ਬਾਗ਼ ਵਿੱਚ ਬਹੁਤ ਉਦਾਸ ਬੈਠੇ ਸਨ। ਬਾਗ਼ ਵਿੱਚ ਇੱਕ ਪੰਛੀ ਆਪਣੇ ਨਿੱਕੇ ਜਿਹੇ ਬੱਚੇ ਦੇ ਮੂੰਹ ਵਿੱਚ ਚੋਗਾ ਪਾ ਰਿਹਾ ਸੀ। ਦੋਵੇਂ ਇਹ ਦ੍ਰਿਸ਼ ਵੇਖਕੇ ਪਹਿਲਾਂ ਬਹੁਤ ਖ਼ੁਸ਼ ਹੋਏ ਫੇਰ ਬਹੁਤ ਉਦਾਸ ਹੋ ਗਏ।

ਐਨੇ ਨੂੰ ਉਥੇ ਇੱਕ ਸਾਧੂ ਆ ਗਿਆ। ਸਾਧੂ ਦੀਆਂ ਬਹੁਤ ਲੰਮੀਆਂ ਲੰਮੀਆਂ ਜੱਟਾਂ ਸਨ। ਲੱਕ ਕੇਵਲ ਗੋਡਿਆਂ ਤੀਕ ਪਰਨਾ ਸੀ। ਬਾਕੀ ਸਰੀਰ ਨੰਗਾ ਸੀ। ਪੈਰੀਂ ਲੱਕੜ ਦੀਆਂ ਖੜਾਵਾਂ ਸਨ। ਹੱਥ ਵਿੱਚ ਤੂੰਬੇ ਦਾ ਕਾਸਾ ਸੀ।

ਸਾਧੂ ਪਹਿਲਾਂ ਕਿੰਨਾ ਚਿਰ ਦੂਰੋਂ ਦੀ ਬਾਦਸ਼ਾਹ ਤੇ ਰਾਣੀ ਨੂੰ ਵੇਖਦਾ ਰਿਹਾ। ਫੇਰ ਉੱਚੀ ਸਾਰੀ ਬੋਲਿਆ, 'ਭਲਾ ਹੋਵੇ'।

ਇਹ ਸ਼ਬਦ ਸੁਣ ਕੇ ਬਾਦਸ਼ਾਹ ਤੇ ਰਾਣੀ ਉੱਠ ਕੇ ਸਾਧੂ ਕੋਲ ਚਲੇ ਗਏ ਤੇ ਬੋਲੇ 'ਮਹਾਰਾਜ ਕੀ ਚਾਹੁੰਦੇ ਹੋ ? ਆਓ ਮਹੱਲਾਂ ਵਿੱਚ। ਜੋ ਆਪ ਚਾਹੁੰਦੇ ਹੋ ਅਸੀਂ ਆਪ ਨੂੰ ਉਹ ਭੇਟ ਕਰਕੇ ਖ਼ੁਸ਼ੀ ਪ੍ਰਾਪਤ ਕਰਾਂਗੇ।'

ਸਾਧੂ ਬੋਲਿਆ, 'ਰਾਜਨ ! ਸਾਨੂੰ ਕਿਸੇ ਚੀਜ਼ ਦੀ ਇੱਛਿਆ ਨਹੀਂ। ਅਸੀਂ ਤਾਂ ਐਵੇਂ ਬਾਗ਼ ਦੀ ਸੈਰ ਕਰਨ ਆ ਗਏ ਹਾਂ, ਪਰ ਤੁਹਾਨੂੰ ਉਦਾਸ ਦੇਖਕੇ ਅਟਕ ਗਏ ਹਾਂ। ਰਾਜਨ, ਤੁਸੀਂ ਦੋਵੇਂ ਇਹੋ ਜਿਹੇ ਸੋਹਣੇ ਬਾਗ਼ ਵਿੱਚ ਉਦਾਸ ਕਿਉਂ ਹੋ ? ਇਸ ਸੁੰਦਰ ਬਾਗ਼ ਵਿੱਚ ਤਾਂ ਆਪਣੇ ਆਪ ਅੰਦਰੋ ਖ਼ੁਸ਼ੀ ਤੇ ਅਨੰਦ ਪੈਦਾ ਹੁੰਦਾ ਹੈ।'

ਬਾਦਸ਼ਾਹ ਬਹੁਤ ਹੀ ਹਲੀਮੀ ਨਾਲ ਬੋਲਿਆ, 'ਮਹਾਰਾਜ ਅਸੀਂ ਇਸ ਬਾਗ਼ ਦੀ ਮਹਿਕਦੀ ਸੁੰਦਰਤਾ ਨਾਲ ਕਿਵੇਂ ਖ਼ੁਸ਼ ਹੋ ਸਕਦੇ ਹਾਂ ? ਸਾਡੇ ਅੰਦਰ ਉਦਾਸੀ ਹੈ। ਸਾਡਾ ਵਿਹੜਾ ਸੱਖਣਾ ਹੈ। ਸਾਡੀ ਗੋਦ ਸੱਖਣੀ ਹੈ'।

'ਕੀ ਤੁਹਾਡੇ ਬੱਚਾ ਕੋਈ ਨਹੀਂ ਹੈ' ? ਸਾਧੂ ਨੇ ਪੁੱਛਿਆ ।

'ਨਹੀਂ ਮਹਾਰਾਜ, ਸਾਡੇ ਘਰ ਕੋਈ ਬੱਚਾ ਨਹੀਂ ਹੈ । ਇਸੇ ਲਈ ਅਸੀਂ ਦਿਨ ਰਾਤ ਨਿਰਾਸਤਾ ਤੇ ਉਦਾਸੀ ਵਿੱਚ ਤੜਫਦੇ ਰਹਿੰਦੇ ਹਾਂ' ।

'ਕੀ ਤੁਸੀਂ ਕੋਈ ਉਪਾਅ ਨਹੀਂ ਕਰਾਇਆ ?' ਸਾਧੂ ਨੇ ਪੁੱਛਿਆ ।

'ਜੀ ਅਸੀਂ ਬੜੇ ਉਪਾਅ ਕਰਾਏ ਹਨ ! ਜੱਗ ਕਰਾਏ ਹਨ । ਜੋਤਸ਼ੀਆਂ ਨੂੰ ਪੁੱਛਿਆ ਹੈ, ਪਰ ਸਭ ਨੇ ਕਿਹਾ ਹੈ ਤੁਹਾਡੇ ਭਾਗਾਂ ਵਿੱਚ ਪੁੱਤਰ ਦੀ ਦਾਤ ਨਹੀਂ ਹੈ । ਇਹ ਕਹਿਕੇ ਬਾਦਸ਼ਾਹ ਦੀਆਂ ਅੱਖਾਂ ਭਰ ਆਈਆਂ । ਰਾਣੀ ਤਾਂ ਉੱਚੀ ਉੱਚੀ ਰੋਣ ਲੱਗ ਪਈ ।

ਰਾਣੀ ਦੇ ਹੰਝੂਆਂ ਨਾਲ ਸਾਧੂ ਦਾ ਮਨ ਪਸੀਜ ਗਿਆ ਤੇ ਉਹ ਬੋਲਿਆ, 'ਠੀਕ ਤੁਹਾਡੇ ਕਰਮਾਂ ਵਿੱਚ ਪੁੱਤਰ ਨਹੀਂ ਹੈ, ਪਰ ਤੁਹਾਡੇ ਘਰ ਪੁੱਤਰ ਹੋ ਸਕਦਾ ਹੈ' ।

'ਕਿਵੇਂ ?' ਬਾਦਸ਼ਾਹ ਨੇ ਕਾਹਲੀ ਨਾਲ ਪੁੱਛਿਆ ।

'ਮੈਂ ਇਹ ਬੂਟੀ ਦਿੰਦਾ ਹਾਂ । ਤੁਸੀਂ ਇਹ ਬੂਟੀ ਘੋਟ ਕੇ ਰਾਣੀ ਨੂੰ ਪਿਲਾ ਦਿਓ । ਪ੍ਰਮਾਤਮਾ ਮਿਹਰ ਕਰੇਗਾ । ਜ਼ਰੂਰ ਪੁੱਤਰ ਹੋਵੇਗਾ' । ਇਹ ਕਹਿਕੇ ਸਾਧੂ ਨੇ ਆਪਣੀਆਂ ਜੱਟਾਂ ਵਿੱਚੋਂ ਇੱਕ ਨਿੱਕੀ ਜਿਹੀ ਬੂਟੀ ਦਾ ਇੱਕ ਪੱਤਾ ਕਢਿਆ ਤੇ ਰਾਜੇ ਨੂੰ ਦੇ ਦਿੱਤਾ ਤੇ ਨਾਲ ਕਿਹਾ, 'ਬੱਚਾ ਪੈਦਾ ਹੋਵੇਗਾ, ਪਰ ਜਦ ਸੋਲ੍ਹਾਂ ਸਾਲ ਦਾ ਹੋਵੇਗਾ ਤਾਂ ਇਸ ਤੇ ਬਿਪਤਾ ਆਵੇਗੀ ਜਿਸ ਨਾਲ ਇਸ ਦੀ ਮੌਤ ਵੀ ਹੋ ਸਕਦੀ ਹੈ । ਬੱਚੇ ਦੀ ਮੌਤ ਤਾਂ ਰੋਕੀ ਜਾ ਸਕਦੀ ਹੈ, ਜੇ ਤੁਸੀਂ ਕਿਤਿਉਂ ਕਾਲਾ ਗੁਲਾਬ ਲਿਆ ਕੇ ਆਪਣੇ ਬਾਗ਼ ਵਿੱਚ ਲੁਆਵੋ । ਜੇ ਤੁਸੀਂ ਕਾਲਾ ਗੁਲਾਬ ਨਹੀਂ ਲੁਆਵੋਗੇ ਤਾਂ ਬੱਚਾ ਨਹੀਂ ਬਚ ਸਕੇਗਾ' ।

ਬਾਦਸ਼ਾਹ ਨੇ ਬੂਟੀ ਲੈ ਲਈ । ਬਾਦਸ਼ਾਹ ਤੇ ਰਾਣੀ ਖ਼ੁਸ਼ ਵੀ ਹੋਏ ਪਰ ਨਾਲ ਉਦਾਸ ਵੀ ਹੋ ਗਏ ।

ਉਨ੍ਹਾਂ ਦੀ ਉਦਾਸੀ ਦੇਖਕੇ ਸਾਧੂ ਬੋਲਿਆ, 'ਰਾਜਨ ! ਉਦਾਸ ਹੋਣ ਦੀ ਲੋੜ ਨਹੀਂ । ਬੱਚੇ ਦੀ ਮੌਤ ਰੁਕ ਜਾਵੇਗੀ' ।

ਇਹ ਕਹਿ ਕੇ ਸਾਧੂ ਝੱਟ ਪੱਟ ਲੋਪ ਹੋ ਗਿਆ, ਭਾਵੇਂ ਬਾਦਸ਼ਾਹ ਤੇ ਰਾਣੀ ਆਵਾਜ਼ਾਂ ਹੀ ਮਾਰਦੇ ਰਹਿ ਗਏ ।

ਦੂਜੇ ਦਿਨ ਰਾਣੀ ਨੇ ਬੂਟੀ ਘੋਟ ਕੇ ਪੀ ਲਈ ।

ਅਗਲੇ ਸਾਲ ਰਾਣੀ ਨੇ ਬਹੁਤ ਸੁੰਦਰ ਬਾਲਕ ਨੂੰ ਜਨਮ ਦਿੱਤਾ । ਬਾਲਕ ਦਾ ਨਾਂ ਰੌਸ਼ਨ ਰਖਿਆ ਗਿਆ । ਬੱਚਾ ਬੜਾ ਪਿਆਰਾ ਸੀ । ਰਾਜਾ ਤੇ ਰਾਣੀ ਬਹੁਤ ਖ਼ੁਸ਼ ਸਨ, ਪਰ ਜਿਵੇਂ ਜਿਵੇਂ ਬੱਚਾ ਜੁਆਨ ਹੋ ਰਿਹਾ ਸੀ ਤਿਵੇਂ ਤਿਵੇਂ ਉਨ੍ਹਾਂ ਨੂੰ ਸਾਧੂ ਦੇ ਕਾਲੇ ਗੁਲਾਬ ਦੀ ਗੱਲ ਯਾਦ ਆ ਰਹੀ ਸੀ ।

ਇਉਂ ਚੌਦਾਂ ਸਾਲ ਲੰਘ ਗਏ । ਰਾਜ ਕੁਮਾਰ ਸੁੰਦਰ ਜੁਆਨ ਹੋ ਗਿਆ ।

ਬਾਦਸ਼ਾਹ ਨੇ ਰਾਜ ਕੁਮਾਰ ਦਾ ਸੋਲ੍ਹਵਾਂ ਸਾਲ ਨੇੜੇ ਆਉਂਦਾ ਵੇਖਕੇ ਡੌਂਡੀ ਪਟਾਈ ਕਿ ਜਿਹੜਾ ਆਦਮੀ ਕਾਲੇ ਗੁਲਾਬ ਦਾ ਬੂਟਾ ਲੱਭ ਕੇ ਲਿਆਵੇਗਾ, ਉਸ ਨੂੰ ਮੂੰਹ ਮੰਗਿਆ ਇਨਾਮ ਦਿੱਤਾ ਜਾਵੇਗਾ।

ਬਹੁਤ ਸਾਰੇ ਲੋਕ ਕਾਲਾ ਗੁਲਾਬ ਲੱਭਣ ਗਏ, ਪਰ ਕਿਸੇ ਨੂੰ ਕਾਲਾ ਗੁਲਾਬ ਨਾ ਲੱਭਾ। ਬਾਦਸ਼ਾਹ ਹੋਰ ਉਦਾਸ ਹੋ ਗਿਆ।

ਇੱਕ ਦਿਨ ਦਰਬਾਰੀ ਇੱਕ ਆਦਮੀ ਨੂੰ ਫੜਕੇ ਲਿਆਏ। ਇਹ ਆਦਮੀ ਕਿਸੇ ਦੂਸਰੇ ਰਾਜ ਤੋਂ ਆਇਆ ਸੀ। ਉਹ ਆਪਣੇ ਆਪ ਨੂੰ ਵਿਉਪਾਰੀ ਦਸਦਾ ਸੀ, ਪਰ ਰਾਜੇ ਦੇ ਦਰਬਾਰੀ ਉਸ ਨੂੰ ਜਾਸੂਸ ਦੱਸਦੇ ਸਨ। ਉਹ ਆਪਣੀ ਪੂਰੀ ਸਫ਼ਾਈ ਨਾ ਪੇਸ਼ ਕਰ ਸਕਿਆ। ਦਰਬਾਰੀਆਂ ਦੇ ਕਹਿਣ ਤੇ ਉਸ ਨੂੰ ਕੈਦ ਕਰ ਲਿਆ ਗਿਆ।

ਬਾਦਸ਼ਾਹ ਕਾਲਾ ਗੁਲਾਬ ਨਾ ਲੱਭਣ ਕਰਕੇ ਬਹੁਤ ਉਦਾਸ ਸੀ। ਇੱਕ ਦਿਨ ਰੌਸ਼ਨ ਰਾਜ ਕੁਮਾਰ ਨੇ ਕਿਹਾ, 'ਪਿਤਾ ਜੀ! ਮੈਂ ਇੱਕ ਬੇਨਤੀ ਕਰਨਾ ਚਾਹੁੰਦਾ ਹਾਂ'।

ਰਾਜੇ ਨੇ ਕਿਹਾ 'ਦੱਸੋ ਬੇਟਾ'।

ਰਾਜ ਕੁਮਾਰ ਨੇ ਬੜੇ ਸਤਿਕਾਰ ਨਾਲ ਕਿਹਾ, 'ਪਿਤਾ ਜੀ, ਤੁਸੀਂ ਮੇਰੀ ਖ਼ਾਤਰ ਬੜੇ ਆਦਮੀ ਕਾਲਾ ਗੁਲਾਬ ਲੈਣ ਲਈ ਭੇਜੇ ਹਨ, ਪਰ ਕੋਈ ਵੀ ਸਫਲ ਨਹੀਂ ਹੋਇਆ। ਜੇ ਆਪ ਹੁਕਮ ਕਰੋ, ਤਾਂ ਮੈਂ ਆਪ ਇਹ ਕਾਲਾ ਗੁਲਾਬ ਲਿਆ ਸਕਦਾ ਹਾਂ'।

'ਤੂੰ ਕਿਵੇਂ ਲਿਆਵੇਂਗਾ ਬੇਟਾ'? ਰਾਣੀ ਨੇ ਕਿਹਾ।

'ਮਾਤਾ ਜੀ! ਜਿੱਥੋਂ ਤੀਕ ਮੈਂ ਸਮਝਦਾ ਹਾਂ ਕਾਲਾ ਗੁਲਾਬ ਲੱਭਣਾ ਅਸਲ ਵਿੱਚ ਮੇਰੀ ਹੀ ਪਰਖ ਹੈ ਤੇ ਇਸ ਨੂੰ ਮੈਂ ਹੀ ਲੱਭ ਸਕਦਾ ਹਾਂ। ਹੋਰ ਕੋਈ ਨਹੀਂ ਲੱਭ ਸਕਦਾ।'

ਬਾਦਸ਼ਾਹ ਤੇ ਰਾਣੀ ਆਪਣੇ ਬੱਚੇ ਨੂੰ ਕਾਲਾ ਗੁਲਾਬ ਲੈਣ ਤਾਂ ਨਹੀਂ ਸਨ ਭੇਜਣਾ ਚਾਹੁੰਦੇ, ਪਰ ਉਹ ਆਪਣੇ ਬੱਚੇ ਦੀਆਂ ਸਿਆਣੀਆਂ ਦਲੀਲਾਂ ਅੱਗੇ ਕੁਝ ਨਾ ਕਹਿ ਸਕੇ। ਉਨ੍ਹਾਂ ਨੇ ਆਪਣੇ ਬੱਚੇ ਨੂੰ ਕਾਲਾ ਗੁਲਾਬ ਲੈਣ ਲਈ ਭੇਜ ਦਿੱਤਾ।

ਰਾਜ ਕੁਮਾਰ ਪੁੱਛਦਾ ਪੁੱਛਾਂਦਾ ਬਾਗ਼ ਦੇ ਉਸ ਦਰਵਾਜ਼ੇ ਵਿੱਚ ਚਲਾ ਗਿਆ ਜਿੱਥੇ ਕਾਲਾ ਗੁਲਾਬ ਲੱਗਾ ਹੋਇਆ ਸੀ। ਬਾਗ਼ ਦੇ ਦੁਆਲੇ ਸੱਖਤ ਦੀਵਾਰ ਸੀ। ਦੀਵਾਰ ਤੇ ਬੜੇ ਜ਼ਹਿਰੀਲੇ ਸੱਪ ਚੜ੍ਹੇ ਹੋਏ ਸਨ। ਦਰਵਾਜ਼ੇ ਤੇ ਅਜੀਬ ਜਿਹਾ ਆਦਮੀ ਖੜ੍ਹਾ ਸੀ। ਰਾਜ ਕੁਮਾਰ ਨੂੰ ਵੇਖ ਕੇ ਇੱਕ ਅਜੀਬ ਹਾਸਾ ਹਸਿਆ ਤੇ ਰਾਜ ਕੁਮਾਰ ਤੋਂ ਪੁੱਛਿਆ 'ਤੂੰ ਇੱਥੇ ਕੀ ਕਰਨ ਆਇਆ ਏਂ?'

ਰਾਜ ਕੁਮਾਰ ਨੇ ਕਿਹਾ, 'ਮੈਂ ਕਾਲਾ ਗੁਲਾਬ ਲੈਣ ਆਇਆ ਹਾਂ'।

ਦਰਬਾਨ ਜਾਦੂਗਰ ਸੀ । ਉਹ ਬਹੁਤ ਹੱਸਿਆ ਤੇ ਫੇਰ ਕਹਿਣ ਲਗਾ 'ਆ ਦਿਆਂ ਤੈਨੂੰ ਕਾਲਾ ਗੁਲਾਬ । ਮੈਂ ਤੈਨੂੰ ਕਾਲਾ ਗੁਲਾਬ ਦੇਣ ਲਈ ਉਡੀਕਦਾ ਸਾਂ' ।

ਇਹ ਕਹਿ ਕੇ ਉਹ ਰਾਜ ਕੁਮਾਰ ਨੂੰ ਅੰਦਰ ਲੈ ਗਿਆ ਤੇ ਉਸ ਨੂੰ ਜਾਦੂ ਨਾਲ ਭਸਮ ਕਰ ਦਿੱਤਾ ਤੇ ਫੇਰ ਉਸ ਦੀ ਸੁਆਹ ਵਿੱਚ ਇੱਕ ਬੂਟਾ ਲਗਾ ਦਿਤਾ ਜਿਸ ਨੂੰ ਕਾਲਾ ਗੁਲਾਬ ਲੱਗਾ ਹੋਇਆ ਸੀ ।

ਕਈ ਮਹੀਨੇ ਲੰਘ ਗਏ ਰਾਜ ਕੁਮਾਰ ਨਾ ਮੁੜਿਆ । ਰਾਣੀ ਸਾਰੀ ਦਿਹਾੜੀ ਰੋਂਦੀ ਰਹਿੰਦੀ ਤੇ ਆਪਣੇ ਆਪ ਨੂੰ ਕੋਸਦੀ ਰਹਿੰਦੀ ਕਿ ਉਸ ਨੇ ਕਿਉਂ ਉਸ ਨੂੰ ਜਾਣ ਦਿੱਤਾ ।

ਉਧਰ ਫੜੇ ਹੋਏ ਜਾਸੂਸ ਨੇ ਕਿਹਾ, 'ਹਜ਼ੂਰ ਮੈਨੂੰ ਆਪਣੇ ਬੱਚੇ ਬੜੇ ਯਾਦ ਆਉਂਦੇ ਹਨ । ਮੈਨੂੰ ਜਾਣ ਦੀ ਆਗਿਆ ਦਿਓ ।'

'ਨਹੀਂ, ਤੈਨੂੰ ਜਾਣ ਦੀ ਆਗਿਆ ਨਹੀਂ ਮਿਲ ਸਕਦੀ' ਬਾਦਸ਼ਾਹ ਕੜਕਿਆ । ਜਾਸਸੂ ਨੇ ਕਿਹਾ, 'ਜੇ ਮੈਂ ਕਾਲਾ ਗੁਲਾਬ ਤੇ ਰਾਜ ਕੁਮਾਰ ਦੋਹਾਂ ਨੂੰ ਲੱਭ ਕੇ ਵਾਪਸ ਲਿਆ ਦਿਆਂ ਤਾਂ ਕੀ ਫੇਰ ਤੁਸੀਂ ਮੈਨੂੰ ਛੱਡ ਦਿਓਗੇ ?'

'ਜ਼ਰੂਰ ਛੱਡ ਦਿਆਂਗੇ, ਪਰ ਤੂੰ ਲੱਭ ਕੇ ਕਿਵੇਂ ਲਿਆਵੇਂਗਾ ? ਅਸਲ ਵਿੱਚ ਤੂੰ ਏਸ ਬਹਾਨੇ ਦੌੜਨਾ ਚਾਹੁੰਦਾ ਹੈ' ਬਾਦਸ਼ਾਹ ਨੇ ਸਿਆਣਿਆਂ ਵਾਂਗ ਕਿਹਾ ।

'ਨਹੀਂ ਹਜ਼ੂਰ ਮੈਂ ਸੱਚੀ ਲੱਭ ਕੇ ਲਿਆਵਾਂਗਾਂ । ਆਪਣਾ ਵਚਨ ਪੂਰਾ ਕਰਾਂਗਾ । ਮੈਂ ਤੁਹਾਡੀ ਆਗਿਆ ਨਾਲ ਹੀ ਵਾਪਸ ਜਾਵਾਂਗਾ, ਚਲਾਕੀ ਨਾਲ ਨਹੀਂ ਜਾਵਾਂਗਾ ।' ਰਾਜਾ ਮੰਨ ਗਿਆ, ਜਾਸੂਸ ਚਲਾ ਗਿਆ । ਉਸ ਨੂੰ ਬੱਚਿਆਂ ਦੀ ਯਾਦ ਸਤਾ ਰਹੀ ਸੀ । ਉਹ ਇੱਕ ਥਾਂ ਬੈਠਾ ਸੀ । ਉੱਥੇ ਇੱਕ ਅਜੀਬ ਆਦਮੀ ਆਇਆ । ਉਸ ਨੇ ਜਾਸੂਸ ਦੀ ਉਦਾਸੀ ਦਾ ਕਾਰਣ ਪੁੱਛਿਆ । ਜਾਸੂਸ ਨੇ ਦਸਿਆ ਕਿ ਜਦ ਤੀਕ ਮੈਂ ਕਾਲਾ ਗੁਲਾਬ ਲੈਜਾ ਕੇ ਬਾਦਸ਼ਾਹ ਨੂੰ ਨਹੀਂ ਦੇਵਾਂਗਾ, ਉਦੋਂ ਤੀਕ ਮੈਂ ਆਪਣੇ ਬੱਚਿਆਂ ਕੋਲ ਨਹੀਂ ਜਾ ਸਕਦਾ ।

ਉਸ ਆਦਮੀ ਨੂੰ ਤਰਸ ਆ ਗਿਆ ਤੇ ਬੋਲਿਆ, 'ਤੂੰ ਉਸ ਬਾਗ਼ ਵਿੱਚ ਚਲਾ ਜਾ । ਦਰਵਾਜ਼ੇ ਤੇ ਜਾਦੂਗਰ ਹੋਵੇਗਾ । ਤੂੰ ਗੱਲ ਨਾ ਕਰੀਂ ਤੇ ਝੱਟ ਪੱਟ ਅੰਦਰ ਚਲਾ ਜਾਈਂ । ਆਹ ਲੈ ਇੱਕ ਪੱਥਰ । ਇਹ ਤੇਰੀ ਰਾਖੀ ਕਰੇਗਾ । ਤੂੰ ਕਾਲਾ ਗੁਲਾਬ ਪੁੱਟ ਕੇ ਝੱਟ ਪੱਟ ਬਾਹਰ ਆ ਜਾਈਂ' ਇਹ ਕਹਿ ਕੇ ਉਹ ਆਦਮੀ ਲੋਪ ਹੋ ਗਿਆ ।

ਜਾਸੂਸ ਦੱਸੇ ਥਾਂ ਤੇ ਗਿਆ । ਦਰਵਾਜ਼ੇ ਅੱਗੇ ਜਾਦੂਗਰ ਖੜਾ ਸੀ । ਜਾਸੂਸ ਨੇ ਇੱਕ ਅਜੀਬ ਚੀਕ ਮਾਰੀ । ਉਹ ਆਲੇ ਦੁਆਲੇ ਦੇਖਣ ਲੱਗ ਗਿਆ । ਜਾਸੂਸ ਅੱਖ ਬਚਾ ਕੇ ਅੰਦਰ ਚਲਾ ਗਿਆ । ਉਸ ਨੇ ਪੱਥਰ ਕੱਢਿਆ । ਉਸ ਦਾ ਚਾਨਣ ਇੱਕ ਬੂਟੇ ਤੇ ਪਿਆ । ਇਸ ਨੂੰ ਕਾਲਾ ਗੁਲਾਬ ਲੱਗਾ ਹੋਇਆ ਸੀ । ਉਸ ਨੇ ਝੱਟ

ਪੱਟ ਉਹ ਬੂਟਾ ਪੁੱਟ ਲਿਆ ਤੇ ਬਹੁਤ ਫੁਰਤੀ ਨਾਲ ਬਾਹਰ ਆ ਗਿਆ । ਜਾਦੂਗਰ ਮਗਰ ਦੌੜਿਆ । ਉਸ ਨੇ ਆਪਣੇ ਜਾਦੂ ਨਾਲ ਜਾਸੂਸ ਨੂੰ ਭਸਮ ਕਰਨਾ ਚਾਹਿਆ, ਪਰ ਨਾ ਕਰ ਸਕਿਆ ।

ਜਾਸੂਸ ਨੇ ਗੁਲਾਬ ਦਾ ਬੂਟਾ ਲਿਆ ਕੇ ਬਾਦਸ਼ਾਹ ਨੂੰ ਦੇ ਦਿੱਤਾ । ਰਾਣੀ ਨੇ ਰਾਜ ਕੁਮਾਰ ਬਾਬਤ ਪੁੱਛਿਆ । ਜਾਸੂਸ ਨੇ ਦਸਿਆ, ਮੈਨੂੰ ਬਾਗ਼ ਵਿੱਚੋਂ ਆਵਾਜ਼ ਆਈ ਸੀ ਕਿ ਇਹੋ ਹੀ ਰਾਜ ਕੁਮਾਰ ਹੈ । ਜਾਪਦਾ ਹੈ ਰਾਜ ਕੁਮਾਰ ਨੂੰ ਮਾਰ ਕੇ ਜਾਦੂਗਰ ਨੇ ਉਸ ਨੂੰ ਕਾਲੇ ਗੁਲਾਬ ਦਾ ਬੂਟਾ ਬਣਾ ਦਿੱਤਾ ਹੈ ।

ਰਾਣੀ ਗੁਲਾਬ ਦੇ ਬੂਟੇ ਨੂੰ ਹੱਥ ਵਿੱਚ ਫੜ ਕੇ ਰੋਣ ਲੱਗ ਪਈ । ਪਿਆਰ ਕਰਨ ਲੱਗ ਪਈ । ਆਪਣੇ ਆਪ ਨੂੰ ਕੋਸਨ ਲੱਗ ਪਈ ਤੇ ਪ੍ਰਮਾਤਮਾ ਅੱਗੇ ਅਰਦਾਸ ਕਰਨ ਲੱਗ ਪਈ, 'ਰੱਬਾ ਜਾਂ ਮੈਨੂੰ ਵੀ ਮਾਰ ਸੁੱਟ ਜਾਂ ਮੇਰਾ ਬੱਚਾ ਮੁੜ ਵਾਪਸ ਕਰ ਦੇ । ਮੈਂ ਮਾਂ ਹਾਂ ਬੱਚੇ ਬਿਨਾਂ ਨਹੀਂ ਰਹਿ ਸਕਦੀ ।' ਉਹ ਇਉਂ ਕਹੀ ਜਾ ਰਹੀ ਸੀ ਤੇ ਰੋਈ ਜਾ ਰਹੀ ਸੀ । ਉਸ ਦੇ ਹੰਝੂਆਂ ਨਾਲ ਬੂਟਾ ਬਿਲਕੁਲ ਭਿਜ ਗਿਆ ਤੇ ਹੌਲੀ-ਹੌਲੀ ਉਹ ਬੂਟਾ ਰਾਜ ਕੁਮਾਰ ਦਾ ਰੂਪ ਧਾਰ ਗਿਆ । ਐਨ ਉਸੇ ਵੇਲੇ ਉਹ ਅਜੀਬ ਆਦਮੀ, ਜਿਸ ਨੇ ਜਾਸੂਸ ਨੂੰ ਰਾਹ ਦੱਸਿਆ ਸੀ, ਆ ਗਿਆ । ਉਸ ਦੇ ਹੱਥ ਵਿੱਚ ਅਸਲੀ ਕਾਲੇ ਗੁਲਾਬ ਦਾ ਬੂਟਾ ਸੀ ।

'ਰਾਣੀ ਜੀ ! ਆਪਦੀ ਫ਼ਰਿਆਦ ਰੱਬ ਨੇ ਸੁਣ ਲਈ । ਗੁਲਾਬ ਦਾ ਬੂਟਾ ਮੁੜ ਰਾਜ ਕੁਮਾਰ ਦਾ ਰੂਪ ਧਾਰ ਗਿਆ । ਰਾਣੀ ਸਾਹਿਬਾ ! ਜਿਸ ਮਾਂ ਕੋਲ ਤੁਹਾਡੇ ਵਰਗਾ ਦਿਲ ਹੈ, ਉਸ ਦਾ ਬੱਚਾ ਉਸ ਦੇ ਜੀਉਂਦੇ ਜੀ ਨਹੀਂ ਮਰ ਸਕਦਾ । ਆਹ ਲਓ ਕਾਲਾ ਗੁਲਾਬ ਆਪਣੇ ਬਾਗ਼ ਵਿੱਚ ਲਾ ਲਓ, ਹੁਣ ਇਸ ਨੂੰ ਕੋਈ ਬਿਪਤਾ ਨਹੀਂ ਆ ਸਕਦੀ ।' ਰਾਣੀ ਆਪਣੇ ਬੱਚੇ ਨਾਲ ਗਲਵਕੜੀ ਪਾ ਕੇ ਪਿਆਰ ਕਰ ਰਹੀ ਸੀ । ਰਾਜੇ ਨੇ ਕਾਲਾ ਗੁਲਾਬ ਅਜੀਬ ਆਦਮੀ ਤੋਂ ਫੜਿਆ । ਰਾਜਾ ਜਦ ਆਦਮੀ ਦੇ ਚਰਨ ਫੜਨ ਲਗਾ ਤਾਂ ਉਹ ਲੋਪ ਹੋ ਗਿਆ ।

ਰਾਜੇ ਨੇ ਜਾਸੂਸ ਨੂੰ ਬਹੁਤ ਕੀਮਤੀ ਇਨਾਮ ਦੇ ਕੇ ਵਿਦਾ ਕੀਤਾ ਤੇ ਕਾਲਾ ਗੁਲਾਬ ਬਾਗ਼ ਵਿੱਚ ਲੁਆ ਲਿਆ ।

## ਅਭਿਆਸ

1. ਦੱਸੋ–1. ਬਾਦਸ਼ਾਹ ਤੇ ਰਾਣੀ ਕਿਉਂ ਉਦਾਸ ਰਹਿੰਦੇ ਸਨ ?
   2. ਉਨ੍ਹਾਂ ਨੂੰ ਬਾਗ ਵਿੱਚ ਕੌਣ ਮਿਲਿਆ ਤੇ ਉਸ ਨੇ ਕੀ ਕਿਹਾ ?
   3. ਰਾਜ ਕੁਮਾਰ ਦਾ ਕੀ ਨਾਂ ਸੀ ?
   4. ਆਦਮੀ ਨੂੰ ਕਿਉਂ ਕੈਦ ਕੀਤਾ ਗਿਆ ?
   5. ਰਾਜ ਕੁਮਾਰ ਕਿਉਂ ਆਪ ਕਾਲਾ ਗੁਲਾਬ ਲੈਣ ਗਿਆ ?

6. ਜਾਸੂਸ ਜਦ ਕਾਲਾ ਗੁਲਾਬ ਲੈਣ ਗਿਆ ਤਾਂ ਉਸ ਨੂੰ ਕੌਣ ਮਿਲਿਆ ?
7. ਅਜੀਬ ਆਦਮੀ ਨੇ ਜਾਸੂਸ ਨੂੰ ਕੀ ਦਿੱਤਾ ਤੇ ਕਿਵੇਂ ਕਾਲਾ ਗੁਲਾਬ ਲਿਆਉਣ ਲਈ ਕਿਹਾ ?
8. ਜਾਸੂਸ ਨੇ ਕਿਉਂ ਚੀਕ ਮਾਰੀ ?
9. ਜਾਦੂਗਰ ਉਸ ਨੂੰ ਕਿਉਂ ਭੱਸਮ ਨਾ ਕਰ ਸਕਿਆ ?
10. ਜਾਸੂਸ ਨੂੰ ਕਾਲਾ ਗੁਲਾਬ ਕਿਵੇਂ ਦਿੱਸਿਆ ?
11. ਰਾਣੀ ਕਾਲਾ ਗੁਲਾਬ ਲੈ ਕੇ ਕਿਉਂ ਰੋਈ ?
12. ਕਾਲਾ ਗੁਲਾਬ ਕਿਉਂ ਮੁੜ ਰਾਜ ਕੁਮਾਰ ਬਣ ਗਿਆ ?
13. ਅਜੀਬ ਆਦਮੀ ਨੇ ਅਖ਼ੀਰ ਵਿੱਚ ਕੀ ਕਿਹਾ ?
14. ਬਾਗ਼ ਦੀ ਦੀਵਾਰ ਤੇ ਕੀ ਚੜ੍ਹੇ ਹੋਏ ਸਨ ?

**2. ਦਿੱਤੇ ਸ਼ਬਦਾਂ ਵਿੱਚੋਂ ਯੋਗ ਸ਼ਬਦ ਚੁਣ ਕੇ ਵਾਕਾਂ ਦੀ ਖ਼ਾਲੀ ਥਾਂ ਭਰੋ :**

1. ਧਾਰਮਿਕ ਅਸਥਾਨਾਂ ਤੇ ................ ਚੜ੍ਹਾਉਂਦੇ । (ਚੜ੍ਹਾਵੇ, ਭੇਟਾ)
2. ਪੈਰੀਂ ਲੱਕੜ ਦੀਆਂ ................ ਸਨ । (ਖੜਾਵਾਂ, ਜੁੱਤੀਆਂ)
3. ਮੈਨੂੰ ਕਿਸੇ ਚੀਜ਼ ਦੀ ................ ਨਹੀਂ । (ਇੱਛਿਆ, ਲਗਨ, ਚਾਹ)
4. ਬਾਦਸ਼ਾਹ ਬਹੁਤ ਹੀ ................ ਨਾਲ ਬੋਲਿਆ । (ਹਲੀਮੀ, ਨਰਮੀ)
5. ਕੀ ਤੁਸੀਂ ਕੋਈ ............. ਨਹੀਂ ਕੀਤਾ ? (ਉਪਾਅ, ਪਰਬੰਧ)
6. ਬਾਦਸ਼ਾਹ ਹੋਰ ............. ਹੋ ਗਿਆ । (ਉਦਾਸ, ਦਿਲਗੀਰ)
7. ਜਿਸ ਮਾਂ ਕੋਲ ਤੁਹਾਡੇ ਵਰਗਾ ............. ਹੈ ਉਸ ਦਾ ਬੱਚਾ ਜੀਉਂਦੇ ਜੀ ਨਹੀਂ ਮਰ ਸਕਦਾ । (ਦਿਲ, ਦਿਮਾਗ਼)

**3. ਹੇਠ ਲਿਖੇ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :**

ਜੋਤਸ਼ੀਆਂ, ਅਸਥਾਨ, ਸੁੱਖਣਾ, ਬੇਨਤੀ, ਉਦਾਸ, ਸੱਖਣਾ, ਅੱਖਾਂ ਭਰ ਆਈਆਂ, ਕਰਮਾਂ, ਖ਼ਾਤਰ, ਜਾਪਦਾ, ਗੋਦ ਸੱਖਣੀ ।

**4. ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :**

(ੳ) ਦਰਬਾਰ — ਦਰਬਾਰੀ

ਧਰਮ — ........................

ਸ਼ਿਕਾਰ — ........................

ਸਦਾਚਾਰ — ........................

ਪਟਵਾਰ — ........................

ਵਿਉਪਾਰ — ........................

(ਅ) ਦਰਵਾਜ਼ਾ — ਦਰਵਾਜ਼ੇ

ਮੁੰਡਾ — ........................

ਕਾਲਾ — ........................

ਤਾਰਾ — ........................

ਸਤਾਰਾ — ........................

ਬੁਲਾਰਾ — ........................

5. ਹੇਠ ਲਿਖੇ ਸ਼ਬਦਾਂ ਦੇ ਸਾਹਮਣੇ ਉਲਟ ਭਾਵਾਂ ਵਾਲੇ ਸ਼ਬਦ ਲਿਖੋ :

| | |
|---|---|
| ਉਦਾਸ | ........................ |
| ਧਾਰਮਿਕ | ........................ |
| ਖ਼ੁਸ਼ | ........................ |
| ਸੋਹਣਾ | ........................ |
| ਪੂਰੀ | ........................ |
| ਸਫਲ | ........................ |
| ਤਰਸ | ........................ |
| ਅੰਦਰ | ........................ |

6. ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਲਿਖੋ ।

7. ਹੇਠ ਲਿਖੇ ਸ਼ਬਦਾਂ ਦੇ ਸਾਹਮਣੇ ਰਲਦੇ ਭਾਵਾਂ ਵਾਲੇ ਸ਼ਬਦ ਲਿਖੋ ।

| | |
|---|---|
| ਪੁੱਤਰ | ........................ |
| ਬਾਦਸ਼ਾਹ | ........................ |
| ਪਰਖ | ........................ |
| ਦਰਵਾਜ਼ਾ | ........................ |
| ਕੋਸਣਾ | ........................ |
| ਅਜੀਬ | ........................ |
| ਸਿਆਣਾ | ........................ |
| ਬਿੱਪਤਾ | ........................ |
| ਫ਼ਰਿਆਦ | ........................ |



## ਪਾਠ ਪੰਜੀਵਾਂ

# ਮਿੱਤਰਤਾ

ਕਰਦੇ ਪਲਕ ਰਾਖੀ ਜੀਕਣ ਨੇਤਰਾਂ ਦੀ,
ਏਵੇਂ ਮਿੱਤਰਾਂ ਦੀ ਰਾਖੀ ਕਰਨ ਮਿੱਤਰ ।
ਮਿੱਤਰ ਹੱਥ ਹੁੰਦੇ ਸੱਚੇ ਮਿੱਤਰਾਂ ਦੇ,
ਅਤੇ ਮਿੱਤਰਾਂ ਤੋਂ ਪਹਿਲਾ ਮਰਨ ਮਿੱਤਰ ।
ਮੱਛੀ ਤੜਫਦੀ ਨੂੰ ਜੀਕਣ ਮਿਲੇ ਪਾਣੀ,
ਏਵੇਂ ਮਿੱਤਰ ਦੇ ਮਿਲੇ ਤੋਂ ਠਰਨ ਮਿੱਤਰ ।
ਬ੍ਰਹਮਦੇਵ ਜੋ ਕੋਈ ਨਹੀਂ ਜਰ ਸਕਦਾ,
ਉਹ ਕੁਝ ਮਿੱਤਰਾਂ ਦੀ ਖ਼ਾਤਿਰ ਜਰਨ ਮਿੱਤਰ ।

ਪੁੰਨਾਂ ਵਾਲਿਆਂ ਤਾਈਂ ਨਸੀਬ ਹੁੰਦੈ,
ਉੱਤਮ ਸੰਗ ਸੁਹਾਵਣਾ ਮਿੱਤਰਾਂ ਦਾ ।
ਰਲ ਕੇ ਬੈਠਣਾ ਬੋਲਣਾਂ ਮਿਤਰਾਂ ਦਾ,
ਮਿਲ ਕੇ ਹੱਸਣਾ ਖਾਵਣਾ ਮਿੱਤਰਾਂ ਦਾ ।
ਸ਼ਾਦੀ ਗ਼ਮੀ ਦੇ ਵਿੱਚ ਸ਼ਰੀਕ ਹੋਣਾ,
ਦੁੱਖ ਸੁੱਖ ਵੰਡਾਵਣਾ ਮਿੱਤਰਾਂ ਦਾ ।
ਬ੍ਰਹਮਦੇਵ ਮਿੱਤਰਾਂ ਨੂੰ ਅੰਮ੍ਰਿਤ ਜਾਪਦਾ ਏ,
ਕਿਸੇ ਸਮੇਂ ਵੀ ਆਵਣਾ ਮਿੱਤਰਾਂ ਦਾ ।

ਜਿਹੜੇ ਬੰਦੇ ਨੂੰ ਤੁਸੀਂ ਦਿਲਦਾਰ ਸਮਝੋ,
ਉਸ ਦੇ ਵਿੱਚ ਆਦਰਸ਼ ਤਿਆਗ ਹੋਵੇ ।
ਸ਼ਹਿਨਸ਼ੀਲਤਾ ਅਤੇ ਵਿਸ਼ਵਾਸ ਹੋਵੇ,
ਉਸ ਦਾ ਜੀਵਨ ਬੇ-ਲਾਗ ਬੇ-ਦਾਗ਼ ਹੋਵੇ ।
ਸੂਰਵੀਰ ਦਾਤਾ ਗੁਣਸ਼ੀਲ ਹੋਵੇ,
ਉਸ ਦਾ ਸੁੱਚਾ ਤੇ ਗੂੜ੍ਹਾ ਅਨੁਰਾਗ ਹੋਵੇ ।
ਬ੍ਰਹਮਦੇਵ ਦਿਲ ਸਾਫ਼ ਪੁਰਸੋਜ਼ ਹੋਵੇ,
ਉੱਤਮ ਬੰਸ ਪਵਿੱਤਰ ਪ੍ਰਯਾਗ ਹੋਵੇ ।

ਬੁਰੇ ਪਾਸਿਉਂ ਮੋੜ ਕੇ ਲਿਆਉਣ ਮਿੱਤਰਾਂ ਨੂੰ,
ਚੰਗੇ ਰਾਹ ਉਪਰ ਚਲਾਉਣ ਮਿੱਤਰ ।
ਲੈਣ ਦੇਣ ਦੇ ਵਿੱਚ ਨਾ ਫ਼ਰਕ ਰੱਖਣ,
ਸਭ ਕੁਝ ਮਿੱਤਰਾਂ ਲਈ ਲੁਟਾਉਣ ਮਿੱਤਰ ।
ਔਗੁਣ ਮਿੱਤਰਾਂ ਦੇ ਮਿੱਤਰ ਛੁਪਾ ਜਾਂਦੇ,
ਅਤੇ ਗੁਣਾਂ ਨੂੰ ਖ਼ੂਬ ਚਮਕਾਉਣ ਮਿੱਤਰ ।
ਵਿੱਪਤਾ ਸਮੇਂ ਪ੍ਰਦੇਸ਼ ਪ੍ਰਵਾਸ ਵੇਲੇ,
ਹਰ ਥਾਂ ਮਿੱਤਰ ਸਾਥ ਨਿਭਾਉਣ ਮਿੱਤਰ ।
ਬ੍ਰਹਮਦੇਵ ਜਹਾਨ ਦੀ ਖੇਡ ਵਿੱਚੋਂ,
ਸਦਾ ਮਿੱਤਰਾਂ ਤਾਈਂ ਜਿਤਾਉਣ ਮਿੱਤਰ ।

—ਸਵਾਮੀ ਬ੍ਰਹਮਦੇਵ

## ਅਭਿਆਸ

1. ਦੱਸੋ—1. ਮਿੱਤਰ ਮਿੱਤਰਾਂ ਦੀ ਕਿਵੇਂ ਰਾਖੀ ਕਰਦੇ ਹਨ ?
   2. ਮਿੱਤਰ ਨੂੰ ਮਿਲਕੇ ਮਿੱਤਰ ਕਿਵੇਂ ਠਰ੍ਹਦਾ ਹੈ ?
   3. ਮਿੱਤਰਾਂ ਦਾ ਸੰਗ ਕਿਹੋ ਜਿਹਾ ਹੁੰਦਾ ਹੈ ?
   4. ਮਿੱਤਰ ਕਿਵੇਂ ਦੁਖ ਵੰਡਾਉਣ ?
   5. ਚੰਗੇ ਮਿੱਤਰ ਦੇ ਗੁਣ ਕੀ ਹੁੰਦੇ ਹਨ ?
   6. ਕੌਣ ਸਾਡੇ ਔਗੁਣ ਛੁਪਾਉਂਦਾ ਹੈ ?
2. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :
   ਤੜਫਦੀ, ਸੁਹਾਵਣਾ, ਸ਼ਰੀਕ, ਵੰਡਾਵਣਾ, ਸਹਿਨਸ਼ੀਲਤਾ, ਪਵਿੱਤਰ, ਦਿਲਦਾਰ, ਸੂਰਵੀਰ, ਦਿਲ ਸਾਫ਼, ਪੁਰਸੋਜ਼, ਜਹਾਨ, ਪ੍ਰਦੇਸ਼ ਪ੍ਰਵਾਸ ।
3. 'ਅ' ਅਗੇਤਰ ਲਾ ਕੇ ਉਦਾਹਰਣ ਵਾਂਗ ਸ਼ਬਦ ਬਣਾਓ :

| | |
|---|---|
| ਮੁਲ | ਅਮੁੱਲ |
| ਧਰਮ | ........................ |
| ਪਵਿੱਤਰ | ........................ |
| ਹਿੱਲ | ........................ |
| ਸਥਿਰ | ........................ |

4. ਪਹਿਲੇ ਤਿੰਨ ਬੰਦਾਂ ਦੇ ਅਰਥ ਕਰੋ ।
5. ਮਿੱਤਰ ਉੱਤੇ ਦਸ ਵਾਕ ਲਿਖੋ ।
6. ਆਪਣੇ ਕਿਸੇ ਮਿੱਤਰ ਦਾ ਸੁਭਾਓ ਦਸ ਵਾਕਾਂ ਵਿੱਚ ਲਿਖੋ ।
7. ਜੇ ਤੁਹਾਡੇ ਕਿਸੇ ਮਿੱਤਰ ਨੇ ਤੁਹਾਡੀ ਮਦਦ ਕੀਤੀ ਹੈ ਤਾਂ ਉਸ ਕਹਾਣੀ ਨੂੰ ਸੰਖੇਪ ਸ਼ਬਦਾਂ ਵਿੱਚ ਲਿਖੋ ।



## ਪਾਠ ਛੱਬੀਵਾਂ

# ਰਲ ਮਿਲ ਜਾਓ

ਪਾਤਰ-ਕਿਰਨ, ਲਾਲੀ, ਗਾਗੂ, ਰਾਜੂ, ਅਮਨ, ਜੰਗੀ, ਜੱਸੀ, ਲਾਲ ਪਰੀ, ਪੀਲੀ ਪਰੀ, ਸੋਨ ਸੌਦਾਗਰ, ਬੈਠਕ ਦੀ ਬਿਲੀ, ਰਸੋਈ ਦੀ ਬਿੱਲੀ

ਪਰਦਾ ਉੱਠਦਾ ਹੈ

(ਕਿਰਨ ਹਰੇ ਕੱਪੜੇ ਪਾਈ ਡੌਰੂ ਵਜਾਉਂਦਾ ਹੈ)

(ਸੱਤ ਬੱਚੇ ਗਾਗੂ, ਰਾਜੂ, ਲਾਲੀ, ਜੰਗੀ, ਜੱਸੀ, ਅਮਨ, ਸੋਨ ਸੌਦਾਗਰ ਅਤੇ ਚਾਰ ਬੱਚੀਆਂ, ਰਸੋਈ ਦੀ ਬਿੱਲੀ, ਬੈਠਕ ਦੀ ਬਿੱਲੀ, ਲਾਲ ਪਰੀ, ਪੀਲੀ ਪਰੀ ਆਦਿ ਸਭ ਨੱਚਦੇ ਆਉਂਦੇ ਹਨ । ਇਨ੍ਹਾਂ ਸਾਰਿਆਂ ਨੇ ਪੀਲੇ ਚੋਲੇ ਪਾਏ ਹੋਏ ਹਨ ।)

ਕਿਰਨ-(ਡੌਰੂ ਵਜਾਉਣਾ ਬੰਦ ਕਰਦਾ ਹੋਇਆ) ਅੱਜ ਅਸੀਂ ਨਚਣਾ ਨਹੀਂ, ਨਾਟਕ ਕਰਨਾ ਏਂ ।

ਸਾਰੇ-ਵਾਹ ਵਾਹ । (ਨੱਚਦੇ ਹੋਏ) ਨਾਟਕ ਨਾਚ ਸਕੇ ਭਰਾ । ਨਾਚ ਨਾਟਕ ਸਕੇ ਭਰਾ ।

ਕਿਰਨ-ਸਾਥੀਓ ! ਅੱਜ ਐਨਾ ਨੱਚੋ ਕਿ ਨੱਚ ਨੱਚ ਕੇ ਤੁਹਾਡੀ ਜਾਤ-ਪਾਤ ਮਿਟ ਜਾਵੇ, ਅਮੀਰੀ-ਗ਼ਰੀਬੀ ਮਿੱਟ ਜਾਵੇ । ਤੁਸੀਂ ਸਾਰੇ ਅਸਲੀ ਬੱਚੇ ਬਣ ਜਾਓ ਤੇ ਅਸਲੀ ਕਲਾਕਾਰ ਬਣ ਜਾਓ ।

(ਕਿਰਨ ਡੌਰੂ ਵਜਾਉਂਦਾ ਹੈ ਤੇ ਸਾਰੇ ਨੱਚਦੇ ਹਨ ।)

ਸਾਰੇ-ਅਸੀਂ ਹੁਣ ਅਸਲੀ ਕਲਾਕਾਰ ਬਣ ਗਏ ।

ਕਿਰਨ-ਲਓ ਫੇਰ ਆਪਣਾ ਆਪਣਾ ਪਾਰਟ ਚੁਣ ਲਵੋ ।

ਸਾਰੇ-(ਨੱਚਦੇ ਹੋਏ) ਵਾਹ ਵਾਹ ।

(ਇਕੱਲਾ ਇਕੱਲਾ ਆਪਣਾ ਨਾਂ ਦੱਸਦਾ ਹੈ ਤੇ ਪਰਨਾਮ ਕਰਕੇ ਚਲਾ ਜਾਂਦਾ ਹੈ ।)

ਕਿਰਨ-ਮੇਰਾ ਨਾਂ ਕਿਰਨ ਹੈ । ਲਓ ਹੁਣ ਵੇਖੋ ਆਪਣੇ ਭਾਂਤ ਦਾ ਨਾਟਕ 'ਰਲ ਮਿਲ ਜਾਓ' ।

(ਕਿਰਨ ਡੌਰੂ ਵਜਾਉਂਦਾ ਹੈ ਅਤੇ ਨਾਲ ਗਾਗੂ, ਰਾਜੂ, ਅਮਨ, ਜੰਗੀ ਤੇ ਜੱਸੀ ਨੱਚਦੇ ਆਉਂਦੇ ਹਨ ।)

ਕਿਰਨ-ਜੇ ਕੋਈ ਭੇਦ ਹੈ ਲੱਭਣਾ ।

ਸਾਰੇ-(ਨੱਚਦੇ ਹੋਏ) ਘਰ ਦੇ ਨੌਕਰ ਤੋਂ ਲੱਭੋ ।
ਇੱਕ-ਉਸ ਨੂੰ ਲੱਡੂ ਖੁਆਓ, ਪੇੜੇ ਖੁਆਓ ਅਤੇ ਭੇਦ ਲੱਭ ਲਿਆਓ ।
ਸਾਰੇ-ਬਿਲਕੁਲ ਠੀਕ ।
ਕਿਰਨ-ਜੇ ਕੋਈ ਭੇਦ ਹੈ ਲੱਭਣਾ ।
ਸਾਰੇ-(ਨੱਚਦੇ ਹੋਏ) ਘਰਦੇ ਮੁੰਡੂ ਤੋਂ ਲੱਭੋ ।
ਇੱਕ-ਉਸ ਨੂੰ ਦੁੱਧ ਪਿਆਓ ।
ਅਮਨ-ਹੱਥ ਤੇ ਟੱਕਾ ਟਿਕਾਓ ਤੇ ਭੇਦ ਲੱਭ ਲਿਆਓ ।
ਕਿਰਨ-ਜੇ ਕੋਈ ਭੇਦ ਹੈ ਲੱਭਣਾ ।
ਸਾਰੇ-(ਨੱਚਦੇ ਹੋਏ) ਘਰ ਦੇ ਡੱਬੂ ਤੋਂ ਲੱਭੋ ।
ਅਮਨ-ਉਸ ਨੂੰ ਮਾਸ ਖੁਆਓ ।
ਰਾਜੂ-ਬੋਟੀ ਅੱਗੇ ਪਾਓ ਤੇ ਭੇਦ ਲੱਭ ਲਿਆਓ ।
ਕਿਰਨ-ਜੇ ਕੋਈ ਭੇਦ ਹੈ ਲੱਭਣਾ ।
ਸਾਰੇ-(ਨੱਚਦੇ ਹੋਏ) ਪਾਲਤੂ ਬਿੱਲੀ ਤੋਂ ਪੁੱਛੋ ।
ਗਾਗੂ-ਬਿੱਲੀ ਨੂੰ ਦੁੱਧ ਪਿਆਓ ।
ਰਾਜੂ-ਉਸ ਨੂੰ ਦਹੀਂ ਖੁਆਓ ਤੇ ਭੇਦ ਲੱਭ ਲਿਆਓ ।
ਕਿਰਨ-ਜਾਓ ਬਿੱਲੀਆਂ ਸਦ ਲਿਆਓ ਅਤੇ ਆਪ ਲੁੱਕ ਛਿਪ ਜਾਓ ।

(ਸਾਰੇ ਨੱਚਦੇ ਹੋਏ ਚਲੇ ਜਾਂਦੇ ਹਨ ।)

ਬਿੱਲੀਆਂ-(ਆਉਂਦੀਆਂ ਹੋਈਆਂ) ਆਈਆਂ ।
ਕਿਰਨ-ਬਿੱਲੀ ਭੈਣ ਕਿੱਥੇ ਰਹਿੰਦੀ ਏਂ ?
ਰਸੋਈ ਦੀ ਬਿੱਲੀ-ਮੈਂ ਰਸੋਈ ਵਿੱਚ ਰਹਿੰਦੀ ਹਾਂ ।
ਕਿਰਨ-ਰਸੋਈ ਕਿਸ ਦੀ ਏ ?
ਰਸੋਈ ਦੀ ਬਿੱਲੀ-ਸੋਨ ਸੌਦਾਗਰ ਦੀ ।
ਕਿਰਨ-(ਦੂਜੀ ਬਿੱਲੀ ਵੱਲ) ਭੈਣ ਤੂੰ ਕਿੱਥੇ ਰਹਿੰਦੀ ਏਂ ?
ਬੈਠਕ ਦੀ ਬਿੱਲੀ-ਮੈਂ ਬੈਠਕ ਦੀ ਬਿੱਲੀ ਹਾਂ ।
ਕਿਰਨ-ਬੈਠਕ ਕਿਸ ਦੀ ਏ ?
ਬੈਠਕ ਦੀ ਬਿੱਲੀ-ਸੋਨ ਸੌਦਾਗਰ ਦੀ ।
ਕਿਰਨ-ਤਾਂ ਤੁਸੀਂ ਗੁਆਢਣਾਂ ਹੋਈਆਂ ਨਾ ?
ਬਿੱਲੀਆਂ-ਜੀ ।
ਕਿਰਨ-(ਰਸੋਈ ਦੀ ਬਿੱਲੀ ਵੱਲ) ਤੁਸੀਂ ਰਤਾ ਇੱਕ ਪਾਸੇ ਹੋ ਜਾਓ, ਮੈਂ ਬੈਠਕ ਦੀ ਬਿੱਲੀ ਨਾਲ ਕੁਝ ਗੱਲਾਂ ਕਰ ਲਵਾਂ ।
ਰਸੋਈ ਦੀ ਬਿੱਲੀ-ਅੱਛਾ ਜੀ ।

(ਰਸੋਈ ਦੀ ਬਿੱਲੀ ਜਾਂਦੀ ਹੈ ।

ਕਿਰਨ–(ਬੈਠਕ ਦੀ ਬਿੱਲੀ ਵੱਲ) ਭੈਣ ਤੂੰ ਕਿੱਥੇ ਬੈਠਦੀ ਏਂ ?

ਬੈਠਕ ਦੀ ਬਿੱਲੀ–ਦਰਵਾਜ਼ੇ ਵਿੱਚ ।

ਕਿਰਨ–ਦਰਵਾਜ਼ੇ ਦੇ ਬਾਹਰ ਜਾਂ ਅੰਦਰ ।

ਬੈਠਕ ਦੀ ਬਿੱਲੀ–ਬਾਹਰ ਦਰਵਾਜ਼ੇ ਦੇ ਅੱਗੇ ।

ਕਿਰਨ–ਅੱਛਾ ।

ਬੈਠਕ ਦੀ ਬਿੱਲੀ–ਜਦ ਕੋਈ ਆਉਂਦਾ ਹੈ ਤਾਂ ਮੈਂ ਮਿਆਊਂ ਮਿਆਊਂ ਕਰਦੀ ਹਾਂ । ਨੌਕਰ ਦਰਵਾਜ਼ਾ ਖੋਲ੍ਹਦਾ ਹੈ । ਮੈਂ ਆਉਣ ਵਾਲੇ ਦੇ ਨਾਲ ਅੰਦਰ ਚਲੀ ਜਾਂਦੀ ਹਾਂ ਅਤੇ ਮਾਲਕ ਦੇ ਪੈਰਾਂ ਵਿੱਚ ਬੈਠ ਜਾਂਦੀ ਹਾਂ ।

ਕਿਰਨ–ਕਿਉਂ ?

ਬੈਠਕ ਦੀ ਬਿੱਲੀ–ਗੱਲਾਂ ਸੁਣਨ ਲਈ ।

ਕਿਰਨ–ਗੱਲਾਂ ਕਾਊਚ ਤੇ ਬੈਠ ਕੇ ਵੀ ਸੁਣੀਆਂ ਜਾ ਸਕਦੀਆਂ ਨੇ ।

ਬੈਠਕ ਦੀ ਬਿੱਲੀ–ਮੇਰੀ ਬੈਠਕ ਵਿੱਚ ਬਹੁਤੀਆਂ ਗੱਲਾਂ ਪੈਰਾਂ ਨਾਲ ਹੁੰਦੀਆਂ ਨੇ ।

ਕਿਰਨ–ਪੈਰਾਂ ਨਾਲ ?

ਬੈਠਕ ਦੀ ਬਿੱਲੀ–ਜਿਹੜੀਆਂ ਗੱਲਾਂ ਮੂੰਹ ਨਾਲ ਹੁੰਦੀਆਂ ਨੇ ਉਹ ਐਵੇਂ ਹੀ ਹੁੰਦੀਆਂ ਨੇ । ਅਸਲੀ ਗੱਲਾਂ ਪੈਰਾਂ ਨਾਲ ਹੁੰਦੀਆਂ ਨੇ । ਮੈਂ ਚੁੱਪ ਕਰਕੇ ਬੈਠੀ ਰਹਿੰਦੀ ਹਾਂ । ਕਈ ਵਾਰੀ ਮਿੱਧੀ ਵੀ ਜਾਂਦੀ ਹਾਂ, ਪਰ ਕੁੱਸਕਦੀ ਨਹੀਂ ਹਾਂ ।

ਕਿਰਨ–ਅੱਛਾ ! (ਬਦਲ ਕੇ) ਉੱਥੇ ਕੌਣ–ਕੌਣ ਆਉਂਦੇ ਨੇ ?

ਬੈਠਕ ਦੀ ਬਿੱਲੀ–ਪਰੀਆਂ ਆਉਂਦੀਆਂ ਨੇ । ਵਿਉਪਾਰੀ ਆਉਂਦੇ ਨੇ । ਲਿਖਾਰੀ ਆਉਂਦੇ ਨੇ । ਮਦਾਰੀ ਆਉਂਦੇ ਨੇ । ਖਿਡਾਰੀ ਆਉਂਦੇ ਨੇ । ਸ਼ਿਕਾਰੀ ਆਉਂਦੇ ਨੇ ।

ਕਿਰਨ–ਅੱਛਾ ਇੱਕ ਗੱਲ ਦਸੋਗੇ ?

ਬੈਠਕ ਦੀ ਬਿੱਲੀ–ਹਾਂ ਪੁੱਛੋ ।

ਕਿਰਨ–ਤੇਰੇ ਮਾਲਕ ਦੀ ਜਾਨ ਕਿੱਥੇ ਏ ?

ਬੈਠਕ ਦੀ ਬਿੱਲੀ–ਆਮ ਵੱਡੇ ਲੋਕਾਂ ਵਾਂਗ ਲਕੋ ਕੇ ਰੱਖੀ ਹੋਈ ਏ ।

ਕਿਰਨ–ਕਿੱਥੇ ?

ਬੈਠਕ ਦੀ ਬਿੱਲੀ–ਇੱਕ ਕੁਰਸੀ ਵਿੱਚ ।

ਕਿਰਨ–ਕੁਰਸੀ ਵਿੱਚ ?

ਬੈਠਕ ਦੀ ਬਿੱਲੀ–ਹਾਂ ਕੁਰਸੀ ਵਿੱਚ ।

ਕਿਰਨ–ਉਹ ਕੁਰਸੀ ਕਿੱਥੇ ਹੁੰਦੀ ਏ ?

ਬੈਠਕ ਦੀ ਬਿੱਲੀ–ਉਸ ਦੇ ਹੇਠਾਂ ਜਾਂ ਉਸ ਦੇ ਤਹਿਖ਼ਾਨੇ ਵਿੱਚ ।

ਕਿਰਨ–ਕੁਰਸੀ ਕਦੀ ਖ਼ਾਲੀ ਨਹੀਂ ਛੱਡਦਾ ?

ਬੈਠਕ ਦੀ ਬਿੱਲੀ–ਨਹੀਂ ।

ਕਿਰਨ–ਫੇਰ ਉਸ ਨੂੰ ਕਿਵੇਂ ਕੁਰਸੀ ਤੋਂ ਉਠਾਇਆ ਜਾ ਸਕਦਾ ਏ ?

ਬੈਠਕ ਦੀ ਬਿੱਲੀ–ਰਾਗ ਨਾਲ ।

ਕਿਰਨ–ਕਾਹਦੇ ਰਾਗ ਨਾਲ ।

ਬੈਠਕ ਦੀ ਬਿੱਲੀ–ਡੋਰੂ ਦੀ ਆਵਾਜ਼ ਨਾਲ । ਉਸ ਨੂੰ ਡੋਰੂ ਦੀ ਆਵਾਜ਼ ਬੜੀ ਚੰਗੀ ਲੱਗਦੀ ਏ । ਰੰਗ ਬਰੰਗੇ ਭੁਕਾਨੇ ਵੇਖਣ ਦਾ ਬੜਾ ਸ਼ੌਕ ਏ । ਉਸ ਨੂੰ ਪਾਟਦੇ ਭੁਕਾਨਿਆਂ ਦੀ ਆਵਾਜ਼ ਬੜੀ ਪਿਆਰੀ ਲੱਗਦੀ ਏ ।

ਕਿਰਨ–ਫੇਰ ਠੀਕ ਏ । ਪਰ ਇੱਕ ਕੰਮ ਕਰੀਂ ਜਦ ਉਹ ਕੁਰਸੀ ਤੇ ਬੈਠਾ ਹੋਵੇ ਤਾਂ ਦਸ ਦੇਈਂ । ਅਸੀਂ ਬੂਹੇ ਅੱਗੇ ਭੁਕਾਨੇ ਪਾੜਾਂਗੇ ਤੇ ਨੱਚਾਂਗੇ ।

ਬੈਠਕ ਦੀ ਬਿੱਲੀ–ਦਸ ਦਿਆਂਗੀ । ਮੈਂ ਉੱਚੀ ਉੱਚੀ ਮਿਆਊਂ ਮਿਆਊਂ ਕਰਾਂਗੀ ।

ਕਿਰਨ–ਠੀਕ ਏ ।(ਬਦਲ ਕੇ) ਜਦ ਉਹ ਭੁਕਾਨੇ ਵੇਖਣ ਆਵੇ ਤੂੰ ਝੱਟ ਪੱਟ ਪਿੱਛਲੇ ਬੂਹੇ ਦੀ ਕੁੰਡੀ ਖੋਲ੍ਹ ਦੇਈਂ ।

ਬੈਠਕ ਦੀ ਬਿੱਲੀ–ਇਹ ਵੀ ਕਰ ਦਿਆਂਗੀ ।(ਬਦਲ ਕੇ) ਪਰ ਤੁਸੀਂ ਇਹ ਸਭ ਕੁਝ ਕਿਉਂ ਕਰ ਰਹੇ ਹੋ ?

ਕਿਰਨ–ਅਸੀਂ ਉਸ ਘਰੋਂ ਲਾਲੀ ਬੱਚਾ ਕੱਢਣਾ ਏਂ ।

ਬੈਠਕ ਦੀ ਬਿੱਲੀ–ਉਸ ਨੂੰ ਤਾਂ ਜ਼ਰੂਰ ਕੱਢੋ । ਮਾਲਕ ਉਸ ਨੂੰ ਬਹੁਤ ਤੰਗ ਕਰਦਾ ਏ ।

ਉਸ ਤੋਂ ਬਹੁਤ ਕੰਮ ਕਰਾਉਂਦਾ ਏ, ਪਰ ਖਾਣ ਨੂੰ ਕੁਝ ਨਹੀਂ ਦਿੰਦਾ ।

ਕਿਰਨ–ਤਦੇ ਕੱਢਣਾ ਏਂ । ਉਂਜ ਕੱਢਿਆ ਨਹੀਂ ਜਾ ਸਕਦਾ, ਜਦ ਤੀਕ ਸੋਨ ਸੌਦਾਗਰ ਨੂੰ ਕਾਬੂ ਨਾ ਕੀਤਾ ਜਾਵੇ ।

ਬੈਠਕ ਦੀ ਬਿੱਲੀ–ਠੀਕ ਏ । ਮੈਂ ਅਤੇ ਮੇਰੀ ਭੈਣ ਬਹੁਤ ਵਾਰੀ ਉਸ ਨੂੰ ਚੋਰੀ ਕੁਝ ਖੁਆਉਂਦੀਆਂ ਹਾਂ ।

ਕਿਰਨ–ਇਹ ਤਾਂ ਤੁਸੀਂ ਬਹੁਤ ਚੰਗਾ ਕਰਦੀਆਂ ਹੋ । ਅੱਛਾ ਭੈਣ ਸ਼ੁਕਰੀਆ । ਮੈਂ ਆਪਣੇ ਸਾਥੀਆਂ ਨੂੰ ਜਾ ਕੇ ਦਸਾਂ । (ਕਿਰਨ ਜਾਂਦਾ ਹੈ)

ਰਸੋਈ ਦੀ ਬਿੱਲੀ–(ਆ ਕੇ) ਹੋ ਗਈ ਗੱਲ ।

ਬੈਠਕ ਦੀ ਬਿੱਲੀ–ਹਾਂ ।

ਰਸੋਈ ਦੀ ਬਿੱਲੀ–ਲਾਲੀ ਹੁਣੇ ਰੋ ਰਿਹਾ ਸੀ, ਖੌਰਿਆ ਉਸ ਨੂੰ ਮਾਰਿਆ ਸੀ ਮਾਲਕ ਨੇ ਜਾਂ ਭੁੱਖਾ ਰੋ ਰਿਹਾ ਸੀ ।

ਬੈਠਕ ਦੀ ਬਿੱਲੀ–ਭੁੱਖਾ ਵੀ ਹੋਣਾ ਤੇ ਮਾਰਿਆ ਵੀ ਹੋਣਾ । ਆ ਪਤਾ ਕਰੀਏ । ਤੂੰ

ਦੌੜ ਕੇ ਕੁਝ ਖਾਣ ਲਈ ਲਿਆ ਉਸ ਲਈ ।

ਰਸੋਈ ਦੀ ਬਿੱਲੀ–ਲਿਆਈ, ਤੂੰ ਚਲ । (ਬੈਠਕ ਦੀ ਬਿੱਲੀ ਜਾਂਦੀ ਹੈ)

(ਰਸੋਈ ਦੀ ਬਿੱਲੀ ਝੱਟ ਪੱਟ ਮੂੰਹ ਵਿੱਚ ਡਬਲ ਰੋਟੀ ਦਾ ਟੁਕੜਾ ਲੈ ਕੇ ਆਉਂਦੀ ਹੈ ਅਤੇ ਅੰਦਰ ਲੰਘ ਜਾਂਦੀ ਹੈ ।)

(ਕਿਰਨ ਡੋਰੂ ਵਜਾਉਂਦਾ ਹੈ ਤਾਂ ਸਾਰੇ ਬੱਚੇ ਆਉਂਦੇ ਹਨ)

ਸਾਰੇ–ਬਣਿਆ ਕੰਮ ।

ਕਿਰਨ–ਹਾਂ ਬਣ ਗਿਆ ।

ਸਾਰੇ–ਉਸ ਦੀ ਜਾਨ ਕਿੱਥੇ ਏ ?

ਕਿਰਨ–ਕੁਰਸੀ ਵਿੱਚ ।

ਸਾਰੇ–ਕੁਰਸੀ ਕਿੱਥੇ ਏ ?

ਕਿਰਨ–ਉਸ ਦੇ ਹੇਠਾਂ ਜਾਂ ਤਹਿਖ਼ਾਨੇ ਵਿੱਚ ।

ਸਾਰੇ–ਫੇਰ ਕੁਰਸੀ ਕਾਬੂ ਕਿਵੇਂ ਕਰਾਂਗੇ ?

ਕਿਰਨ–ਆਪਾਂ ਉਸ ਨੂੰ ਖ਼ੁਸ਼ ਕਰਕੇ ਕੁਰਸੀ ਛੱਡਣ ਲਈ ਮਜਬੂਰ ਕਰਾਂਗੇ ।

ਸਾਰੇ–ਠੀਕ ਏ ।

ਕਿਰਨ–ਜਦ ਉਹ ਕੁਰਸੀ ਤੋਂ ਉਠਕੇ ਬਾਹਰ ਆਏ ਤੁਸੀਂ ਪਿੱਛਿਉਂ ਕੁਰਸੀ ਖਿਸਕਾ ਲੈਣੀ । ਬਿੱਲੀ ਪਿੱਛਲੇ ਬੂਹੇ ਦਾ ਕੁੰਡਾ ਖੋਲ੍ਹ ਦੇਵੇਗੀ ।

ਸਾਰੇ–ਬਹੁਤ ਅੱਛਾ ।

ਕਿਰਨ–ਆਪਾਂ ਰੰਗ ਬਰੰਗੇ ਭੁਕਾਨੇ ਲਿਆਉਣੇ ਨੇ ।

ਸਾਰੇ–ਕਿਉਂ ?

ਕਿਰਨ–ਉਸ ਨੂੰ ਰੰਗ ਬਰੰਗੇ ਪਾਟਦੇ ਭੁਕਾਨੇ ਚੰਗੇ ਲੱਗਦੇ ਨੇ । ਉਹ ਬਾਹਰ ਭੁਕਾਨੇ ਵੇਖਣ ਆਵੇਗਾ । ਤੁਸੀਂ ਕੁਰਸੀ ਖਿਸਕਾ ਲੈਣੀ ।

ਸਾਰੇ–ਵਧੀਆ ।

ਕਿਰਨ–ਤੁਸੀਂ ਚਲੋ, ਮੈਂ ਭੁਕਾਨੇ ਲੈ ਕੇ ਆਉਂਦਾ ਹਾਂ ।

(ਸਾਰੇ ਜਾਂਦੇ ਹਨ)

(ਕਿਰਨ ਝੱਗੇ ਹੇਠ ਲਕੋਈ ਬੰਸਰੀ ਕੱਢਕੇ ਵਜਾਉਂਦਾ ਹੈ । ਲਾਲ ਪਰੀ ਪ੍ਰਗਟ ਹੁੰਦੀ ਹੈ)

ਲਾਲ ਪਰੀ–ਕੀ ਗੱਲ ਏ ਕਿਰਨ ?

ਕਿਰਨ–ਅਸੀਂ ਲਾਲੀ ਲੱਭ ਲਿਆ ਏ ।

ਲਾਲ ਪਰੀ–ਕਿੱਥੇ ਏ ?

ਕਿਰਨ–ਸੋਨ ਸੌਦਾਗਰ ਦੇ ਘਰ, ਬੜਾ ਦੁੱਖੀ ਏ ।

ਲਾਲ ਪਰੀ–ਤਦੇ ਤਾਂ ਉਥੋਂ ਕੱਢਣਾ ਏਂ । (ਬਦਲ ਕੇ) ਆਪਾਂ ਸਾਰੇ ਬੱਚੇ ਜਿਹੜੇ

ਅਮੀਰਾਂ ਦੇ ਘਰਾਂ ਵਿੱਚ ਭੁੱਖੇ ਭਾਣੇ ਭਾਂਡੇ ਮਾਂਜਦੇ ਹਨ ਅਤੇ ਦੁੱਖੀ ਹਨ, ਕੱਢਣੇ ਨੇ ।

ਕਿਰਨ–ਠੀਕ ਏ ।

ਲਾਲ ਪਰੀ–ਪਰ ਸੋਨ ਸੌਦਾਗਰ ਵਰਗੇ ਨੂੰ ਕਾਬੂ ਕਰਨ ਬਿਨਾਂ ਕੰਮ ਨਹੀਂ ਬਣਨਾ ।

ਕਿਰਨ–ਅਸੀਂ ਸਭ ਪ੍ਰਬੰਧ ਕਰ ਲਿਆ ਏ ।

ਲਾਲ ਪਰੀ–ਠੀਕ ਏ, ਜੇ ਕੋਈ ਔਕੜ ਆਈ ਤਾਂ ਬੰਸਰੀ ਵਜਾ ਦੇਈਂ । ਮੈਂ ਹੁਣੇ ਤੇਰੇ ਸਾਥੀਆਂ ਲਈ ਕੱਪੜੇ ਲਿਆ ਰਹੀ ਹਾਂ ।

ਕਿਰਨ–ਅੱਛਾ ਜੀ ।

ਲਾਲ ਪਰੀ–ਸਾਰਾ ਕੰਮ ਧਿਆਨ ਨਾਲ ਕਰਿਓ ।

ਕਿਰਨ–ਤੁਸੀਂ ਚਿੰਤਾ ਨਾ ਕਰੋ । ਮੈਂ ਹੁਣ ਭੁਕਾਨੇ ਲੈ ਆਵਾਂ ।

ਲਾਲ ਪਰੀ–ਤੂੰ ਕਿੱਥੇ ਲੱਭਦਾ ਫਿਰੇਂਗਾ, ਮੈਂ ਹੁਣੇ ਲਿਆਉਂਦੀ ਹਾਂ ।

(ਲਾਲ ਪਰੀ ਜਾਂਦੀ ਹੈ ਤੇ ਭੁਕਾਨੇ ਸੁਟਦੀ ਹੈ)

(ਕਿਰਨ ਡੋਰੂ ਵਜਾਉਂਦਾ ਹੈ ਸਾਰੇ ਬੱਚੇ ਆਉਂਦੇ ਹਨ)

ਕਿਰਨ–ਲਓ ਭੁਕਾਨੇ ਝੱਟ ਪੱਟ ਭਰਕੇ ਲਿਆਓ ।

ਸਾਰੇ–ਬਹੁਤ ਅੱਛਾ ਜੀ ।

ਕਿਰਨ–ਪਰੀਆਂ ਤੁਹਾਡੇ ਲਈ ਕੱਪੜੇ ਵੀ ਲਿਆ ਰਹੀਆਂ ਨੇ । ਪਿੱਛੇ ਜਾ ਕੇ ਲੈ ਲਓ ।

(ਸਾਰੇ ਬੱਚੇ ਜਾਂਦੇ ਹਨ)

(ਅੰਨ੍ਹੇਰਾ ਹੁੰਦਾ ਹੈ)

(ਫੇਰ ਖੱਬੇ ਪਾਸੇ ਚਾਨਣ ਹੁੰਦਾ ਹੈ । ਇੱਕ ਵੱਡੇ ਘਰ ਦਾ ਦਰਵਾਜ਼ਾ ਵਿਖਾਈ ਦਿੰਦਾ ਹੈ । ਅੰਦਰ ਸੁਨਹਿਰੀ ਕੁਰਸੀ ਉਤੇ ਸੋਨ ਸੌਦਾਗਰ ਬੈਠਾ ਹੈ । ਉਸ ਦਾ ਚਿਹਰਾ ਚਮਕ ਰਿਹਾ ਹੈ ।)

(ਬਹੁਤ ਸੋਹਣਾ ਸੰਗੀਤ ਉਭਰਦਾ ਹੈ)

(ਸੰਗੀਤ ਮੱਧਮ ਪੈਂਦਾ ਹੈ)

(ਦੋਵੇਂ ਬਿੱਲੀਆਂ ਮਿਆਊਂ ਮਿਆਊਂ ਕਰਦੀਆਂ ਲੰਘਦੀਆਂ ਹਨ)

(ਸੱਜੇ ਪਾਸਿਉਂ ਕਿਰਨ ਡੋਰੂ ਵਜਾਉਂਦਾ ਆਉਂਦਾ ਹੈ । ਉਸ ਦੇ ਪਿੱਛੇ ਬਹੁਤ ਸੋਹਣੇ ਕੱਪੜੇ ਪਾਈ ਪੰਜ ਜੋਕਰ ਆਉਂਦੇ ਹਨ । ਹਰ ਇੱਕ ਨੇ ਆਪਣੇ ਸੱਜੇ ਹੱਥ ਵਿੱਚ ਭਿੰਨ-ਭਿੰਨ ਭੁਕਾਨੇ ਫੜੇ ਹੋਏ ਹਨ । ਭੁਕਾਨਿਆਂ ਵਿੱਚ ਹਲਕੀ ਗੈਸ ਹੋਣ ਕਾਰਣ ਉਨ੍ਹਾਂ ਦੀਆਂ ਡੋਰਾਂ ਸਿੱਧੀਆਂ ਸੀਖਾਂ ਵਾਂਗ ਹਨ । ਉਨ੍ਹਾਂ ਨੇ ਕੁਝ ਭੁਕਾਨੇ ਲੱਕ ਨਾਲ ਬੰਨ੍ਹੇ ਹੋਏ ਹਨ ।)

(ਕਿਰਨ ਡੋਰੂ ਵਜਾਉਣਾ ਬੰਦ ਕਰਦਾ ਹੈ)

ਕਿਰਨ–ਜਾਓ ਇੱਕ ਇੱਕ ਕੁਰਸੀ ਲਿਆਓ ।

(ਸਾਰੇ ਜਾਂਦੇ ਹਨ ਤੇ ਕੁਰਸੀਆਂ ਲੈ ਕੇ ਆਉਂਦੇ ਹਨ ।)

ਸਾਰੇ–ਲੈ ਆਏ ਮਹਾਰਾਜ ।

ਕਿਰਨ–ਪਹਿਲਾਂ ਆਪਾਂ ਕੁਰਸੀ ਖੇਡ ਖੇਡਾਂਗੇ ।

ਸਾਰੇ–ਕਿਵੇਂ ?

ਕਿਰਨ–ਪਹਿਲਾਂ ਕੁਰਸੀਆਂ ਘੇਰੇ ਵਿੱਚ ਰੱਖੋ ।

ਸਾਰੇ–ਰੱਖ ਦਿੱਤੀਆਂ ਜੀ ।

ਕਿਰਨ–ਮੈਂ ਡੋਰੂ ਵਜਾਵਾਂਗਾ, ਜਿੰਨਾ ਚਿਰ ਡੋਰੂ ਵਜਦਾ ਰਹੇਗਾ ਤੁਸੀਂ ਕੁਰਸੀਆਂ ਦੇ ਪਿੱਛੇ ਚੱਕਰ ਵਿੱਚ ਘੁੰਮੀ ਜਾਣਾ । ਜਦ ਮੈਂ ਡੋਰੂ ਵਜਾਉਣਾ ਬੰਦ ਕਰਾਂ ਤਾਂ ਤੁਸੀਂ ਝੱਟ ਪੱਟ ਲਾਗਲੀ ਕੁਰਸੀ ਉੱਤੇ ਬੈਠ ਜਾਣਾ। ਲਓ ਹੁਣ ਆਪਣੀ ਆਪਣੀ ਕੁਰਸੀ ਤੇ ਬੈਠ ਜਾਓ ।

(ਪੰਜੇ ਕੁਰਸੀਆਂ ਤੇ ਬੈਠ ਜਾਂਦੇ ਹਨ)

(ਕਿਰਨ ਡੋਰੂ ਵਜਾਉਂਦਾ ਹੈ । ਸਾਰੇ ਕੁਰਸੀਆਂ ਦੇ ਦੁਆਲੇ ਘੁੰਮਣ ਲਗ ਪੈਂਦੇ ਹਨ । ਕਿਰਨ ਇੱਕ ਕੁਰਸੀ ਚੁੱਕ ਲੈਂਦਾ ਹੈ । ਡੋਰੂ ਵਜਾਈ ਜਾਂਦਾ ਹੈ ਫੇਰ ਝੱਟ ਡੋਰੂ ਬੰਦ ਕਰਦਾ ਹੈ । ਰਾਜੂ ਨੂੰ ਕੋਈ ਕੁਰਸੀ ਨਹੀਂ ਮਿਲਦੀ, ਉਹ ਬਾਹਰ ਆ ਜਾਂਦਾ ਹੈ । ਕਿਰਨ ਫੇਰ ਡੋਰੂ ਵਜਾਉਣ ਲੱਗਦਾ ਹੈ । ਸਾਰੇ ਉਠ ਕੇ ਘੁੰਮਣ ਲੱਗ ਪੈਂਦੇ ਹਨ । ਕਿਰਨ ਫੇਰ ਇੱਕ ਕੁਰਸੀ ਚੁੱਕ ਲੈਂਦਾ ਹੈ ਅਤੇ ਝੱਟ ਡੋਰੂ ਵਜਾਉਣਾ ਬੰਦ ਕਰਦਾ ਹੈ ਤੇ ਗਾਗੂ ਬੈਠਣੋਂ ਰਹਿ ਜਾਂਦਾ ਹੈ । ਜਿਹੜਾ ਬਾਹਰ ਆਉਂਦਾ ਹੈ ਲੱਕ ਦੇ ਭੁਕਾਨੇ ਪਾੜਦਾ ਹੈ ।)

(ਇਉਂ ਤਿੰਨ ਬਾਹਰ ਆ ਜਾਂਦੇ ਹਨ । ਜੰਗੀ ਅਤੇ ਅਮਨ ਰਹਿ ਜਾਂਦੇ ਹਨ । ਇੱਕ ਕੁਰਸੀ ਹੈ । ਦੋਵੇਂ ਇੱਕ ਕੁਰਸੀ ਦੇ ਦੁਆਲੇ ਘੁੰਮ ਰਹੇ ਹਨ ।)

(ਇਸ ਖੇਡ ਵਿੱਚ ਮੱਸਤ ਹੋ ਕੇ ਸੋਨ ਸੌਦਾਗਰ ਬਾਹਰ ਆ ਜਾਂਦਾ ਹੈ । ਅੰਦਰ ਕੁਰਸੀ ਖ਼ਾਲੀ ਰਹਿ ਜਾਂਦੀ ਹੈ ।)

(ਪਿੱਛਿਉਂ ਬਿੱਲੀ ਕੁੰਡੀ ਖੋਲ੍ਹ ਦਿੰਦੀ ਹੈ । ਦੋ ਹੋਰ ਬੱਚੇ ਲੰਮੇ ਪੈ ਕੇ ਕੁਰਸੀ ਨੂੰ ਪਿੱਛਿਉਂ ਦੀ ਬਾਹਰ ਲੈ ਜਾਂਦੇ ਹਨ ।)

ਕਿਰਨ ਡੋਰੂ ਵਜਾਈ ਜਾਂਦਾ ਹੈ । ਜੰਗੀ, ਅਮਨ ਤੇ ਸੋਨ ਸੌਦਾਗਰ ਤਿੰਨੇ ਹੀ ਕੁਰਸੀ ਦੇ ਦੁਆਲੇ ਘੁੰਮੀ ਜਾਂਦੇ ਹਨ । ਕਿਰਨ ਡੋਰੂ ਵਜਾਉਣਾ ਬੰਦ ਕਰਦਾ ਹੈ । ਅਮਨ ਕੁਰਸੀ ਤੇ ਬੈਠ ਜਾਂਦਾ ਹੈ । ਸੋਨ ਸੌਦਾਗਰ ਖੜਾ ਰਹਿ ਜਾਂਦਾ ਹੈ । ਹੁਣ ਹਰ ਕੋਈ ਆਪਣੀ ਆਪਣੀ ਕੁਰਸੀ ਦੁਆਲੇ ਘੁੰਮਦਾ ਹੈ। ਸੋਨ ਸੌਦਾਗਰ ਨੂੰ ਕੋਈ ਕੁਰਸੀ ਨਹੀਂ ਮਿਲਦੀ । ਉਹ ਆਪਣੀ ਅੰਦਰਲੀ

ਕੁਰਸੀ ਨੂੰ ਵੇਖਦਾ ਹੈ । ਉਹ ਅੰਦਰ ਕੁਰਸੀ ਨਾ ਵੇਖਕੇ ਘਬਰਾ ਜਾਂਦਾ ਹੈ ਅਤੇ 'ਹਾਏ ਮੇਰੀ ਕੁਰਸੀ' ਕਹਿੰਦਾ ਹੋਇਆ ਇਧਰ ਉਧਰ ਵੇਖਦਾ ਹੈ ।

(ਭੁਕਾਨੇ ਹੋਰ ਪਾਟਦੇ ਹਨ)

ਸੋਨ ਸੌਦਾਗਰ–ਹੈਂ, ਮੇਰੀ ਕੁਰਸੀ ਕੌਣ ਲੈ ਗਿਆ ................ ? ਮੇਰੀ ਕੁਰਸੀ ਕਿੱਥੇ ਗਈ ?

ਕਿਰਨ–ਤੇਰੀ ਕੁਰਸੀ ਅੰਦਰ ਹੋਣੀ ਏਂ । ਇਹ ਤਾਂ ਸਾਡੀਆਂ ਨੇ ।

(ਸੋਨ ਸੌਦਾਗਰ ਤੇਜ਼ੀ ਨਾਲ ਅੰਦਰ ਜਾਂਦਾ ਹੈ, ਫੇਰ ਬਾਹਰ ਆਉਂਦਾ ਹੈ ।)

ਸੋਨ ਸੌਦਾਗਰ–ਹਾਏ ਮੇਰੀ ਕੁਰਸੀ ਕੌਣ ਲੈ ਗਿਆ ?

(ਸਾਰੀਆਂ ਕੁਰਸੀਆਂ ਨੂੰ ਵੇਖਦਾ ਹੈ ।)

ਕਿਰਨ–ਜੀ ਇਹ ਤਾਂ ਸਾਡੀਆਂ ਨੇ ।

(ਸੋਨ ਸੌਦਾਗਰ ਕੁਰਸੀ ਲੱਭਦਾ ਹੋਇਆ ਦੌੜਿਆ ਫਿਰਦਾ ਹੈ ।)

(ਬੱਚੇ ਉਸ ਦੀ ਸੁਨਹਿਰੀ ਕੁਰਸੀ ਲੈ ਕੇ ਆਉਂਦੇ ਹਨ । ਆਪਣੀਆਂ ਕੁਰਸੀਆਂ ਛੱਡਕੇ ਸਾਰੇ ਬੱਚੇ ਇਸ ਕੁਰਸੀ ਦੁਆਲੇ ਘੁੰਮਦੇ ਹਨ ।)

ਅਮਨ–ਇਸ ਕੁਰਸੀ ਤੇ ਮੈਂ ਬੈਠਾਂਗਾ ।

ਜੰਗੀ–ਇਸ ਕੁਰਸੀ ਤੇ ਮੈਂ ਬੈਠਾਂਗਾ ।

ਰਾਜੂ–ਇਸ ਕੁਰਸੀ ਤੇ ਮੈਂ ਬੈਠਾਂਗਾ ।

ਜੱਸੀ–ਇਸ ਕੁਰਸੀ ਤੇ ਮੈਂ ਬੈਠਾਂਗਾ ।

ਗਾਗੂ–ਇਸ ਕੁਰਸੀ ਤੇ ਮੈਂ ਬੈਠਾਂਗਾ ।

(ਸੋਨ ਸੌਦਾਗਰ ਵੇਖੀ ਜਾਂਦਾ ਹੈ ।)

ਅਮਨ–ਇਹ ਰਾਜੇ ਦੀ ਕੁਰਸੀ ਏ, ਜਿਹੜਾ ਬੈਠੇਗਾ ਰਾਜਾ ਬਣੇਗਾ ।

ਜੰਗੀ–ਇਹ ਦੇਵਤੇ ਦੀ ਕੁਰਸੀ ਏ, ਜਿਹੜਾ ਬੈਠੇਗਾ ਦੇਵਤਾ ਬਣੇਗਾ ।

ਜੱਸੀ–ਇਹ ਵਿਉਪਾਰੀ ਦੀ ਕੁਰਸੀ ਏ, ਜਿਹੜਾ ਬੈਠੇਗਾ ਵਿਉਪਾਰੀ ਬਣੇਗਾ ।

ਰਾਜੂ–ਇਹ ਮਦਾਰੀ ਦੀ ਕੁਰਸੀ ਏ, ਜਿਹੜਾ ਬੈਠੇਗਾ ਮਦਾਰੀ ਬਣੇਗਾ ।

ਗਾਗੂ–ਇਹ ਸ਼ਿਕਾਰੀ ਦੀ ਕੁਰਸੀ ਏ, ਜਿਹੜਾ ਬੈਠੇਗਾ ਸ਼ਿਕਾਰੀ ਬਣੇਗਾ ।

(ਕੁਰਸੀ ਲਿਆਉਣ ਵਾਲੇ ਇੱਕ ਪਾਸੇ ਖੜੇ ਹੋ ਜਾਂਦੇ ਹਨ ।)

ਅਮਨ–ਇਹ ਕੁਰਸੀ ਆਦਮੀ ਨੂੰ ਆਦਮੀ ਬਣਾਵੇ ।

ਜੰਗੀ–ਇਹ ਕੁਰਸੀ ਕਮਲੇ ਨੂੰ ਸਿਆਣਾ ਬਣਾਵੇ ।

ਜੱਸੀ–ਇਹ ਕੁਰਸੀ ਐਸ਼ ਕਰਾਵੇ ।

ਰਾਜੂ–ਇਹ ਕੁਰਸੀ ਕੋਠੀ ਦਾਣੇ ਪਾਵੇ ।

ਗਾਗੂ–ਇਹ ਕੁਰਸੀ ਮੀਂਹ ਵਰ੍ਹਾਵੇ ।

ਅਮਨ–ਸੋ ਮੈਂ ਬੈਠਾਂਗਾ ।

ਰਾਜੂ–ਮੈਂ ਬੈਠਾਂਗਾ ।

ਗਾਗੂ–ਮੈਂ ਬੈਠਾਂਗਾ–ਮੈਂ ਬੈਠਾਂਗਾ ।

(ਸਾਰੇ ਕੁਰਸੀ ਦੁਆਲੇ ਘੁੰਮਦੇ ਹਨ ਤੇ ਨੱਚਦੇ ਹਨ ।)

ਕਿਰਨ–ਇਸ ਤੇ ਕੋਈ ਨਾ ਬੈਠੇ । ਇਸ ਨੂੰ ਪਹਿਲਾਂ ਕੁੱਟੋ ਮਾਰੋ । ਇਸ ਨੂੰ ਸ਼ੁੱਧ ਕਰਾਵੋ, ਨਹੀਂ ਤਾਂ ਜੋ ਬੈਠੇਗਾ ਮਰ ਜਾਵੇਗਾ । ਸੜ ਜਾਵੇਗਾ । ਹੜ੍ਹ ਜਾਵੇਗਾ ।

(ਸਾਰੇ ਕੁਰਸੀ ਨੂੰ ਘਸੀਟਦੇ ਹਨ ।)

ਸੋਨ ਸੌਦਾਗਰ–ਹਾਏ ਮੇਰੀ ਕੁਰਸੀ ਖੋਹ ਲਈ ।

ਕਿਰਨ–ਇਹ ਤੁਹਾਡੀ ਕੁਰਸੀ ਨਹੀਂ ।

ਸੋਨ ਸੌਦਾਗਰ–ਇਹ ਕੁਰਸੀ ਮੇਰੀ ਜਾਨ ਏ ।

ਕਿਰਨ–(ਹੱਸਦਾ ਹੋਇਆ) ਜੇ ਤੁਹਾਡੀ ਜਾਨ ਏ ਤਾਂ ਤੁਸੀਂ ਥੋੜ੍ਹੇ ਚਿਰ ਦੇ ਮਹਿਮਾਨ ਹੋ ।

ਸੋਨ ਸੌਦਾਗਰ–ਜਿਵੇਂ ਦੇਵਤਿਆਂ ਦੀ ਜਾਂ ਦਿਉਆਂ ਦੀ ਜਾਨ ਕਿਸੇ ਫੁੱਲ ਵਿੱਚ ਜਾਂ ਤੋਤੇ ਵਿੱਚ ਹੁੰਦੀ ਏ, ਤਿਵੇਂ ਇਸ ਵਿੱਚ ਮੇਰੀ ਜਾਨ ਏ ।

ਕਿਰਨ–ਵਾਹ ਵਾਹ ਤੁਹਾਡੀ ਜਾਨ ਕੁਰਸੀ ਵਿੱਚ–ਕੀ ਤੁਹਾਡੀ ਜਾਨ ਸਰੀਰ ਵਿੱਚ ਨਹੀਂ ?

ਅਮਨ–ਕੀ ਜਾਨ ਤੁਹਾਡੇ ਅੰਦਰ ਨਹੀਂ ?

ਜੰਗੀ–ਕੁਰਸੀ ਵਿੱਚ ਜਾਨ, ਨਿਰਾ ਝੂਠ । ਅਸੀਂ ਨਹੀਂ ਮੰਨਦੇ ।

ਜੱਸੀ–ਬਿਲਕੁਲ ਝੂਠ ।

ਸੋਨ ਸੌਦਾਗਰ–ਸੱਚੀਂ, ਇਸ ਕੁਰਸੀ ਵਿੱਚ ਮੇਰੀ ਜਾਨ ਏ ।

(ਨੱਚਦੇ ਬੱਚੇ ਕੁਰਸੀ ਘਸੀਟਦੇ ਹਨ)

(ਭੁਕਾਨੇ ਪਾੜਦੇ ਹਨ)

ਕਿਰਨ–ਕੁਰਸੀ ਨੂੰ ਹੋਰ ਘੁਮਾਓ ।

ਸੋਨ ਸੌਦਾਗਰ–ਨਾ ਮਾਰੋ ! ਮੈਂ ਮਰ ਜਾਵਾਂਗਾ ।

ਸਾਰੇ–ਅਸੀਂ ਤੁਹਾਨੂੰ ਕੁਝ ਨਹੀਂ ਕਹਿੰਦੇ, ਅਸੀਂ ਤਾਂ ਕੁਰਸੀ ਨੂੰ ਪਿਆਰ ਕਰਦੇ ਹਾਂ ।

(ਕੁਰਸੀ ਨੂੰ ਘਸੀਟਣ ਲੱਗ ਪੈਂਦੇ ਹਨ)

ਸੋਨ ਸੌਦਾਗਰ–ਨਾ ਮਾਰੋ ! ਮੈਂ ਮਰ ਜਾਵਾਂਗਾ ।

ਸਾਰੇ–ਤੁਸੀਂ ਆਪਣੀ ਜਾਨ ਆਪਣੇ ਅੰਦਰ ਰੱਖਣੀ ਸੀ ।

ਸੋਨ ਸੌਦਾਗਰ–ਕੁਰਸੀ ਨਾ ਭੰਨੋ, ਜੋ ਮੰਗੋਗੇ ਦਿਆਂਗਾ ।

ਸਾਰੇ–ਸੋਨੇ ਦੇ ਆਂਡੇ ਦੇਣ ਵਾਲੀ ਮੁਰਗੀ ਦੇਵੇਂਗਾ ।

ਸੋਨ ਸੌਦਾਗਰ–ਉਹ ਤਾਂ ਮਰੇ ਕੋਲ ਹੈ ਹੀ ਨਹੀਂ ।

ਸਾਰੇ–ਫੇਰ ਆਪਣਾ ਬੱਚਾ ਦੇ ਦੇਹ ।

ਸੋਨ ਸੌਦਾਗਰ–ਮੇਰਾ ਤਾਂ ਇੱਕੋ ਬੱਚਾ ਏ । ਉਹ ਨਹੀਂ ਦੇ ਸਕਦਾ । ਕੁਝ ਹੋਰ ਮੰਗੋ ।

ਸਾਰੇ–(ਨੱਚਦੇ ਹੋਏ) ਫੇਰ ਐਸ਼ ਕਰੋ । ਆਰਾਮ ਕਰੋ । ਕੁਰਸੀ ਨੂੰ ਆਖ਼ਰੀ ਪਰਨਾਮ ਕਰੋ ।

ਚੱਲੀ ਏ ਕੁਰਸੀ । (ਕੁਰਸੀ ਨੂੰ ਭੰਨਣ ਲੱਗਦੇ ਹਨ)

ਸੋਨ ਸੌਦਾਗਰ–ਨਾ ਮਾਰੋ ।

ਸਾਰੇ–ਫੇਰ ਬੱਚਾ ਲਿਆਓ ।

ਸੋਨ ਸੌਦਾਗਰ—ਹੁਣੇ ਲਿਆਉਂਦਾ ਹਾਂ ।

ਸਾਰੇ–ਕਿਹੜਾ ਬੱਚਾ ?

ਸੋਨ ਸੌਦਾਗਰ–ਆਪਣਾ ਬੱਚਾ ।

ਸਾਰੇ–ਤੁਹਾਡੇ ਘਰ ਤਾਂ ਦੋ ਬੱਚੇ ਨੇ ।

ਸੋਨ ਸੌਦਾਗਰ–ਦੂਜਾ ਨੌਕਰ ਏ । ਬੱਚਾ ਇੱਕੋ ਏ ।

ਸਾਰੇ–ਦੋਵੇਂ ਲਿਆਓ ।

ਸੋਨ ਸੌਦਾਗਰ–ਲਾਲੀ ਲੈ ਲਓ ।

ਸਾਰੇ–ਲਿਆ ਲਾਲੀ ।

ਸੋਨ ਸੌਦਾਗਰ–(ਲਾਲੀ ਨੂੰ ਆਵਾਜ਼ ਮਾਰਦਾ ਹੈ) ਲਾਲੀ, ਲਾਲੀ ।

(ਲਾਲੀ ਆਉਂਦਾ ਹੈ । ਬਹੁਤ ਡਰਿਆ ਹੋਇਆ ਹੈ ।)

ਕਿਰਨ–ਭਰਾਵਾ ਕੀ ਨਾਂ ਏ ਤੇਰਾ ?

ਲਾਲੀ–ਲਾਲੀ ।

ਕਿਰਨ–ਤੇਰੇ ਪਿਤਾ ਦਾ ਨਾਂ ?

ਲਾਲੀ–ਹਰੀ ਸਿੰਘ ।

ਕਿਰਨ–ਇੱਥੇ ਕਿਵੇਂ ਫਸ ਗਿਆ ?

ਲਾਲੀ–ਮੇਰਾ ਬਾਪ ਮਰ ਗਿਆ ਸੀ । ਮੈਂ ਭੁੱਖਾ ਰੋ ਰਿਹਾ ਸਾਂ । ਇਹ ਮੈਨੂੰ ਫੜ ਕੇ ਘਰ ਲੈ ਆਏ ।

ਕਿਰਨ–ਤੈਥੋਂ ਕੀ ਕਰਾਉਂਦਾ ਏ ?

ਲਾਲੀ–ਬਹੁਤ ਕੰਮ ਕਰਾਉਂਦਾ ਏ । ਭਾਂਡੇ ਸਾਫ ਕਰਾਉਂਦਾ ਏ । ਝਾੜੂ ਦੁਆਉਂਦਾ ਏ । ਗੰਦ ਚੁਕਾਉਂਦਾ ਏ । ਖਾਣ ਨੂੰ ਕੁਝ ਨਹੀਂ ਦਿੰਦਾ । ਕਈ ਵਾਰੀ ਭੁੱਖਾ ਹੀ ਸੌਂ ਜਾਂਦਾ ਹਾਂ । ਜੇ ਖਾਣ ਨੂੰ ਦਿੰਦਾ ਏ ਤਾਂ ਜੂਠ ਦਿੰਦਾ ਏ ।

ਸੋਨ ਸੌਦਾਗਰ–ਝੂਠ ਬੋਲਦਾ ਏਂ ।

ਲਾਲੀ–ਨਹੀਂ, ਮੈਂ ਸੱਚ ਬੋਲਦਾ ਹਾਂ । ਇਹ ਬੱਚਿਆਂ ਦਾ ਵਿਉਪਾਰ ਕਰਦਾ ਏ । ਬੱਚੇ ਫੜ ਕੇ ਨੌਕਰ ਰਖਾਉਂਦਾ ਏ ਤੇ ਵਿੱਚੋਂ ਦਲਾਲੀ ਲੈਂਦਾ ਏ ।

ਸੋਨ ਸੌਦਾਗਰ–ਗ਼ਲਤ ।

ਲਾਲੀ–ਇਸ ਦਾ ਲੜਕਾ ਵੀ ਮੇਰੇ ਹਾਣ ਦਾ ਏ । ਮੇਰਾ ਉਸ ਵਾਂਗ ਖੇਡਣ ਨੂੰ ਜੀ ਕਰਦਾ ਏ । ਪੜ੍ਹਨ ਨੂੰ ਜੀ ਕਰਦਾ ਏ । ਚੰਗਾ ਖਾਣ ਨੂੰ ਜੀ ਕਰਦਾ ਏ । (ਬਦਲ ਕੇ) ਜੇ ਮੈਂ ਕਿਤੇ ਬੱਚਿਆਂ ਨਾਲ ਖੇਡਣ ਚਲਾ ਜਾਵਾਂ ਤਾਂ ਡੰਡਿਆਂ ਦੀ ਮਾਰ ਪੈਂਦੀ ਏ ।

ਸੋਨ ਸੌਦਾਗਰ–(ਮਾਰਨ ਲੱਗਦਾ ਹੋਇਆ) ਮੈਂ ਤੈਨੂੰ ਘਰ ਨਾ ਰਖਦਾ, ਤਾਂ ਤੂੰ ਭੁੱਖਾ ਮਰ ਜਾਣਾ ਸੀ ਹਰਾਮੀਆ, ਹੁਣ ਤੂੰ ਮੇਰੇ ਵਿਰੁੱਧ ਬੋਲਦਾ ਏਂ ।

ਲਾਲੀ–ਇਨ੍ਹਾਂ ਮੈਥੋਂ ਜੋ ਪੁੱਛਿਆ, ਦੱਸ ਦਿਤਾ ।

ਸੋਨ ਸੌਦਾਗਰ–ਬੰਦ ਕਰ ਜ਼ਬਾਨ ।

ਕਿਰਨ–ਤੁਸੀਂ ਮੇਰੇ ਸਾਹਮਣੇ ਇਸ ਨੂੰ ਖਾਣ ਨੂੰ ਪੈਂਦੇ ਹੋ ਮਗਰੋਂ ਕੀ ਕਰਦੇ ਹੋਵੋਗੇ– (ਬਦਲ ਕੇ) ਲਾਲੀ ਸੱਚ ਕਹਿ ਰਿਹਾ ਏ, ਤੂੰ ਝੂਠ ਬੋਲਦਾ ਏਂ ।

ਲਾਲੀ–(ਮਾਰ ਦੇ ਨਿਸ਼ਾਨ ਵਿਖਾਉਂਦਾ ਹੋਇਆ) ਆਹ ਵੇਖੋ ਨਿਸ਼ਾਨ ।

ਕਿਰਨ–ਤੁਸੀਂ ਦੋਸ਼ੀ ਹੋ । ਤੁਸੀਂ ਬੱਚਿਆਂ ਦੇ ਕਾਤਲ ਹੋ । ਤੁਹਾਡੀ ਜਾਨ ਤਾਂ ਬਖ਼ਸ਼ੀ ਜਾ ਸਕਦੀ ਏ, ਜੇ ਤੁਸੀਂ ਪੰਜਾਹ ਹਜ਼ਾਰ ਰੁਪਿਆ ਦੇਵੋ ਅਤੇ ਜਿਹੜੇ ਬੱਚੇ ਨੌਕਰ ਰਖਾਏ ਹਨ ਸਭ ਕੱਢ ਕੇ ਲਿਆਓ । ਜਿੰਨਾ ਮੁੱਲ ਦੇਣਾ ਪਵੇ ਦੇ ਕੇ ਲਿਆਓ ।

ਸੋਨ ਸੌਦਾਗਰ–ਤੁਸੀਂ ਖਿਮਾ ਕਰ ਦਿਓ । ਮੈਂ ਸਾਰੇ ਬੱਚੇ ਕੱਢ ਲਿਆਵਾਂਗਾ । ਮੈਂ ਆਪਣਾ ਸਾਰਾ ਧਨ ਬੱਚਿਆਂ ਦੀ ਭਲਾਈ ਤੇ ਲਾਵਾਂਗਾ ।

ਕਿਰਨ–ਫੇਰ ਅਸੀਂ ਖਿਮਾ ਕਰਦੇ ਹਾਂ ।

(ਕਿਰਨ ਬੰਸਰੀ ਵਜਾਉਂਦਾ ਹੈ । ਲਾਲ ਪਰੀ ਤੇ ਪੀਲੀ ਪਰੀ ਆਉਂਦੀਆਂ ਹਨ ।)

ਲਾਲ ਪਰੀ–ਕਿਰਨ ਕੀ ਗੱਲ. ਏ ?

ਕਿਰਨ–(ਲਾਲੀ ਨੂੰ ਕਿਰਨ ਅੱਗੇ ਕਰਦਾ ਹੋਇਆ) ਆਹ ਲਓ ਆਪਣਾ ਲਾਲੀ ।

ਲਾਲ ਪਰੀ–(ਗੱਲ ਲਾ ਕੇ) ਆ ਮੇਰੇ ਵੀਰ ।

ਪੀਲੀ ਪਰੀ–(ਗੱਲ ਲਾ ਕੇ) ਆ ਮੇਰੇ ਵੀਰ ।

ਕਿਰਨ–(ਸੋਨ ਸੌਦਾਗਰ ਨੂੰ ਅੱਗੇ ਕਰਦਾ ਹੋਇਆ) ਆਹ ਲਓ ਬੱਚਿਆਂ ਦਾ ਵੈਰੀ । (ਕੁਰਸੀ ਅੱਗੇ ਕਰਕੇ) ਆਹ ਲਓ ਕੁਰਸੀ । ਇਸ ਵਿੱਚ ਇਸ ਦੀ ਜਾਨ ਏ ।

ਪਰੀਆਂ-(ਕੁਰਸੀ ਨੂੰ ਧੱਕਾ ਦੇ ਕੇ) ਦਸ ਹੁਣ ਤੇਰੇ ਨਾਲ ਕੀ ਵਰਤਾਓ ਕੀਤਾ ਜਾਵੇ ।

ਸੋਨ ਸੌਦਾਗਰ-ਮੈਂ ਪਾਪੀ ਹਾਂ, ਗੁਨਾਹਗਾਰ ਹਾਂ, ਜੋ ਮਰਜ਼ੀ ਡੰਨ ਦਿਓ । (ਪਰੀਆਂ ਦੇ ਪੈਰੀਂ ਹੱਥ ਲਾਉਂਦਾ ਹੋਇਆ) ਮੈਂ ਸਭ ਕੁਝ ਬੱਚਿਆਂ ਦੀ ਭਲਾਈ ਲਈ ਦੇ ਦਿੱਤਾ ਏ ।

ਪਰੀਆਂ-ਸਾਡੇ ਨਹੀਂ, ਲਾਲੀ ਦੇ ਪੈਰੀਂ ਹੱਥ ਲਾ । ਇਨ੍ਹਾਂ ਬੱਚਿਆਂ ਦੇ ਪੈਰੀਂ ਹੱਥ ਲਾ ਜਿਨ੍ਹਾਂ ਨੂੰ ਤੂੰ ਤੰਗ ਕੀਤਾ ਏ ।

ਸੋਨ ਸੌਦਾਗਰ-(ਲਾਲੀ ਅੱਗੇ ਝੁਕ ਕੇ) ਲਾਲੀ ਖਿਮਾ ਕਰ ।

ਲਾਲੀ-ਮੈਥੋਂ ਨਹੀਂ, ਵੀਰ ਕਿਰਨ ਤੋਂ ਖਿਮਾ ਮੰਗੋ ।

(ਕਿਰਨ ਤੋਂ ਮੁਆਫ਼ੀ ਮੰਗਦਾ ਹੈ)

ਕਿਰਨ-ਮੈਥੋਂ ਨਹੀਂ ਪਰੀਆਂ ਭੈਣਾਂ ਤੋਂ ਮੁਆਫ਼ੀ ਮੰਗੋ ।

ਸੋਨ ਸੌਦਾਗਰ-ਮੈਂ ਸਭ ਤੋਂ ਮੁਆਫ਼ੀ ਮੰਗਦਾ ਹਾਂ ।

ਲਾਲੀ-ਵੀਰ ਕਿਰਨ ਇਨ੍ਹਾਂ ਨੂੰ ਖਿਮਾ ਕਰ ਦਿਓ ।

ਕਿਰਨ-ਅਸੀਂ ਸਾਰੇ ਤੁਹਾਨੂੰ ਖਿਮਾ ਕਰਦੇ ਹਾਂ ।

ਪਰੀਆਂ-ਸ਼ਾਬਾਸ਼ ਬੇਟਾ । (ਸੋਨ ਸੌਦਾਗਰ ਵੱਲ) ਹੁਣ ਤੁਸੀਂ ਆਪਣਾ ਧਨ, ਮਨ, ਤਨ ਸਭ ਕੁਝ ਬੱਚਿਆਂ ਦੀ ਭਲਾਈ ਲਈ ਖ਼ਰਚੋ ।

ਕਿਰਨ-ਇਹ ਪ੍ਰਣ ਕਰ ਚੁੱਕੇ ਹਨ ।

ਪਰੀਆਂ-ਬਹੁਤ ਵਧੀਆ ।

ਸੋਨ ਸੌਦਾਗਰ-ਹੁਣ ਤੁਸੀਂ ਕੁਰਸੀ ਤਾਂ ਦੇ ਦਿਓ ।

ਪਰੀਆਂ-ਤੁਸੀਂ ਕੁਰਸੀ ਕੀ ਕਰਨੀ ਏਂ ।

ਸੋਨ ਸੌਦਾਗਰ-ਇਸ ਵਿੱਚ ਮੇਰੀ ਜਾਨ ਏ ।

ਪਰੀਆਂ-ਅਸੀਂ ਹੁਣ ਤੇਰੀ ਜਾਨ ਤੇਰੇ ਸਰੀਰ ਵਿੱਚ ਲਿਆ ਦਿੰਦੀਆਂ ਹਾਂ । ਪਰੀਆਂ ਸੋਨ ਸੌਦਾਗਰ ਦੇ ਦੁਆਲੇ ਨੱਚਦੀਆਂ ਹਨ । ਉਹ ਬੇਹੋਸ਼ ਹੋ ਕੇ ਡਿੱਗ ਪੈਂਦਾ ਹੈ । ਪਰੀਆਂ ਕੁਰਸੀ ਲਾਗੇ ਰੱਖ ਕੇ ਉਸ ਦੇ ਦੁਆਲੇ ਵੀ ਨੱਚਦੀਆਂ ਹਨ । ਕੁਰਸੀ ਚੁੱਕ ਕੇ ਲੈ ਜਾਂਦੀਆਂ ਹਨ । ਫੇਰ ਬੇਹੋਸ਼ ਪਏ ਸੋਨ ਸੌਦਾਗਰ ਦੇ ਦੁਆਲੇ ਨੱਚਦੀਆਂ ਹਨ । ਉਹ ਉੱਠਦਾ ਹੈ । ਉਸ ਦੇ ਚਿਹਰੇ ਤੇ ਬਹੁਤ ਚਮਕ ਹੈ ।

ਪਰੀਆਂ-ਤੂੰ ਹੁਣ ਅਸਲੀ ਆਦਮੀ ਬਣ ਗਿਆ ਏਂ ।

ਸੋਨ ਸੌਦਾਗਰ–ਮੈਂ ਆਪ ਦਾ ਬੜਾ ਧੰਨਵਾਦੀ ਹਾਂ ।

ਪਰੀਆਂ–ਬੱਚੇ ਆਪਣੇ ਦੇਸ਼ ਦੇ ਫੁੱਲ ਹਨ । ਇਨ੍ਹਾਂ ਨੂੰ ਪ੍ਰਫੁੱਲਤ ਹੋਣ ਦਾ ਮੌਕਾ ਦੇਣਾ ਸਾਡਾ ਧਰਮ ਏ ।

ਸੋਨ ਸੌਦਾਗਰ–ਠੀਕ ਏ ।

ਪਰੀਆਂ–ਅਸੀਂ ਵਿੱਦਿਆ ਅਤੇ ਸੱਚ ਕਹਿਣ ਦੀ ਸ਼ਕਤੀ ਦੀਆਂ ਪਰੀਆਂ ਹਾਂ । ਜਦ ਤੁਸੀਂ ਯਾਦ ਕਰੋਗੇ ਅਸੀਂ ਹਾਜ਼ਰ ਹੋ ਜਾਇਆ ਕਰਾਂਗੀਆਂ । ਹੁਣ ਸਾਨੂੰ ਆਗਿਆ ਦਿਓ ।

(ਪਰੀਆਂ ਲੋਪ ਹੋ ਜਾਂਦੀਆਂ ਹਨ)

(ਕਿਰਨ ਡੋਰੂ ਵਜਾਉਂਦਾ ਹੈ ਸਾਰੇ ਨੱਚਦੇ ਹਨ ।)

ਕਿਰਨ–ਨਚੋ ਗਾਓ ਰਲ ਮਿਲ ਜਾਓ

ਆਓ ਰਲ ਮਿਲ ਜਾਓ

ਗਾਗੂ ਵੀ ਆ ਜਾਂਦਾ ਹੈ. । ਬਿੱਲੀਆਂ ਵੀ ਆ ਜਾਂਦੀਆਂ ਹਨ ।)

(ਸਭ ਨੱਚਦੇ ਹਨ)

ਕਿਰਨ—ਮਹਿਕੋ ਤੇ ਮਹਿਕਾਓ

ਹੱਸ ਹੱਸ ਰੰਗ ਜਮਾਓ ।

ਆਓ ਰਲ ਮਿਲ ਜਾਓ ।

(ਬੱਚੇ ਨੱਚਦੇ ਭੁਕਾਨੇ ਛੱਡ ਦਿੰਦੇ ਹਨ ! ਭੁਕਾਨੇ ਉੱਪਰ ਉੱਡਦੇ ਹਨ ।) ਕਿਰਨ ਡੋਰੂ ਵਜਾਉਣਾ ਬੰਦ ਕਰਦਾ ਹੈ । ਸਾਰੇ ਖ਼ਾਸ ਅੰਦਾਜ਼ ਵਿੱਚ ਅਹਿੱਲ ਹੋ ਜਾਂਦੇ ਹਨ ।

ਕਿਰਨ–ਇਹ ਸੀ ਨਾਟਕ 'ਰਲ ਮਿਲ ਜਾਓ' ।

ਪਰਦਾ

## ਅਭਿਆਸ

1. **ਦੱਸੋ**–1. ਕਿੰਨੇ ਬੱਚੇ ਨੱਚ ਰਹੇ ਹਨ ?
   2. ਬੱਚੀਆਂ ਕਿੰਨੀਆਂ ਹਨ ਤੇ ਕੀ ਕੀ ਬਣੀਆਂ ਹੋਈਆਂ ਹਨ ?
   3. ਡੋਰੂ ਕੌਣ ਵਜਾਉਂਦਾ ਹੈ ਤੇ ਉਸ ਦੇ ਕਿਹੋ ਜਿਹੇ ਕੱਪੜੇ ਪਾਏ ਹੋਏ ਹਨ ?
   4. ਕਿਰਨ ਭੇਦ ਲੱਭਣ ਦੇ ਕੀ ਗੁਰ ਦਸਦਾ ਹੈ ?
   5. ਬੈਠਕ ਵਿੱਚ ਗੱਲਾਂ ਕਿਵੇਂ ਹੁੰਦੀਆਂ ਹਨ ?

6. ਸੋਨ ਸੌਦਾਗਰ ਦੀ ਜਾਨ ਕਾਹਦੇ ਵਿੱਚ ਹੈ ?
7. ਲਾਲੀ ਕੌਣ ਹੈ ਤੇ ਉਹ ਕਿਉਂ ਰੋ ਰਿਹਾ ਹੈ ?
8. ਸੋਨ ਸੌਦਾਗਰ ਕਿਵੇਂ ਬਾਹਰ ਆਉਂਦਾ ਹੈ ?
9. ਸੋਨ ਸੌਦਾਗਰ ਤੋਂ ਬੱਚੇ ਕੀ ਮੰਗਦੇ ਹਨ ?
10. ਪਰੀਆਂ ਕਿਵੇਂ ਸੋਨ ਸੌਦਾਗਰ ਦੀ ਜਾਨ ਸੋਨ ਸੌਦਾਗਰ ਵਿੱਚ ਲਿਆਉਂਦੀਆਂ ਹਨ ?

2. ਇਹ ਸ਼ਬਦ ਵਾਕਾਂ ਵਿੱਚ ਵਰਤੋ :

ਸੌਦਾਗਰ, ਟਿਕਾਓ, ਬਹੁਤੀਆਂ, ਮਾਲਕ, ਮਜ਼ਬੂਰ, ਦੁਆਲੇ, ਵਿਉਪਾਰੀ, ਆਰਾਮ, ਪਰਨਾਮ, ਵਿਉਪਾਰ, ਗੁਨਾਹਗਾਰ, ਹਾਜ਼ਰ ।

3. ਇਹ ਵਾਕ ਪੂਰੇ ਕਰੋ :

1. ਹੱਥ ਤੇ ਟੱਕਾ .................... ਤੇ ਭੇਦ ਲੱਭ ਲਿਆਓ ।
2. ਉਸ ਨੂੰ ਦਹੀਂ .................... ਤੇ ਭੇਦ ਲੱਭ ਲਿਆਓ ।
3. ਮੇਰੀ ਬੈਠਕ ਵਿੱਚ ਬਹੁਤੀਆਂ .................... ਪੈਰਾਂ ਨਾਲ ਹੁੰਦੀਆਂ ਨੇ ।
4. ਸੋਨੇ ਦੇ ਆਂਡੇ .................... ਵਾਲੀ ਮੁਰਗੀ ਦੇਵੇਂਗਾ ।
5. ਸਭ ਕੁਝ ਬੱਚਿਆਂ ਦੀ ................ ਲਈ ਦੇ ਦਿੱਤਾ ਏ ।
6. ਮਹਿਕੋ ਤੇ ...................., ਹੱਸ ਹੱਸ ................ ਜਮਾਓ ।

. ਕਿਰਨ ਬਾਰੇ ਦਸ ਵਾਕ ਲਿਖੋ ।

. ਇਹ ਨਾਟਕ ਸਕੂਲ ਵਿੱਚ ਖੇਡੋ ।

. ਰਲ ਮਿਲ ਜਾਓ ਨਾਟਕ ਦੀ ਕਹਾਣੀ ਆਪਣੇ ਸ਼ਬਦਾਂ ਵਿੱਚ ਲਿਖੋ ।



## ਪਾਠ ਸਤਾਈਵਾਂ

## ਭਾਈ ਮੋਹਨ ਸਿੰਘ ਵੈਦ

# ਇੱਕ ਮਨੋਹਰ ਸ਼ਖ਼ਸੀਅਤ

ਧਰਤੀ ਨਿਤ ਕੋਹਿਨੂਰ ਵਰਗਾ ਹੀਰਾ ਨਹੀਂ ਪੈਦਾ ਕਰ ਸਕਦੀ । ਕਦੀ ਕਦੀ ਹੀ ਧਰਤੀ ਦੀ ਕਾਰਬਨ ਇੱਕਾਗਰ ਹੋ ਕੇ ਹੀਰੇ ਦਾ ਰੂਪ ਧਾਰਿਆ ਕਰਦੀ ਹੈ । ਇਉਂ ਮਨੋਹਰ ਸ਼ਖ਼ਸੀਅਤ ਵੀ ਕਦੀ ਕਦੀ ਹੀ ਪੈਦਾ ਹੋਇਆ ਕਰਦੀ ਹੈ । ਭਾਈ ਮੋਹਨ ਸਿੰਘ ਵੈਦ ਇੱਕ ਮਨਹੋਰ ਸ਼ਖ਼ਸੀਅਤ ਸਨ ।



ਭਾਈ ਮੋਹਨ ਸਿੰਘ ਵੈਦ ਦਾ ਜਨਮ ਸੱਤ ਮਾਰਚ, ਸੰਨ 1881 ਵਿੱਚ ਪ੍ਰਸਿੱਧ ਸ਼ਹਿਰ ਤਰਨ ਤਾਰਨ ਦੇ ਵੈਦ ਜੈਮਲ ਸਿੰਘ ਦੇ ਘਰ ਹੋਇਆ । ਆਪ ਬਚਪਨ ਵਿੱਚ ਹੀ ਬੜੇ ਹੋਣਹਾਰ ਸਨ । ਗੁਰਸਿੱਖੀ ਨਾਲ ਪਿਆਰ ਆਪ ਨੂੰ ਵਿਰਸੇ ਵਿੱਚੋਂ ਮਿਲਿਆ ਸੀ । ਆਪ ਨੇ ਛੇ ਸਾਲ ਦੀ ਉਮਰ ਵਿੱਚ ਹੀ ਵੇਲੇ ਸਿਰ ਕੰਮ ਕਰਨ ਅਤੇ ਵੱਧ ਤੋਂ ਵੱਧ ਗਿਆਨ ਪ੍ਰਾਪਤ ਕਰਨ ਦੀ ਆਦਤ ਬਣਾ ਲਈ ਸੀ । ਲੋਕ-ਸੇਵਾ ਦੀ ਲਗਨ ਵੀ ਆਪ ਨੂੰ ਬਚਪਨ ਵਿੱਚ ਹੀ ਲੱਗ ਗਈ ਸੀ । ਆਪ ਨੇ ਅੱਠ ਸਾਲ ਦੀ ਉਮਰ ਵਿੱਚ ਕਲਗੀਧਰ ਸੇਵਕ ਸਭਾ ਬਣਾ ਕੇ ਗੁਰਪੁਰਬਾਂ ਉੱਤੇ ਸੰਗਤਾਂ ਦੀ ਸੇਵਾ ਕਰਨੀ ਅਰੰਭ ਕਰ ਦਿੱਤੀ । ਗਿਆਰਾਂ ਸਾਲ ਦੀ ਉਮਰ ਵਿੱਚ ਆਪ ਨੇ ਇੱਕ ਵਿਦਿਆਰਥੀ ਸਭਾ ਬਣਾਈ ਅਤੇ ਆਪ ਉਸ ਦੇ ਸਕੱਤਰ ਬਣੇ । ਇਸ ਦਾ ਮੁੱਖ ਮਨੋਰਥ ਆਪਣੇ ਹਾਣ ਦੇ ਬੱਚਿਆਂ ਨੂੰ ਵਿੱਦਿਆ ਵੱਲ ਪ੍ਰੇਰਨਾ ਸੀ, ਕਿਉਂਕਿ ਬੱਚੇ ਪੜ੍ਹਨ ਤੋਂ ਝਿਜਕਦੇ ਸਨ ।

ਆਪ ਨੂੰ ਪੜ੍ਹਨ ਅਤੇ ਗਿਆਨ ਪ੍ਰਾਪਤ ਕਰਨ ਦਾ ਬਹੁਤ ਸ਼ੌਕ ਸੀ । ਆਪ ਜਦ ਛੋਟੀ ਉਮਰ ਵਿੱਚ ਤਰਨ ਤਾਰਨ ਦੇ ਲਾਗਲੇ ਪਿੰਡ ਪਿੱਦੀ ਪੈਦਲ ਵੈਦਿਕ ਵਿੱਦਿਆ ਪ੍ਰਾਪਤ ਕਰਨ ਜਾਇਆ ਕਰਦੇ ਸਨ ਤਾਂ ਰਾਹ ਵਿੱਚ ਵੈਦਿਕ ਵਿੱਦਿਆ ਨਾਲ

ਸਬੰਧਤ ਸੰਸਕ੍ਰਿਤ ਦੇ ਸਲੋਕ ਯਾਦ ਕਰਦੇ ਜਾਇਆ ਕਰਦੇ ਸਨ ।

ਆਪ ਨੇ ਆਪਣੇ ਸਮੇਂ ਨੂੰ ਬੜੀ ਜੁਗਤੀ ਨਾਲ ਵੰਡਿਆ ਹੋਇਆ ਸੀ । ਹਰ ਕੰਮ ਵੇਲੇ ਸਿਰ ਕਰਦੇ ਸਨ । ਇਹੋ ਕਾਰਣ ਹੈ ਕਿ ਆਪਣੇ ਰੁਝੇਵਿਆਂ ਵਿੱਚ ਪੁਸਤਕਾਂ ਪੜ੍ਹਨ ਅਤੇ ਲਿਖਣ ਲਈ ਸਮਾਂ ਵੇਲੇ ਸਿਰ ਕੱਢ ਲੈਂਦੇ ਸਨ । ਆਪਣੇ ਕੰਮ ਨੂੰ ਪੂਰੀ ਤਰਤੀਬ ਦੇਣ ਲਈ ਜਿੱਥੇ ਆਪ ਸਵੇਰੇ ਹੀ ਦਿਨ ਵਿੱਚ ਕਰਨ ਵਾਲਾ ਕੰਮ ਵਿਉਂਤ ਲੈਂਦੇ ਸਨ ਅਤੇ ਮਿੰਟਾਂ ਦੀ ਸੁੱਧੀ ਨਾਲ ਉਸ ਨੂੰ ਨੇਪਰੇ ਚਾੜ੍ਹਦੇ ਸਨ, ਉਥੇ ਆਪਣੇ ਉੱਤੇ ਪਏ ਪ੍ਰਭਾਵ ਤੇ ਆਏ ਖ਼ਿਆਲਾਂ ਨੂੰ ਨਿੱਤ ਨੇਮ ਨਾਲ ਆਪਣੀ ਡਾਇਰੀ ਵਿੱਚ ਲਿਖਦੇ ਸਨ । ਰਾਤ ਨੂੰ ਸੌਣ ਵੇਲੇ ਆਪਣੇ ਦਿਨ ਦੇ ਕੰਮ ਦੀ ਪੜਤਾਲ ਕਰਦੇ ਸਨ । ਆਪ ਦੀ ਡਾਇਰੀ ਵਿੱਚੋਂ ਉਸ ਸਮੇਂ ਦੀਆਂ ਬਹੁਤ ਮਹੱਤਤਾਪੂਰਨ ਘਟਨਾਵਾਂ ਦਾ ਅਸਲੀ ਸ਼ੁੱਧ ਵੇਰਵਾ ਮਿਲ ਜਾਂਦਾ ਹੈ ।

ਆਪ ਨੂੰ ਪੁਸਤਕਾਂ ਨਾਲ ਬਚਪਨ ਤੋਂ ਹੀ ਪਿਆਰ ਸੀ । ਆਪ ਆਪਣੀ ਕਮਾਈ ਵਿੱਚੋਂ ਪੁਸਤਕਾਂ ਲਈ ਖ਼ਾਸ ਰਕਮ ਰਾਖਵੀਂ ਰੱਖਦੇ ਸਨ । ਜਿਸ ਦਿਨ ਕਿਤਾਬ ਖ਼ਰੀਦਦੇ ਸਨ, ਉਸ ਦਿਨ ਕਿਤਾਬ ਦੇ ਪਹਿਲੇ ਸਫ਼ੇ ਤੇ ਮੋਹਰ ਲਾ ਕੇ ਤਰੀਕ ਪਾਉਂਦੇ ਸਨ । ਜਿਸ ਦਿਨ ਉਹ ਕਿਤਾਬ ਪੜ੍ਹਕੇ ਖ਼ਤਮ ਕਰਦੇ ਸਨ, ਉਸ ਦਿਨ ਅਖ਼ੀਰਲੇ ਸਫ਼ੇ ਤੇ ਮੋਹਰ ਲਾ ਕੇ ਤਰੀਕ ਪਾਉਂਦੇ ਸਨ । ਉੱਤੇ ਉਸ ਕਿਤਾਬ ਬਾਰੇ ਬਹੁਤ ਸੰਖੇਪ ਵਿੱਚ ਆਪਣੀ ਟਿੱਪਣੀ ਜਾਂ ਰਾਏ ਲਿਖਦੇ ਸਨ, ਜਿਹੜੀ ਰਾਏ ਬਹੁਤ ਕੀਮਤੀ ਹੈ । ਇਉਂ ਉਨ੍ਹਾਂ ਨੇ ਪੰਜਾਹ ਸਾਲਾਂ ਵਿੱਚ ਆਪਣੀ ਲਾਇਬਰੇਰੀ ਵਿੱਚ ਕੋਈ ਵੀਹ ਹਜ਼ਾਰ ਪੁਸਤਕਾਂ ਇੱਕਠੀਆਂ ਕੀਤੀਆਂ ਸਨ । ਇਹ ਕਿਤਾਬਾਂ ਉਨ੍ਹਾਂ ਦੇ ਵਾਰਸ ਨੇ ਆਪ ਦੇ ਮਗਰੋਂ ਪੰਜਾਬੀ ਯੂਨੀਵਰਸਿਟੀ ਨੂੰ ਦਾਨ ਕਰ ਦਿੱਤੀਆਂ ਹਨ ।

ਆਪ ਨੂੰ ਪੰਜਾਬੀ ਬੋਲੀ ਅਤੇ ਪੰਜਾਬੀ ਸਾਹਿੱਤ ਨੂੰ ਪ੍ਰਫੁਲਤ ਕਰਨ ਦੀ ਬੜੀ ਚਾਹ ਸੀ । ਆਪ ਨੇ ਇਸ ਮਨੋਰਥ ਲਈ ਹਰ ਭਾਸ਼ਾ ਦੀ ਉੱਤਮ ਕਿਤਾਬ ਨੂੰ ਪੰਜਾਬੀ ਵਿੱਚ ਅਨੁਵਾਦ ਕਰਨ ਦਾ ਮਹਾਨ ਕੰਮ ਕੀਤਾ । ਆਪ ਬਹੁਤ ਉੱਤਮ ਅਨੁਵਾਦਕ ਸਨ । ਆਪ ਦਾ ਅਨੁਵਾਦ ਸਰਲ ਤੇ ਸੌਖਾ ਹੈ । ਬੋਲੀ ਠੇਠ ਤੇ ਸ਼ੁੱਧ ਹੈ ।

ਪੰਜਾਬੀ ਸਾਹਿੱਤ ਦੇ ਭੰਡਾਰ ਨੂੰ ਭਰਨ ਲਈ ਆਪ ਨੇ ਬਹੁਤ ਸਾਰੀਆਂ ਮੌਲਕ ਰਚਨਾਵਾਂ ਲਿਖੀਆਂ । ਆਪ ਨੇ ਲੋਕਾਂ ਦੇ ਅਤੇ ਪੰਜਾਬੀਆਂ ਦੇ ਜੀਵਨ ਨੂੰ ਸੋਹਣਾ ਬਣਾਉਣ ਲਈ ਆਪਣੇ ਨਾਵਲਾਂ, ਕਹਾਣੀਆਂ ਤੇ ਟਰੈਕਟਾਂ ਵਿੱਚ ਜੁਗਤੀਆਂ ਦੱਸੀਆਂ । ਆਪ ਦੇ ਨਾਵਲਾਂ ਵਿੱਚ ਰਸਦਾਇਕ ਸਿੱਖਿਆ ਹੈ । ਆਪ ਨੇ ਵੱਖ-ਵੱਖ ਵਿਸ਼ਿਆਂ ਉੱਤੇ ਦੋ ਸੌ ਤੋਂ ਵੱਧ ਕਿਤਾਬਾਂ ਪੰਜਾਬੀ ਸਾਹਿੱਤ ਨੂੰ ਦਿੱਤੀਆਂ ਹਨ । ਆਪ ਨੇ ਸ਼ਿਸ਼ਟਾਚਾਰ ਨੂੰ ਅਮਲੀ ਢੰਗ ਨਾਲ ਪਰਚਾਰਿਆ ।

ਆਪ ਅਖ਼ਬਾਰਾਂ ਅਤੇ ਸਮਾਚਾਰ ਪੱਤਰਕਾਵਾਂ ਦੀ ਲੋੜ ਨੂੰ ਚੰਗੀ ਤਰ੍ਹਾਂ ਸਮਝਦੇ ਸਨ ਕਿ ਅਖ਼ਬਾਰਾਂ ਰਾਹੀਂ ਲੋਕਾਂ ਨੂੰ ਬੜੇ ਸੌਖੇ ਢੰਗ ਨਾਲ ਹਰ ਭਾਂਤ ਦੀ ਜਾਣਕਾਰੀ

ਅਤੇ ਸਿੱਖਿਆ ਦਿੱਤੀ ਜਾ ਸਕਦੀ ਹੈ । ਇਸ ਲਈ ਆਪ ਨੇ ਅਖ਼ਬਾਰਾਂ ਅਤੇ ਮਾਸਕ ਪੱਤਰਾਂ ਲਈ ਬਹੁਤ ਲੇਖ ਲਿਖੇ । ਇਨ੍ਹਾਂ ਵਿੱਚ ਜੀਵਨ ਜੁਗਤੀਆਂ ਦੱਸੀਆਂ ਹਨ । ਗੁਰਸਿੱਖੀ ਅਨੁਸਾਰ ਜੀਉਣ ਦਾ ਢੰਗ ਦੱਸਿਆ ਹੈ ।

ਵਿੱਦਿਆ ਦੇ ਪ੍ਰਚਾਰ ਲਈ ਆਪ ਨੇ ਵਿੱਦਿਆਲੇ ਖੋਲ੍ਹੇ । ਚੰਗੇ ਵਿਦਿਆਰਥੀਆਂ ਨੂੰ ਹਰ ਭਾਂਤ ਦੀ ਸਹਾਇਤਾ ਦਿਤੀ । ਆਪ, ਪੰਜਾਬੀ ਵਿੱਚ ਚੰਗੀਆਂ ਕਿਤਾਬਾਂ ਆਪ ਵੀ ਲਿਖਦੇ ਸਨ ਅਤੇ ਹਰ ਨਵੇਂ ਉੱਭਰਦੇ ਲਿਖਾਰੀ ਨੂੰ ਉਤਸ਼ਾਹ ਦਿੰਦੇ ਸਨ । ਲਿਖਾਰੀ ਦੀ ਪਹਿਲੀ ਕਿਤਾਬ ਦੀਆਂ ਪੰਜ ਕਿਤਾਬਾਂ ਖ਼ਰੀਦਦੇ ਸਨ । ਜਦ ਅੰਮ੍ਰਿਤਾ ਪ੍ਰੀਤਮ ਦੀ ਪਹਿਲੀ ਪੁਸਤਕ 'ਅੰਮ੍ਰਿਤ ਲਹਿਰਾਂ' ਛਪੀ ਸੀ, ਤਾਂ ਆਪ ਨੇ ਵੀਹ ਕਿਤਾਬਾਂ ਹੀ ਨਹੀਂ ਸਨ ਖ਼ਰੀਦੀਆਂ, ਸਗੋਂ ਉਸ ਨੂੰ ਬਹੁਤ ਉਤਸ਼ਾਹ ਭਰੀ ਚਿੱਠੀ ਵੀ ਲਿਖੀ ਸੀ ।

ਆਪ ਇੱਕ ਅਨੋਖੇ ਵਿਦਿਆਰਥੀ, ਅਨੋਖੇ ਸੁਧਾਰਕ ਅਤੇ ਅਨੋਖੇ ਲੋਕ-ਸੇਵਕ ਸਨ । ਇਸ ਲਈ ਆਪ ਹਰ ਵੇਲੇ ਸੇਵਾ ਲਈ ਤਿਆਰ ਬਰ ਤਿਆਰ ਰਹਿੰਦੇ । ਉਹ ਤਿੰਨ ਚੀਜ਼ਾਂ ਆਪਣੇ ਕੋਲ ਰੱਖਦੇ ਸਨ । ਉਨ੍ਹਾਂ ਕੋਲ ਅਜਿਹਾ ਸੋਟਾ, ਜਿਸ ਦੇ ਅੰਦਰ ਮੋਮਬਤੀ ਜਗਾਈ ਜਾ ਸਕਦੀ ਸੀ, ਜਿਹੜੀ ਬੁੱਝਦੀ ਨਹੀਂ ਸੀ । ਜਦ ਰਾਤ ਨੂੰ ਉਹ ਸੋਟਾ ਲੈ ਕੇ ਸਫ਼ਰ ਕਰਦੇ ਸਨ ਤਾਂ ਸੋਟੇ ਦੀ ਮੋਮਬੱਤੀ ਅੱਗੇ ਚਾਨਣ ਕਰਦੀ ਜਾਂਦੀ ਸੀ । ਦੂਜਾ ਉਹ ਸਮੇਂ ਸਿਰ ਕੰਮ ਕਰਨ ਲਈ ਹਰ ਵੇਲੇ ਆਪਣੇ ਕੋਲ ਘੜੀ ਰੱਖਦੇ ਸਨ । ਤੀਜਾ, ਉਹ ਆਪਣੇ ਕੋਲ ਇੱਕ ਬਟੂਆ ਰੱਖਦੇ ਸਨ । ਉਸ ਵਿੱਚ ਬਾਰਾਂ ਸ਼ੀਸ਼ੀਆਂ ਹੁੰਦੀਆਂ ਸਨ । ਹਰ ਸ਼ੀਸ਼ੀ ਵਿੱਚ ਖ਼ਾਸ ਦੁਆਈ ਹੁੰਦੀ ਸੀ । ਇਉਂ ਹਰ ਵੇਲੇ ਹਰ ਮਰੀਜ਼ ਨੂੰ ਦਵਾਈ ਦੇਣ ਦਾ ਪ੍ਰਬੰਧ ਕਰ ਰੱਖਦੇ ਸਨ ।

ਆਪ ਪੂਰਨ ਗੁਰਸਿੱਖ ਸਨ । ਆਪ ਲੋਕ-ਸੇਵਕ ਸਨ । ਆਪ ਪ੍ਰਾਹੁਣਾਚਾਰੀ ਨੂੰ ਅਸਲੀ ਭਗਤੀ ਸਮਝਦੇ ਸਨ । ਜਦ ਵੀ ਕੋਈ ਆਉਂਦਾ ਸੀ ਤਾਂ ਵਿੱਤੋਂ ਵੱਧ ਉਸ ਦੀ ਰੱਜ ਕੇ ਸੇਵਾ ਕਰਦੇ ਸਨ । ਉਹ ਲੋਕ-ਦਰਦੀ ਸਨ ਅਤੇ ਅਸਲੀ ਦਾਨੀ ਸਨ । ਗ਼ਰੀਬ ਮਰੀਜ਼ ਨੂੰ ਮੁਫ਼ਤ ਦਵਾਈ ਹੀ ਨਹੀਂ ਸੀ ਦੇਂਦੇ, ਸਗੋਂ ਦੁੱਧ ਲਈ ਵੀ ਪੈਸੇ ਦਿੰਦੇ ਸਨ । ਆਪ ਤਰਨ ਤਾਰਨ ਵਾਲਿਆਂ ਨੂੰ ਮੁਫ਼ਤ ਦਵਾਈ ਦਿੰਦੇ ਸਨ । ਅੱਜ ਤੱਕ ਆਪ ਦੇ ਵਾਰਸ ਵੀ ਤਰਨ ਤਾਰਨ ਨਿਵਾਸੀਆਂ ਤੋਂ ਦਵਾਈ ਦੇ ਪੈਸੇ ਨਹੀਂ ਲੈਂਦੇ ਹਨ ।

ਆਪ ਦਾ ਸੁਭਾਅ ਬੜਾ ਪਿਆਰਾ ਸੀ । ਆਪ ਦੇ ਬੋਲਾਂ ਵਿੱਚ ਅਨੋਖਾ ਰਸ ਅਤੇ ਮਿਠਾਸ ਸੀ । ਆਪ ਸਾਦਗੀ ਦੇ ਆਸ਼ਕ ਸਨ । ਹਲੀਮੀ ਆਪ ਦਾ ਵਿਸ਼ੇਸ਼ ਗੁਣ ਸੀ । ਆਪ ਭੁੱਲ ਕੇ ਵੀ ਕੌੜਾ ਨਹੀਂ ਸਨ ਬੋਲਦੇ । ਹਰ ਗੱਲ ਪਿਆਰ ਨਾਲ ਸਮਝਾਉਂਦੇ ਸਨ । ਆਪ ਵਿੱਚ ਨਿਮਰਤਾ ਬਹੁਤ ਸੀ । ਆਪ ਨੂੰ ਮਿਲ ਕੇ ਅਨੋਖਾ ਅਨੰਦ ਆਉਂਦਾ ਸੀ । ਕਈ ਵਾਰੀ ਇਉਂ ਜਾਪਦਾ ਸੀ ਜਿਵੇਂ ਆਪ ਦੀ ਸੰਗਤ ਵਿੱਚ

ਬੈਠ ਕੇ ਤਨ ਮਨ ਧੋਤਾ ਜਾ ਰਿਹਾ ਹੋਵੇ । ਅੰਦਰ ਗਿਆਨ ਦਾ ਚਾਨਣ ਹੋ ਰਿਹਾ ਹੋਵੇ ।

ਆਪ ਬਹੁਤ ਮਿਹਨਤੀ ਸਨ । ਉੱਦਮੀ ਤੇ ਸਿਦਕੀ ਸਨ । ਇਹੋ ਕਾਰਣ ਹੈ ਕਿ ਆਪ ਪੰਜਤਾਲੀ ਕੁ ਸਾਲ ਵਿੱਚ ਐਨਾ ਕੰਮ ਕਰ ਗਏ, ਜੋ ਇੱਕ ਪੂਰੀ ਸੰਸਥਾ ਵੀ ਐਨੇ ਥੋੜ੍ਹੇ ਸਮੇਂ ਵਿੱਚ ਐਨਾ ਮਹਾਨ ਕੰਮ ਨਹੀਂ ਕਰ ਸਕਦੀ । ਇਹੋ ਕਾਰਣ ਹੈ ਕਿ ਭਾਈ ਸਾਹਿਬ ਨੂੰ ਪੰਜਾਬੀ ਸਾਹਿੱਤ ਦੀ ਪੂਰਨ ਸੰਸਥਾ ਮੰਨਿਆ ਜਾ ਰਿਹਾ ਹੈ, ਕਿਉਂਕਿ ਉਨ੍ਹਾਂ ਨੇ ਆਪਣੀ ਲਿਖਤ ਰਾਹੀਂ ਰਲ ਕੇ ਰਹਿਣ, ਸਭ ਨਾਲ ਪਿਆਰ ਕਰਨ, ਕਿਰਤ ਕਰਨ ਅਤੇ ਵੰਡ ਕੇ ਛੱਕਣ ਦੀ ਸਿੱਖਿਆ ਰਾਹੀਂ ਧਰਤੀ ਤੇ ਸਵਰਗ ਉਸਾਰਨ ਦਾ ਮਹਾਨ ਯਤਨ ਕੀਤਾ ਹੈ ।

ਭਾਈ ਸਾਹਿਬ ਨੂੰ ਅਕਾਲ ਪੁਰਖ ਤੇ ਅਟੱਲ ਵਿਸ਼ਵਾਸ ਸੀ ਅਤੇ ਭਾਣਾ ਮੰਨਣ ਦੀ ਅਦੁੱਤੀ ਸ਼ਕਤੀ ਸੀ । ਉਨ੍ਹਾਂ ਦੀ ਨਿਗਾਹ ਪਾਰਦਰਸ਼ੀ ਅਤੇ ਦੂਰਦਰਸ਼ੀ ਸੀ । ਉਨ੍ਹਾਂ ਨੂੰ ਆਪਣੇ ਮਰਨ ਦੇ ਸਮੇਂ ਦਾ ਪਹਿਲਾਂ ਹੀ ਗਿਆਨ ਹੋ ਗਿਆ ਸੀ । ਇਹ ਗੱਲ ਉਨ੍ਹਾਂ ਦੇ ਅੰਤ ਤੋਂ ਪ੍ਰਤੱਖ ਹੋ ਜਾਂਦੀ ਹੈ ।

ਮੌਤ ਤੋਂ ਪਹਿਲਾਂ ਆਪ ਨੇ ਮਿਊਂਸਪੈਲਟੀ ਤੋਂ ਅਸਤੀਫ਼ਾ ਦੇ ਦਿੱਤਾ । ਆਪਣਾ ਪਿਸਤੌਲ ਥਾਣੇ ਜਮ੍ਹਾਂ ਕਰਾ ਦਿੱਤਾ । ਅੰਤ ਵੇਲੇ ਆਪਣੀ ਜੇਬ ਵਿੱਚੋਂ ਆਪਣੀ ਘੜੀ ਕੱਢ ਲਈ । ਘੜੀ ਆਪਣੇ ਹੱਥ ਤੇ ਰੱਖ ਕੇ ਸਮਾਂ ਦੇਖਣ ਲੱਗ ਪਏ । ਘੜੀ ਵੇਖਦੇ ਵੇਖਦੇ 3 ਅਕਤੂਬਰ 1936 ਨੂੰ ਪ੍ਰਲੋਕ ਸਧਾਰ ਗਏ ।

ਆਪ ਭਾਵੇਂ ਇਸ ਦੁਨੀਆਂ ਵਿੱਚ ਐਸ ਵੇਲੇ ਨਹੀਂ ਹਨ, ਪਰ ਆਪ ਦੀਆਂ ਲਿਖੀਆਂ ਦੋ ਸੌ ਤੋਂ ਵੱਧ ਕਿਤਾਬਾਂ, ਆਪ ਦੇ ਖੋਲ੍ਹੇ ਵਿਦਿਆਲੇ, ਆਪ ਦੀਆਂ ਕੀਤੀਆਂ ਸੇਵਾਵਾਂ, ਸਭ ਆਪ ਦੀ ਮਨੋਹਰ ਸ਼ਖ਼ਸੀਅਤ ਦੀ ਗਵਾਹੀ ਭਰਦੇ ਹਨ ।

## ਅਭਿਆਸ

1. ਦੱਸੋ–1. ਭਾਈ ਮੋਹਨ ਸਿੰਘ ਵੈਦ ਕਿਸ ਦੇ ਘਰ, ਕਿੱਥੇ ਅਤੇ ਕਦ ਜਨਮੇ ਸਨ ?
   2. ਉਨ੍ਹਾਂ ਨੇ ਸਭ ਤੋਂ ਪਹਿਲੀ ਕਿਹੜੀ ਸਭਾ ਬਣਾਈ ਸੀ ?
   3. ਗਿਆਰਾਂ ਸਾਲ ਦੀ ਉਮਰ ਵਿੱਚ ਕਿਹੜੀ ਸਭਾ ਬਣਾਈ ਸੀ ?
   4. ਉਹ ਕਿਹੜੀਆਂ ਤਿੰਨ ਚੀਜ਼ਾਂ ਸਦਾ ਕੋਲ ਰੱਖਦੇ ਸਨ ?
   5. ਉਹ ਜਿਹੜੀ ਨਵੀਂ ਕਿਤਾਬ ਖ਼ਰੀਦਦੇ ਸਨ, ਉਸ ਤੇ ਕੀ ਲਿਖਦੇ ਸਨ ?
   6. ਉਨ੍ਹਾਂ ਨੇ ਕਿੰਨੀਆਂ ਕਿਤਾਬਾਂ ਲਿਖੀਆਂ ਹਨ ?
   7. ਉਨ੍ਹਾਂ ਦੀ ਪੁਸਤਕਾਲਾ ਵਿੱਚ ਕਿੰਨੀਆਂ ਕਿਤਾਬਾਂ ਸਨ ?
   8. ਮਰਨ ਤੋਂ ਪਹਿਲਾਂ ਭਾਈ ਸਾਹਿਬ ਨੇ ਕੀ ਕੀਤਾ ?
   9. ਅੰਮ੍ਰਿਤਾ ਪ੍ਰੀਤਮ ਦੀ ਪਹਿਲੀ ਕਿਤਾਬ ਕਿਹੜੀ ਛਪੀ ਸੀ ?
   10. ਭਾਈ ਸਾਹਿਬ ਕਦ ਪ੍ਰਲੋਕ ਸਧਾਰੇ ?

2. ਵਾਕ ਪੂਰੇ ਕਰੋ :

1. ਧਰਤੀ ਨਿਤ .................... ਵਰਗਾ ਹੀਰਾ ਨਹੀਂ ਪੈਦਾ ਕਰ ਸਕਦੀ ।
2. ਭਾਈ ਮੋਹਨ ਸਿੰਘ ਵੈਦ ਇੱਕ .................... ਸ਼ਖ਼ਸੀਅਤ ਸਨ ।
3. ਵਿੱਦਿਆ ਦੇ .................... ਲਈ ਆਪ ਨੇ ਵਿਦਿਆਲੇ ਖੋਲ੍ਹੇ ।
4. ਆਪ ਦਾ .................... ਬੜਾ ਪਿਆਰਾ ਸੀ ।
5. ਆਪ ਬਹੁਤ .................... ਸਨ ।
6. ਸਵਰਗ .................... ਦਾ ਮੰਹਾਨ ਯਤਨ ਕੀਤਾ ।

3. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :

ਸੰਸਥਾ, ਪੁਸਤਕਾਲਾ, ਉੱਦਮ, ਮਿਹਨਤੀ, ਡਾਇਰੀ, ਦੂਰਦਰਸ਼ੀ, ਵੈਦਿਕ, ਰੁਝੇਵਿਆਂ, ਹੋਣਹਾਰ, ਸ਼ਿਸ਼ਟਾਚਾਰ, ਅਨੁਵਾਦਕ ।

4. ਹੇਠਲੇ ਸ਼ਬਦਾਂ ਦੇ ਸਾਹਮਣੇ ਉਲਟ ਭਾਵਾਂ ਵਾਲੇ ਸ਼ਬਦ ਲਿਖੋ :

ਸੰਖੇਪ ........................
ਇਕੱਠੀ ........................
ਅਖ਼ੀਰਲੀ ........................
ਮਿਹਨਤੀ ........................
ਸਵਰਗ ........................
ਨਿਮਰਤਾ ........................
ਮਿਠਾਸ ........................
ਮਹਾਨ ........................

5. ਭਾਈ ਮੋਹਨ ਸਿੰਘ ਬਾਰੇ ਦਸ ਵਾਕ ਲਿਖੋ ।



## ਪਾਠ ਅਠਾਈਵਾਂ

# ਰੰਗ ਕੁਰਲਾਏ

ਗੁਰਦਿਆਲ ਸਿੰਘ ਫੁੱਲ ਨੂੰ ਬਚਪਨ ਤੋਂ ਹੀ ਕਾਗ਼ਜ਼ ਦੇ ਰੰਗਦਾਰ ਫੁੱਲ ਬਣਾਉਣ ਦਾ ਬਹੁਤ ਸ਼ੌਕ ਸੀ । ਬਹੁ-ਰੰਗੇ ਕਿੱਤੇ ਬਣਾਉਣਾ ਉਸ ਦਾ ਖ਼ਾਸ ਸ਼ੁਗ਼ਲ ਸੀ । ਉਹ ਸਦਾ ਕਾਗ਼ਜ਼, ਕੱਪੜੇ ਅਤੇ ਦੀਵਾਰਾਂ ਉਤੇ ਵੱਖ-ਵੱਖ ਢੰਗ ਨਾਲ ਫੁੱਲ ਪਤੀਆਂ ਵਰਗੇ ਅੱਖਰ ਲਿਖਣ ਵਿੱਚ ਰੁੱਝਾ ਰਹਿੰਦਾ ਸੀ । ਉਹ ਚਿੱਤਰ ਬਣਾਉਣ ਦਾ ਵੀ ਸ਼ੌਕੀਨ ਸੀ । ਉਸ ਦਾ ਪਿਤਾ ਮਕਾਨ ਬਣਾ ਰਿਹਾ ਸੀ ਅਤੇ ਉਸ ਮਕਾਨ ਦੇ ਬਾਹਰਲੇ ਦਰਵਾਜ਼ੇ ਉੱਤੇ ਆਪ ਹੀ ਸੀਮਿੰਟ ਦੇ ਅੱਖਰਾਂ ਵਿੱਚ ਨਾਂ ਲਿਖਿਆ ਸੀ ।

ਇਹ 1923 ਦੀ ਗੱਲ ਹੈ । ਉਹ ਛੇਵੀਂ ਵਿੱਚ ਪੜ੍ਹਦਾ ਸੀ । ਜੂਨ ਦੇ ਦਿਨ ਸਨ, ਪਰ ਅਜੇ ਗਰਮੀਆਂ ਦੀਆਂ ਛੁੱਟੀਆਂ ਨਹੀਂ ਸਨ ਹੋਈਆਂ । ਉਸ ਨੇ ਡਰਾਇੰਗ ਚਾਰਟ ਉੱਤੇ ਉਰਦੂ ਅੱਖਰਾਂ ਵਿੱਚ ਬਹੁਤ ਵਧੀਆ ਰੰਗਦਾਰ 'ਸਤਿ ਕਰਤਾਰ' ਲਿਖਣ ਦਾ ਮਨ ਬਣਾਇਆ । ਉਸ ਦਾ ਵਿੱਚਾਰ ਸੀ ਇਹ ਕਿੱਤਾ ਅਜਿਹਾ ਹੋਵੇਗਾ ਕਿ ਉਸ ਦੇ ਉਸਤਾਦ ਅਤੇ ਹੈਡਮਾਸਟਰ ਕਿੱਤਾ ਵੇਖ ਕੇ ਬਹੁਤ ਖ਼ੁਸ਼ ਹੋਣਗੇ ਤੇ ਉਸ ਨੂੰ ਇਨਾਮ ਦੇਣਗੇ । ਇਹ ਕਿੱਤਾ ਹੈਡਮਾਸਟਰ ਸਾਹਿਬ ਆਪਣੇ ਦਫ਼ਤਰ ਵਿੱਚ ਲਾਉਣਗੇ ।

ਕਾਲੀ ਸਿਆਹੀ ਬਾਜ਼ਾਰ ਵਿੱਚ ਆਮ ਮਿਲਦੀ ਸੀ, ਪਰ ਉਸ ਨੇ ਇਸ ਕਿੱਤੇ ਲਈ ਆਪ ਸਿਆਹੀ ਬਣਾਉਣ ਦਾ ਫ਼ੈਸਲਾ ਕੀਤਾ, ਕਿਉਂਕਿ ਬਾਜ਼ਾਰੀ ਸਿਆਹੀ ਵਿੱਚ ਉਹ ਚਮਕ ਨਹੀਂ ਸੀ, ਜਿਹੜੀ ਉਹ ਚਾਹੁੰਦਾ ਸੀ ।

ਉਸ ਨੇ ਕਿੱਕਰਾਂ ਤੇ ਚੜ੍ਹ ਕੇ ਕਿੱਕਰਾਂ ਦਾ ਗੂੰਦ ਲਾਹੁਣਾ ਅਰੰਭਿਆ । ਉਸ ਨੂੰ ਦਰਖ਼ਤਾਂ ਤੇ ਚੰਗੀ ਤਰ੍ਹਾਂ ਚੜ੍ਹਨਾ ਨਹੀਂ ਆਉਂਦਾ ਸੀ, ਜਿਸ ਕਰਕੇ ਗੂੰਦ ਲਾਹੁੰਦਿਆਂ ਉਸ ਦੇ ਬਹੁਤ ਝਰੀਟਾਂ ਆ ਜਾਂਦੀਆਂ ਸਨ । ਸੱਟਾਂ ਲੱਗ ਜਾਂਦੀਆਂ ਸਨ । ਕਈ ਥਾਵਾਂ ਤੋਂ ਖ਼ੂਨ ਵੱਗਣ ਲੱਗ ਪੈਂਦਾ ਸੀ । ਉਸ ਦੇ ਕਿੱਕਰ ਦੇ ਕੰਡਿਆਂ ਨਾਲ ਅੜ ਕੇ ਕੱਪੜੇ ਵੀ ਪਾਟ ਜਾਂਦੇ ਸਨ । ਉਹ ਨਿੱਤ ਕੱਪੜੇ ਪਾੜ ਲਿਆਉਂਦਾ ਸੀ, ਪਰ ਉਸ ਦੀ ਮਾਂ ਧੰਨ ਦੇਈ ਕਦੀ ਵੀ ਉਸ ਨੂੰ ਗੁੱਸੇ ਨਾ ਹੁੰਦੀ । ਧੰਨ ਦੇਈ ਗੁਰਦਿਆਲ ਸਿੰਘ ਦੀ ਧੁੰਨ ਤੇ ਬਹੁਤ ਖ਼ੁਸ਼ ਸੀ, ਇਸ ਕਰਕੇ ਵਰਜਦੀ ਨਹੀਂ ਸੀ ।

ਗੁਰਦਿਆਲ ਸਿੰਘ ਫੁੱਲ ਨੇ ਪੰਜਾਂ ਦਿਨਾਂ ਵਿੱਚ ਲੋੜੀਂਦਾ ਗੂੰਦ ਇਕੱਠਾ ਕਰ ਲਿਆ । ਗੂੰਦ ਨੂੰ ਸਾਫ਼ ਕਰਕੇ ਚੰਗੀ ਤਰ੍ਹਾਂ ਸੁਕਾ ਲਿਆ । ਸੁੱਕੇ ਗੂੰਦ ਨੂੰ ਉਸ ਆਪ ਰਗੜਿਆ ਤੇ ਫੇਰ ਬਰੀਕ ਮਲਮਲ ਨਾਲ ਛਾਣਿਆ । ਉਸ ਨੇ ਥੋੜ੍ਹੀ ਜੇਹੀ ਕੂਜੇ ਦੀ

ਮਿਸਰੀ ਅਤੇ ਕੁਝ ਅਬਰਕ ਵੀ ਵੱਖਰੇ ਪੀਹ ਲਏ। ਇਨ੍ਹਾਂ ਤਿੰਨਾਂ ਨੂੰ ਫੇਰ ਇਕੱਠਾ ਕਰਕੇ ਰਗੜਿਆ। ਇੱਕ ਤਵੇ ਤੋਂ ਕਾਲਾ ਸੂਫ ਲਾਹ ਕੇ ਪਾਇਆ। ਥੋੜ੍ਹਾ ਥੋੜ੍ਹਾ ਪਾਣੀ ਪਾ ਕੇ ਚੰਗੀ ਤਰ੍ਹਾਂ ਘੋਟਿਆ। ਇਉਂ ਉਸ ਨੇ ਆਪਣੇ ਕਿੱਤੇ ਲਈ ਸਿਆਹੀ ਤਿਆਰ ਕਰ ਲਈ। ਪਾਣੀ ਦੇ ਰੰਗਾਂ ਵਾਲਾ ਡੱਬਾ ਉਸ ਕੋਲ ਪਹਿਲਾਂ ਹੀ ਸੀ।

ਉਸ ਨੇ ਡਰਾਇੰਗ ਚਾਰਟ ਉੱਤੇ ਪਹਿਲਾਂ ਪੈਨੱਸਲ ਨਾਲ ਉਰਦੂ ਅੱਖਰਾਂ ਵਿਚ 'ਸਤਿ ਕਰਤਾਰ' ਲਿਖਿਆ। ਉਰਦੂ ਦੇ ਅੱਖਰਾਂ ਦੇ ਆਲੇ ਦੁਆਲੇ ਅਤੇ ਅੱਖਰਾਂ ਦੇ ਵਿੱਚਕਾਰ ਫੁੱਲ ਬਣਾਏ। ਇਹ ਫੁੱਲ ਇਉਂ ਲਗਦੇ ਸਨ ਜਿਵੇਂ 'ਸਤਿ ਕਰਤਾਰ' ਦੇ ਅੱਖਰ ਫੁੱਲਾਂ ਨਾਲ ਲਦੀਆਂ ਟਹਿਣੀਆਂ ਨੇ ਫੜੇ ਹੋਏ ਹੋਣ। ਅੱਖਰਾਂ ਵਿੱਚ ਉਸ ਨੇ ਕਾਲੀ ਸਿਆਹੀ ਨਾਲ ਕਾਲਾ ਰੰਗ ਭਰਿਆ ਤੇ ਫੁੱਲਾਂ ਵਿੱਚ ਵੱਖ-ਵੱਖ ਰੰਗ ਭਰੇ। ਪੱਤਿਆਂ ਵਿੱਚ ਤਿੰਨ ਭਾਂਤ ਦੇ ਹਰੇ ਰੰਗ ਨਾਲ ਧਾਰੀਆਂ ਬਣਾਈਆਂ। ਉਸ ਨੇ ਰੰਗਾਂ ਵਿੱਚ ਵੀ ਥੋੜ੍ਹੀ ਜਿਹੀ ਮਿਸ਼ਰੀ ਘੋਲ ਲਈ ਸੀ। ਇਉਂ ਰੰਗਾਂ ਵਿੱਚ ਵੀ ਬਹੁਤ ਚਮਕ ਆ ਗਈ ਸੀ। ਉਸ ਨੇ ਇਹ ਕਿੱਤਾ ਪੰਜਾਂ ਦਿਨਾਂ ਵਿੱਚ ਤਿਆਰ ਕੀਤਾ। ਉਸ ਨੇ ਕਿੱਤਾ ਸੁੱਕਣਾ ਰੱਖ ਦਿੱਤਾ।

ਸਿਆਹੀ ਤੇ ਰੰਗ ਬਹੁਤ ਚਮਕ ਰਹੇ ਸਨ। ਮੱਖੀਆਂ ਅਤੇ ਤਿੱਤਲੀਆਂ ਮੱਲੋਮੱਲੀ ਆ ਕੇ ਕਿੱਤੇ ਤੇ ਬਣੇ ਫੁੱਲਾਂ ਤੇ ਬੈਠ ਰਹੀਆਂ ਸਨ। ਵੇਖਣ ਵਾਲੇ ਇਹ ਦੇਖ ਕੇ ਕਹਿ ਰਹੇ ਸਨ 'ਕਮਾਲ, ਮੱਖੀਆਂ ਅਤੇ ਤਿੱਤਲੀਆਂ ਗੁਰਦਿਆਲ ਸਿੰਘ ਫੁੱਲ ਦੇ ਕਾਗ਼ਜ਼ ਤੇ ਬਣਾਏ ਫੁੱਲ ਨੂੰ ਅਸਲੀ ਫੁੱਲ ਸਮਝ ਕੇ, ਫੁੱਲਾਂ ਵਿੱਚੋਂ ਰਸ ਚੂਸਣ ਦਾ ਯਤਨ ਕਰ ਰਹੀਆਂ ਹਨ'। ਉਸ ਨੂੰ ਪਤਾ ਸੀ ਕਿ ਮੱਖੀਆਂ ਅਤੇ ਤਿੱਤਲੀਆਂ ਸਿਆਹੀ ਤੇ ਰੰਗਾਂ ਵਿੱਚ ਘੁਲੀ ਮਿਸ਼ਰੀ ਕਰਕੇ ਬੈਠ ਰਹੀਆਂ ਹਨ।

ਜਿਹੜਾ ਵੀ ਕਿੱਤਾ ਵੇਖਦਾ ਉਹ ਗੁਰਦਿਆਲ ਸਿੰਘ ਫੁੱਲ ਨੂੰ ਬਹੁਤ ਸ਼ਾਬਾਸ਼ ਦਿੰਦਾ ਸੀ। ਉਹ ਆਪ ਵੀ ਬਹੁਤ ਖ਼ੁਸ਼ ਸੀ। ਉਸ ਨੇ ਕਿੱਤੇ ਉਪਰ ਪਾਰਦਰਸ਼ੀ ਮੋਮੀ ਕਾਗ਼ਜ਼ ਲਾ ਕੇ ਉਸ ਦਾ ਇੱਕ ਪਾਸਾ ਹੇਠਾਂ ਜੋੜ ਦਿੱਤਾ ਤਾਂ ਜੋ ਲੋੜ ਪੈਣ ਤੇ ਚੁੱਕਿਆ ਜਾ ਸਕੇ।

ਬੁੱਧਵਾਰ ਦਾ ਦਿਨ ਸੀ। ਉਹ ਬੜੀ ਸੰਭਾਲ ਨਾਲ ਕਿੱਤਾ ਸਕੂਲ ਲੈ ਗਿਆ। ਉਹ ਆਪਣੇ ਆਪ ਵਿੱਚ ਬਹੁਤ ਖ਼ੁਸ਼ ਸੀ 'ਅੱਜ ਮੈਨੂੰ ਸ਼ਾਬਾਸ਼ ਮਿਲੇਗੀ। ਮੇਰੇ ਹੱਥਾਂ ਨੂੰ ਚੁੰਮਿਆਂ ਜਾਵੇਗਾ। ਮੈਨੂੰ ਇਨਾਮ ਦਿੱਤਾ ਜਾਵੇਗਾ'। ਉਹ ਇਉਂ ਸੋਚ ਕੇ ਅਨੰਦ ਲੈ ਰਿਹਾ ਸੀ।

ਮਾਸਟਰ ਭਗਵਾਨ ਸਿੰਘ ਦਾ ਪੀਰੀਅਡ ਸੀ। ਉਹ ਕਲਾਸ ਵਿੱਚ ਆਏ। ਉਨ੍ਹਾਂ ਨੇ ਹਾਜ਼ਰੀ-ਲਾਈ। ਉਹ ਆਪਣਾ ਕਿੱਤਾ ਝੱਟ ਪੱਟ ਵਿਖਾਉਣਾ ਚਾਹੁੰਦਾ ਸੀ। ਹਾਜ਼ਰੀ ਲਾ ਕੇ ਮਾਸਟਰ ਸਾਹਿਬ ਨੇ ਪੜ੍ਹਾਉਣਾ ਅਰੰਭ ਕਰ ਦਿੱਤਾ। ਪੜ੍ਹਾਉਂਦੇ ਪੜ੍ਹਾਉਂਦੇ ਉਹ ਅਟਕ ਗਏ। ਗੁਰਦਿਆਲ ਸਿੰਘ ਫੁੱਲ ਝੱਟ ਆਪਣਾ ਕਿੱਤਾ ਭਗਵਾਨ

ਸਿੰਘ ਕੋਲ ਲੈ ਗਿਆ । ਉਹ ਸ਼ਾਬਾਸ਼ ਉਡੀਕ ਰਿਹਾ ਸੀ । ਉਸ ਨੇ ਆਪਣੀ ਕਿੱਤੇ ਤੋਂ ਕਾਗਜ਼ ਚੁੱਕ ਕੇ ਕਿੱਤਾ ਮਾਸਟਰ ਸਾਹਿਬ ਦੇ ਅੱਗੇ ਕਰ ਦਿੱਤਾ । ਮਾਸਟਰ ਸਾਹਿਬ ਨੇ ਕਿੱਤਾ ਦੇਖ ਕੇ ਮੱਥੇ ਤੇ ਤਿਊੜੀ ਪਾ ਲਈ ਅਤੇ ਕਾੜ ਕਰਦੀ ਚਪੇੜ ਉਸ ਦੇ ਮਾਰੀ ਤੇ ਕਿਹਾ, 'ਤੂੰ ਬਾਜ਼ਾਰੋਂ ਖ਼ਰੀਦ ਕੇ ਉੱਤੇ ਆਪਣਾ ਨਾਂ ਲਿਖ ਲਿਆਇਆ ਏਂ । ਚਲ ਹੈੱਡਮਾਸਟਰ ਕੋਲ ।' ਉਸ ਦੀ ਚਪੇੜ ਨਾਲ ਭੁੱਬ ਨਿਕਲ ਗਈ । ਉਸ ਨੂੰ ਅੱਜ ਤੀਕ ਸਕੂਲ ਵਿੱਚ ਨਾ ਕਦੀ ਮਾਰ ਪਈ ਸੀ ਤੇ ਨਾ ਹੀ ਇਉਂ ਉਸ ਦਾ ਨਿਰਾਦਰ ਹੋਇਆ ਸੀ ।

ਮਾਸਟਰ ਸਾਹਿਬ ਇਹ ਕਹਿ ਕੇ ਉਸ ਨੂੰ ਫੜਕੇ ਹੈੱਡਮਾਸਟਰ ਸਾਹਿਬ ਕੋਲ ਲੈ ਗਏ । ਕਿੱਤਾ ਉਸ ਨੇ ਆਪਣੇ ਹੱਥ ਵਿੱਚ ਫੜਿਆ ਹੋਇਆ ਸੀ । ਮਾਸਟਰ ਨੇ ਕਿੱਤਾ ਲੈਜਾ ਕੇ ਹੈੱਡਮਾਸਟਰ ਦੀ ਮੇਜ਼ ਉੱਤੇ ਰੱਖ ਦਿੱਤਾ । ਗੁਰਦਿਆਲ ਸਿੰਘ ਫੁੱਲ ਦੀ ਹੈੱਡਮਾਸਟਰ ਸਾਹਿਬ ਬਹੁਤ ਇੱਜ਼ਤ ਕਰਦੇ ਸਨ, ਇਸ ਲਈ ਇਉਂ ਉਸ ਨੂੰ ਲਿਆਂਦਾ ਵੇਖਕੇ ਉਹ ਹੈਰਾਨ ਹੋ ਗਏ ।

ਮਾਸਟਰ ਸਾਹਿਬ ਕੜਕੇ, 'ਹੈੱਡਮਾਸਟਰ ਸਾਹਿਬ ! ਵੇਖ ਲਓ, ਇਸ ਦੇ ਕਾਰੇ । ਅਸੀਂ ਇਸ ਨੂੰ ਬਹੁਤ ਸੱਚਾ ਸੁੱਚਾ ਮੁੰਡਾ ਸਮਝਦੇ ਸਾਂ, ਪਰ ਇਹ ਕਿੱਤਾ ਬਾਜ਼ਾਰੋਂ ਲਿਆ ਕੇ ਕਹਿੰਦਾ ਹੈ ਕਿ ਮੈਂ ਆਪ ਬਣਾਇਆ ਹੈ । ਸਾਨੂੰ ਧੋਖਾ ਦੇਣ ਅਤੇ ਝੂਠ ਬੋਲਣ ਦਾ ਇਸ ਨੂੰ ਬਹੁਤ ਸ਼ੱਖਤ ਡੰਨ ਮਿਲਣਾ ਚਾਹੀਦਾ ਹੈ । ਜੇ ਇਹੋ ਜਿਹੇ ਸਾਊ ਮੁੰਡੇ ਵੀ ਇਉਂ ਕਰਨ ਲਗ ਪਏ, ਤਾਂ ਬਾਕੀ ਸਾਨੂੰ ਨਾਨਕੇ ਚੇਤੇ ਕਰਾ ਦੇਣਗੇ ।'

ਹੈੱਡਮਾਸਟਰ ਸਾਹਿਬ ਨੇ ਕਿੱਤਾ ਚੰਗੀ ਤਰ੍ਹਾਂ ਵੇਖਿਆ । ਉਨ੍ਹਾਂ ਨੂੰ ਵੀ ਮਾਸਟਰ ਦੀ ਗੱਲ ਠੀਕ ਜਾਪੀ ਤੇ ਉਹ ਗੁਰਦਿਆਲ ਸਿੰਘ ਨੂੰ ਕਹਿਣ ਲਗੇ, 'ਵੇਖ ਬਈ ਤੂੰ ਬਹੁਤ ਚੰਗਾ ਮੁੰਡਾ ਏਂ, ਤੈਨੂੰ ਇਉਂ ਨਹੀਂ ਸੀ ਕਰਨਾ ਚਾਹੀਦਾ । ਐਤਕੀ ਅਸੀਂ ਤੈਨੂੰ ਮੁਆਫ਼ ਕਰਦੇ ਹਾਂ, ਤੂੰ ਲਿੱਖਤੀ ਮੁਆਫ਼ੀ ਮੰਗ ਲੈ ।'

ਗੁਰਦਿਆਲ ਸਿੰਘ ਫੁੱਲ ਦਾ ਅੰਗ-ਅੰਗ ਕੁਰਲਾ ਉਠਿਆ । ਉਹ ਇਸ ਨਿਰਾਦਰ ਨਾਲ ਡਿੱਗਣ ਹੀ ਲੱਗਾ ਸੀ ਕਿ ਉਹ ਸੰਭਲ ਗਿਆ । ਉਸ ਨੂੰ ਇੱਕ ਫੁਰਨਾ ਫੁਰਿਆ । ਉਹ ਝੱਟ ਪੱਟ ਬਾਹਰ ਚਲਾ ਗਿਆ । ਦਫ਼ਤਰ ਦੇ ਲਾਗੇ ਬਰਾਂਡੇ ਵਿੱਚ ਪਾਣੀ ਪਿਲਾਉਣ ਵਾਲਾ ਬੈਠਾ ਸੀ । ਉਸ ਨੇ ਪਾਣੀ ਪਿਲਾਉਣ ਵਾਲੇ ਨੂੰ ਕਿਹਾ 'ਝੱਟ ਪੱਟ ਪਾਣੀ ਦੀ ਗੜਵੀ ਭਰ ਕੇ ਦੇ, ਹੈੱਡਮਾਸਟਰ ਸਾਹਿਬ ਮੰਗਦੇ ਹਨ ।' ਪਾਣੀ ਪਿਲਾਉਣ ਵਾਲੇ ਨੇ ਪਾਣੀ ਦੀ ਭਰੀ ਗੜਵੀ ਉਸ ਨੂੰ ਫੜਾ ਦਿੱਤੀ । ਉਹ ਗੜਵੀ ਲੈ ਕੇ ਹੈੱਡਮਾਸਟਰ ਦੇ ਦਫ਼ਤਰ ਵਿੱਚ ਚਲਾ ਗਿਆ । ਹੈੱਡਮਾਸਟਰ ਅਤੇ ਮਾਸਟਰ ਦੋਵੇਂ ਰਲ ਕੇ ਡੰਨ ਦੇਣ ਬਾਰੇ ਸੋਚ ਰਹੇ ਸਨ ਕਿ ਉਸ ਨੂੰ ਕੀ ਡੰਨ ਦਿੱਤਾ ਜਾਵੇ ।

ਹੈੱਡਮਾਸਟਰ ਸਾਹਿਬ ਨੇ ਫੇਰ ਕਿਹਾ, 'ਕਾਕਾ ਮੁਆਫ਼ੀ ਮੰਗ ਲੈ' । ਹੈੱਡਮਾਸਟਰ

ਦਾ ਗੜੀ ਵੱਲ ਧਿਆਨ ਨਹੀਂ ਗਿਆ ਸੀ । ਗੁਰਦਿਆਲ ਸਿੰਘ ਨੇ ਹੈੱਡਮਾਸਟਰ ਦੀ ਗੱਲ ਵੱਲ ਧਿਆਨ ਨਾ ਦਿੱਤਾ ਤੇ ਉਨ੍ਹਾਂ ਦੋਹਾਂ ਦੇ ਹੱਥ ਵਿੱਚ ਫੜੇ ਕਿੱਤੇ ਉੱਤੇ ਪਾਣੀ ਪਾ ਦਿੱਤਾ । ਸਿਆਹੀ ਦੇ ਰੰਗ ਪਾਣੀ ਨਾਲ ਇਉਂ ਵੱਗ ਤੁਰੇ ਜਿਵੇਂ ਕਿਸੇ ਬਾਲਕ ਦੇ ਹੰਝੂ ਵਗ ਰਹੇ ਹੋਣ, ਜਿਸ ਨੂੰ ਬਹੁਤ ਮਾਰ ਪਈ ਹੋਵੇ । ਗੁਰਦਿਆਲ ਸਿੰਘ ਫੁੱਲ ਆਪਣੇ ਅੱਖਰਾਂ ਤੇ ਫੁੱਲਾਂ ਦਾ ਰੰਗ ਇਉਂ ਰੁੜ੍ਹਦਾ ਨਾ ਵੇਖ ਸਕਿਆ, ਤੇ ਝੱਟ ਬਾਹਰ ਜਾ ਕੇ ਇੱਕ ਦਰਖ਼ਤ ਦੇ ਥੱਲੇ ਧੜੱਮ ਕਰਦਾ ਡਿੱਗ ਪਿਆ ।

ਹੈੱਡਮਾਸਟਰ ਸਾਹਿਬ ਤੇ ਮਾਸਟਰ ਦੋਵੇਂ ਕਿੱਤੇ ਉੱਤੋਂ ਖੁਰ ਰਹੇ ਰੰਗਾਂ ਨੂੰ ਵੇਖੀ ਜਾ ਰਹੇ ਸਨ ਅਤੇ ਹੈੱਡਮਾਸਟਰ ਸਾਹਿਬ ਬੋਲੇ 'ਆਪਾਂ ਗੁਨਾਹਗਾਰ ਹਾਂ । ਆਪਾਂ ਅਧਿਆਪਕ ਨਹੀਂ । ਆਪਾਂ ਉਸ ਨੂੰ ਦਾਦ ਦੇਣ ਦੀ ਥਾਂ ਉਸ ਸਾਊ ਮੁੰਡੇ ਤੇ ਸ਼ੱਕ ਕੀਤਾ । ਮਾਸਟਰ ਸਾਹਿਬ ਜਾਓ ਉਸ ਨੂੰ ਲਿਆਓ । ਵੇਖੋ ! ਰੰਗ ਕਿਵੇਂ ਕੁਰਲਾ ਰਹੇ ਹਨ । ਆਪਾਂ ਨੂੰ ਕੋਸ ਰਹੇ ਹਨ ।'

ਮਾਸਟਰ ਸਾਹਿਬ ਬਾਹਰ ਚਲੇ ਗਏ । ਹੈੱਡਮਾਸਟਰ ਸਾਹਿਬ ਨੇ ਕਿੱਤੇ ਦੇ ਮਿੱਟਦੇ ਰੰਗ ਵੇਖ ਕੇ ਅੱਖਾਂ ਭਰ ਲਈਆਂ ।

## ਅਭਿਆਸ

1. ਦੱਸੋ–1. ਗੁਰਦਿਆਲ ਸਿੰਘ ਫੁੱਲ ਕਿਹੜੀ ਜਮਾਤ ਵਿੱਚ ਪੜ੍ਹਦਾ ਸੀ ?
   2. ਉਸ ਨੇ ਕੀ ਬਣਾਉਣ ਦਾ ਫ਼ੈਸਲਾ ਕੀਤਾ ?
   3. ਉਸ ਨੇ ਸਿਆਹੀ ਵਿੱਚ ਕੀ ਪਾਇਆ ਤੇ ਕਿਉਂ ਪਾਇਆ ?
   4. ਕਿੱਤੇ ਦੇ ਫੁੱਲਾਂ ਤੇ ਮੱਖੀਆਂ ਕਿਉਂ ਆ ਕੇ ਬੈਠਦੀਆਂ ਸਨ ?
   5. ਗੁਰਦਿਆਲ ਸਿੰਘ ਫੁੱਲ ਨੇ ਕਿਸ ਮਾਸਟਰ ਨੂੰ ਕਿੱਤਾ ਦਿਖਾਇਆ ?
   6. ਮਾਸਟਰ ਭਗਵਾਨ ਸਿੰਘ ਗੁਰਦਿਆਲ ਸਿੰਘ ਫੁੱਲ ਨੂੰ ਕਿਉਂ ਹੈੱਡਮਾਸਟਰ ਕੋਲ ਲੈ ਕੇ ਗਿਆ ?
   7. ਹੈੱਡਮਾਸਟਰ ਨੇ ਗੁਰਦਿਆਲ ਸਿੰਘ ਫੁੱਲ ਨੂੰ ਕੀ ਕਿਹਾ ?
   8. ਗੁਰਦਿਆਲ ਸਿੰਘ ਫੁੱਲ ਨੇ ਕਿੱਤੇ ਤੇ ਕੀ ਪਾਇਆ ਤੇ ਕਿਉਂ ਪਾਇਆ ?
   9. ਹੈੱਡਮਾਸਟਰ ਸਾਹਿਬ ਨੇ ਆਪਣੇ ਆਪ ਨੂੰ ਕੀ ਕਿਹਾ ?

2. ਇਹ ਸ਼ਬਦ ਵਾਕਾਂ ਵਿੱਚ ਵਰਤੋ :

   ਚਾਰਨਾ, ਨਾਨਕੇ ਚੇਤੇ ਕਰਾਉਣਾ, ਉਮੀਦ, ਪਾਰਦਰਸ਼ੀ, ਕੁਰਲਾ, ਸਾਊ, ਅੱਖਾਂ ਭਰ ਲਈਆਂ, ਇੱਜ਼ਤ, ਸੰਭਲ ।

3. ਦਿੱਤੇ ਵਾਕਾਂ ਵਿੱਚਲੀ ਥਾਂ ਬ੍ਰੈਕਟਾਂ ਦੇ ਸ਼ਬਦਾਂ ਵਿੱਚੋਂ ਯੋਗ ਸ਼ਬਦ ਚੁਣ ਕੇ ਭਰੋ :

   1. ਮਿੱਟਦੇ ਰੰਗ ........... ਅੱਖਾਂ ਭਰ ਲਈਆਂ । (ਵੇਖਕੇ, ਦੱਸਕੇ)
   2. ਤੈਨੂੰ ........... ਦਿੱਤਾ ਜਾਵੇਗਾ । (ਡੰਨ, ਇਨਾਮ)
   3. ਤੈਥੋਂ ਇਹ ........... ਨਹੀਂ ਸੀ । (ਉਮੀਦ, ਭਰੋਸਾ)

4. ਚਪੇੜ ਨਾਲ ਉਸ ਦੀ .......... ਨਿਕਲ ਗਈ । (ਭੁਬ. ਲੇਰ)

5. ਫੁੱਲਾਂ ਵਿੱਚੋਂ .......... ਚੂਸਣ ਦਾ ਯਤਨ ਕਰ ਰਹੀਆਂ ਸਨ । (ਰਸ, ਜ਼ਹਿਰ)

4. ਇਨ੍ਹਾਂ ਵਾਕਾਂ ਲਈ ਇੱਕ ਸ਼ਬਦ ਦਸੋ :

1. ਜਿਹੜਾ ਪੜ੍ਹਾਵੇ । ..........................................
2. ਜਿਹੜਾ ਸਾਰੇ ਸਕੂਲ ਦਾ ਪ੍ਰਬੰਧ ਕਰੇ । ..........................................
3. ਜਿਹੜਾ ਪੜ੍ਹਦਾ ਹੋਵੇ । ..........................................
4. ਜਿੱਥੇ ਪੜ੍ਹਾਇਆ ਜਾਵੇ । ..........................................
5. ਜਿੱਥੇ ਬੱਸਾਂ ਚਲਦੀਆਂ ਹਨ । ..........................................

5. ਉਦਾਹਰਣ ਵਾਂਗ 'ਬੇ' ਅਗੇਤਰ ਲਾ ਕੇ ਹੋਰ ਸ਼ਬਦ ਬਣਾਓ :

| | |
|---|---|
| ਧਿਆਨ | ਬੇਧਿਆਨ |
| ਬਸ | ........................ |
| ਅਰਥ | ........................ |
| ਅਕਲ | ........................ |
| ਸ਼ਕਲ | ........................ |

6. 'ਕਾਰ' ਪਿਛੇਤਰ ਲਾ ਕੇ ਉਦਾਹਰਣ ਵਾਂਗ ਸ਼ਬਦ ਬਣਾਓ :

| | |
|---|---|
| ਚਿੱਤਰ | ਚਿੱਤਰਕਾਰ |
| ਸ਼ਿਲਪ | ........................ |
| ਨਾਟਕ | ........................ |
| ਵਾਰਤਾ | ........................ |
| ਭਾਸ਼ਨ | ........................ |
| ਮੂਰਤੀ | ........................ |

7. 'ਅ' ਅਗੇਤਰ ਲਾ ਕੇ ਉਦਾਹਰਣ ਵਾਂਗ ਸ਼ਬਦ ਬਣਾਓ :

| | |
|---|---|
| ਕਹਿ | ਅਕਹਿ |
| ਕਾਲ | ........................ |
| ਮੁੱਲ | ........................ |
| ਸਫਲ | ........................ |
| ਭੈ | ........................ |

8. ਗੁਰਦਿਆਲ ਸਿੰਘ ਫੁੱਲ ਬਾਰੇ ਦਸ ਵਾਕ ਲਿਖੋ ।



ਪਾਠ ਉਂਨਤੀਵਾਂ

# ਨੱਕ ਅਤੇ ਕੰਨਾਂ ਦੇ ਗਹਿਣੇ

ਪੰਜਾਬ ਦਾ ਸਭਿਆਚਾਰਕ ਵਿਕਾਸ ਵਿੱਚਾਰਨ ਤੋਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਕੋਈ ਚੀਜ਼ ਗਹਿਣਾ ਅਤੇ ਸ਼ਿੰਗਾਰ ਦੀ ਵਸਤੂ ਮਗਰੋਂ ਬਣਦੀ ਹੈ, ਪਹਿਲਾਂ ਉਹ ਕਿਸੇ ਸਰੀਰਕ, ਮਾਨਸਿਕ ਅਤੇ ਵੈਦਿਕ ਲੋੜ ਲਈ ਵਰਤੀ ਜਾਂਦੀ ਹੈ ।

ਹੱਥਾਂ, ਬਾਹਾਂ, ਪੈਰਾਂ, ਸਿਰ ਅਤੇ ਗਲ ਦੇ ਗਹਿਣਿਆਂ ਨੂੰ ਸ਼ਾਇਦ ਕੁਝ ਹੱਦ ਤੱਕ ਨਿਰੇ ਸ਼ਿੰਗਾਰ ਕਰਨ ਦੀ ਚਾਹ ਦੀ ਉੱਪਜ ਕਿਹਾ ਜਾ ਸਕਦਾ ਹੋਵੇ, ਪਰ ਕੰਨ ਤੇ ਨੱਕ ਦੇ ਰਵਾਇਤੀ ਗਹਿਣੇ ਨਿਰੇ ਸ਼ਿੰਗਾਰ ਦੇ ਆਸ਼ੇ ਤੋਂ ਨਹੀਂ ਜਨਮੇ ਹਨ ।

ਭਾਰਤ ਦੇ ਵੈਦ ਅਤੇ ਸਰੀਰਕ ਵਿਦਿਆ ਦੇ ਆਚਾਰੀਆ ਇਹ ਗੱਲ ਚੰਗੀ ਤਰ੍ਹਾਂ ਸਮਝਦੇ ਹਨ ਕਿ ਲਹੂ-ਨਾੜੀਆਂ ਸਾਰੇ ਸਰੀਰ ਦੇ ਹਰ ਭਾਗ ਵਿੱਚ ਦਿਲ ਤੋਂ ਸਾਫ਼ ਲਹੂ ਹੀ ਨਹੀਂ ਪਹੁੰਚਾਉਂਦੀਆਂ ਅਤੇ ਗੰਦਾ ਲਹੂ ਹੀ ਦਿਲ ਵੱਲ ਵਾਪਸ ਨਹੀਂ ਲਿਆਉਂਦੀਆਂ, ਸਗੋਂ ਸਰੀਰ ਵਿੱਚ ਖ਼ਾਸ ਭਾਂਤ ਦੀਆਂ ਚਾਹਵਾਂ ਤੇ ਵਾਸ਼ਨਾਵਾਂ ਵੀ ਉਪਜਾਂਦੀਆਂ ਹਨ ।

ਨੱਕ ਤੇ ਕੰਨ ਬੜੇ ਸੂਖਮ ਗਿਆਨ ਇੰਦਰੇ ਹਨ । ਨੱਕ ਰਾਹੀਂ ਮਨੁੱਖ ਸਾਹ ਲੈ ਕੇ ਜੀਉਂਦਾ ਹੈ । ਵੱਖ ਵੱਖ ਭਾਂਤ ਦੀਆਂ ਸੁਗੰਧੀਆਂ ਨੂੰ ਮਾਣਦਾ ਹੈ । ਕੰਨ ਰਾਹੀਂ ਹਰ ਭਾਂਤ ਦੀ ਆਵਾਜ਼ ਸੁਣਦਾ ਹੈ । ਸੰਗੀਤ ਦਾ ਰੱਸ ਲੈਂਦਾ ਹੈ ।

ਇਸਤਰੀ ਦੇ ਚਿਹਰੇ ਦੀ ਸੁੰਦਰਤਾ ਵਿੱਚ ਨੱਕ ਦੀ ਖ਼ਾਸ ਮਹੱਤਤਾ ਹੈ । ਨੱਕ ਦੀ ਕਈ ਤਰ੍ਹਾਂ ਦੀ ਬਣਤਰ ਹੁੰਦੀ ਹੈ । ਨੱਕ ਤੇ ਨੱਕ ਦੀਆਂ ਨਾਸਾਂ ਦੀ ਬਣਤਰ ਹੀ ਇਸਤਰੀ ਦੀ ਸੁੰਦਰਤਾ ਨੂੰ ਚਾਰ-ਚੰਨ ਲਾਉਂਦੀ ਹੈ ।

ਵਿਗਿਆਨੀਆਂ ਦਾ ਇਹ ਵੀ ਮੱਤ ਹੈ ਕਿ ਵਾਸ਼ਨਾਵਾਂ ਦਾ ਸੋਖ ਬਿੰਦੂ ਨੱਕ ਵਿੱਚ ਹੁੰਦਾ ਹੈ । ਕਈ ਵਾਰੀ ਨੱਕ ਦੀਆਂ ਲਹੂ-ਨਾੜੀਆਂ ਮਨੁੱਖ ਅੰਦਰ ਐਨਾ ਚਾਅ, ਐਨਾ ਉਤਸ਼ਾਹ, ਐਨਾ ਅਲਬੇਲਾਪਨ ਤੇ ਸੁੰਦਰਤਾ-ਖਿੱਚ ਪੈਦਾ ਕਰ ਦਿੰਦੀਆਂ ਹਨ ਕਿ ਬੱਚਾ ਤੇ ਬੱਚੀ ਪੂਰਨ ਜੁਆਨ ਹੋਣ ਤੋਂ ਪਹਿਲਾਂ ਕੁਰਾਹੇ ਪੈ ਜਾਂਦਾ ਹੈ । ਗ਼ਲਤ ਹਰਕਤਾਂ ਕਰਨ ਲੱਗ ਪੈਂਦਾ ਹੈ, ਕਈ ਭੈੜੀਆਂ ਆਦਤਾਂ ਵਿੱਚ ਫਸ ਜਾਂਦਾ ਹੈ । ਵਾਸ਼ਨਾਵਾਂ ਦਾ ਇਹ ਖਿਲਾਰ ਕੁੜੀਆਂ ਵਿੱਚ ਮੁੰਡਿਆਂ ਨਾਲੋਂ ਬਹੁਤ ਵੱਧ ਹੁੰਦਾ ਹੈ । ਕੁੜੀ ਦੇ ਇੱਕਸਾਰ ਵਿਕਾਸ ਲਈ ਸਾਡੇ ਵੈਦਿਕ ਆਚਾਰੀਆਂ ਨੇ ਕੁੜੀ ਦਾ ਨੱਕ ਬਿਨ੍ਹਾਉਣ

ਦਾ ਆਦੇਸ਼ ਦਿੱਤਾ । ਉਨ੍ਹਾਂ ਨੇ ਕਿਹਾ ਕੁੜੀ ਪੂਰਨ ਤੌਰ ਤੇ ਜੁਆਨ ਅਤੇ ਅਰੋਗ ਤਾਂ ਹੀ ਹੋ ਸਕਦੀ ਹੈ ਜੇ ਉਸ ਦਾ ਨੱਕ ਵੇਲੇ ਸਿਰ ਬਿੰਨ੍ਹਾਇਆ ਜਾਵੇ । ਪੁਰਾਣੇ ਸਮੇਂ ਵਿੱਚ ਕੁੜੀ ਦਾ ਨੱਕ ਪੰਜ ਸਾਲ ਦੀ ਉਮਰ ਵਿੱਚ ਬਿੰਨ੍ਹ ਦਿੱਤਾ ਜਾਂਦਾ ਸੀ । ਇਉਂ ਉਸ ਦੀ ਸੁੰਦਰਤਾ ਵਿੱਚ ਨਿਖਾਰ ਆ ਜਾਂਦਾ ਸੀ, ਉਸ ਦੀ ਕੁੱਖ ਨੂੰ ਕੋਈ ਰੋਗ ਨਹੀਂ ਸੀ ਲੱਗਦਾ । ਉਸ ਦੇ ਚਿਹਰੇ ਤੇ ਜੁਆਨੀ ਵਿੱਚ ਫਿਨਸੀਆਂ ਨਹੀਂ ਹੁੰਦੀਆਂ ਸਨ । ਚਿਹਰਾ ਫਿਨਸੀਆਂ ਨਾਲ ਖ਼ਰਾਬ ਨਹੀਂ ਹੁੰਦਾ ਸੀ । ਉਸ ਨੂੰ ਬਹੁਤ ਰੂਪ ਚੜ੍ਹ ਜਾਇਆ ਕਰਦਾ ਸੀ ।

ਪੁਰਾਣੇ ਜ਼ਮਾਨੇ ਵਿੱਚ ਰਾਜ ਕੁਮਾਰਾਂ ਦਾ ਨੱਕ ਵਿੱਚਕਾਰੋਂ ਬਿੰਨ੍ਹਿਆ ਜਾਂਦਾ ਸੀ । ਨੱਕ ਵਿੱਚ ਬੁਲਾਕ ਪਾਇਆ ਜਾਂਦਾ ਸੀ । ਬੁਲਾਕ ਵਿੱਚ ਸੁੱਚਾ ਮੋਤੀ ਜਾਂ ਹੀਰਾ ਹੁੰਦਾ ਸੀ । ਇਸ ਦਾ ਮਨੋਰਥ ਵੀ ਰਾਜ ਕੁਮਾਰ ਦੀ ਸੁੰਦਰਤਾ ਦੀ ਸੁਰੱਖਿਆ ਸੀ । ਕਈ ਵਾਰੀ ਬੁਲਾਕ ਵਿੱਚ ਹਰੇ ਰੰਗ ਦਾ ਪੱਥਰ ਹੁੰਦਾ ਸੀ, ਜਿਸ ਨਾਲ ਕਿਸੇ ਦੀ ਭੈੜੀ ਨਜ਼ਰ ਦਾ ਅਸਰ ਨਹੀਂ ਹੁੰਦਾ ਸੀ । ਇਉਂ ਇਹ ਬੁਲਾਕ ਰਾਜ ਕੁਮਾਰਾਂ ਦੀ ਰੱਖ ਵੀ ਹੁੰਦਾ ਸੀ ।

ਤੁਸੀਂ ਰਾਮ ਲੀਲ੍ਹਾ ਵਿੱਚ ਸ਼੍ਰੀ ਰਾਮ ਤੇ ਸ਼੍ਰੀ ਲਛਮਣ ਦੇ ਨੱਕਾਂ ਵਿੱਚ ਇਹ ਬੁਲਾਕ ਜ਼ਰੂਰ ਪਾਏ ਵੇਖੇ ਹੋਣਗੇ ।

ਪੁਰਾਣੇ ਸਮੇਂ ਵਿੱਚ ਮੁੰਡਿਆਂ ਦਾ ਵੀ ਨੱਕ ਬਿੰਨ੍ਹਾਇਆ ਜਾਂਦਾ ਸੀ । ਲੋਕਾਂ ਦਾ ਵਿੱਚਾਰ ਸੀ ਕਿ ਮਨੁੱਖੀ ਸੁਭਾਅ ਮਨੁੱਖ ਦੇ ਨੱਕ ਦੇ ਬਣਤਰ ਉੱਤੇ ਨਿਰਭਰ ਹੁੰਦਾ ਹੈ । ਵੱਖ ਵੱਖ ਭਾਂਤ ਦੇ ਨੱਕ ਵਾਲੇ ਆਦਮੀਆਂ ਦੀ ਸੋਚਣੀ ਵੱਖ-ਵੱਖ ਹੁੰਦੀ ਹੈ । ਉਨ੍ਹਾਂ ਦਾ ਵਿੱਚਾਰ ਸੀ ਕਿ ਮੁੰਡੇ ਦਾ ਸੁਭਾਅ ਮੁੰਡੇ ਦਾ ਨੱਕ ਬਿੰਨ੍ਹਾਉਣ ਨਾਲ ਠੀਕ ਹੋ ਸਕਦਾ ਹੈ ।

ਮੇਰੇ ਇੱਕ ਮਿੱਤਰ ਦਾ ਪੁੱਤਰ ਜਗਦੀਪ ਹੈ । ਉਸ ਦੀ ਉਮਰ ਤਿੰਨ ਸਾਲ ਦੀ ਹੈ । ਉਹ ਬਹੁਤ ਅੱਥਰਾ ਹੈ । ਬੜੀਆਂ ਇੱਲਤਾਂ ਕਰਦਾ ਹੈ । ਕਈ ਪੁਰਾਣੇ ਆਦਮੀ ਮੇਰੇ ਮਿੱਤਰ ਨੂੰ ਕਹਿ ਰਹੇ ਹਨ ਕਿ ਜਗਦੀਪ ਦਾ ਨੱਕ ਬਿੰਨ੍ਹਾ ਦਿਓ, ਇਉਂ ਇਸ ਦਾ ਸੁਭਾਅ ਠੀਕ ਹੋ ਜਾਵੇਗਾ । ਜੇ ਤੁਸੀਂ ਨੱਕ ਨਾ ਬਿੰਨ੍ਹਾਇਆ ਤਾਂ ਤੁਹਾਨੂੰ ਇਹ ਬਹੁਤ ਤੰਗ ਕਰੇਗਾ, ਮੇਰੇ ਮਿੱਤਰ ਨੇ ਇਹ ਗੱਲ ਮੰਨੀ ਨਹੀਂ ਹੈ ।

ਕੰਨ ਬਿੰਨ੍ਹਣ ਦਾ ਆਧਾਰ ਵੀ ਵਾਸ਼ਨਾਵਾਂ, ਚਾਹਵਾਂ ਅਤੇ ਉਤਸ਼ਾਹਾਂ ਨੂੰ ਇਕਸਾਰ ਕਰਨਾ ਹੈ । ਪੁਰਾਣੇ ਜ਼ਮਾਨੇ ਵਿੱਚ ਕੰਨ ਕੁੜੀਆ ਦੇ ਹੀ ਨਹੀਂ, ਮੁੰਡਿਆਂ ਦੇ ਵੀ ਬਿੰਨ੍ਹਾਏ ਜਾਂਦੇ ਸਨ । ਅੱਜ ਕੱਲ ਵੀ ਕਈ ਮਾਵਾਂ ਆਪਣੇ ਮੁੰਡਿਆਂ ਦੇ ਕੰਨ

ਬਿੰਨ੍ਹਾ ਲੈਂਦੀਆਂ ਹਨ । ਮੁੰਡੇ ਕੰਨਾਂ ਵਿੱਚ ਨੱਤੀਆਂ ਪਾਉਂਦੇ ਹਨ ।

ਜੋਗੀ ਕੰਨ ਬਿੰਨ੍ਹਾ ਕੇ ਕਈ ਭਾਂਤ ਦੀਆਂ ਮੁੰਦਰਾਂ ਪਾਉਂਦੇ ਹਨ । ਜੋਗੀਆਂ ਦਾ ਪੂਰਨ ਵਿਸ਼ਵਾਸ ਹੈ ਕਿ ਕੰਨ ਵਿੱਚ ਮੁੰਦਰਾਂ ਪਾਉਣ ਨਾਲ ਮਨ ਵਸ ਵਿੱਚ ਹੋ ਜਾਂਦਾ ਹੈ । ਮਨ ਮਾਇਆ ਤੇ ਚੌਧਰ ਲਈ ਨਹੀਂ ਭਟਕਦਾ । ਮਨ ਨੂੰ ਅਨੋਖੀ ਸ਼ਾਂਤੀ ਮਿਲਦੀ ਹੈ ।

ਅੱਜ ਕੱਲ ਪਿੰਡਾਂ ਵਿੱਚ ਕਈ ਬੀਮਾਰੀਆਂ ਦਾ ਇਲਾਜ ਕੰਨ ਬਿੰਨ੍ਹਣ ਨਾਲ ਕੀਤਾ ਜਾਂਦਾ ਹੈ, ਖ਼ਾਸ ਕਰਕੇ ਰੀਹ ਦੇ ਦਰਦ ਦਾ । ਰੀਹ ਵਿੱਚ ਸੱਜੇ ਪਾਸੇ ਜਾਂ ਖੱਬੇ ਪਾਸੇ ਸਾਰੇ ਸਰੀਰ ਵਿੱਚ ਸਖ਼ਤ ਦਰਦ ਦੀ ਚੀਸ ਪਿਆ ਕਰਦੀ ਹੈ ।

ਅਸਲ ਵਿੱਚ ਨੱਕ ਤੇ ਕੰਨ ਬਿੰਨ੍ਹਣ ਦਾ ਆਧਾਰ ਚੀਨੀਆਂ ਦੀ ਸੂਈ ਛੇਕਣ ਨਾਲ ਇਲਾਜ ਕਰਨ ਦੀ ਵਿਧੀ ਹੈ ।

ਚੀਨੀ ਵੈਦਾਂ ਅਨੁਸਾਰ ਲਹੂ-ਵਹਿਣੀਆਂ ਦੇ ਵਿੱਚ ਕਈ ਬਿੰਦੂ ਹੁੰਦੇ ਹਨ । ਹਰ ਲਹੂ-ਵਹਿਣੀ ਵਿੱਚ ਚਾਰ-ਭਾਂਤ ਦੇ ਬਿੰਦੂ ਹੁੰਦੇ ਹਨ । ਪੀੜ ਨਿਵਾਰਨ ਬਿੰਦੂ, ਸ਼ਾਂਤੀਕਾਰੀ ਬਿੰਦੂ, ਪ੍ਰੀਤਰੱਖਿਆ ਵਰਧਕ ਬਿੰਦੂ ਅਤੇ ਸ਼ਕਤੀ ਵਰਧਕ ਬਿੰਦੂ । ਉਨ੍ਹਾਂ ਅਨੁਸਾਰ ਸਰੀਰ ਵਿੱਚ ਰਿਨ ਅਤੇ ਧਨ ਤੱਤ ਹੁੰਦੇ ਹਨ । ਸਰੀਰ ਦੀ ਸੱਤਾ ਜਾਂ ਪ੍ਰਾਣਾਂ ਦੇ ਵੱਧਣ ਘੱਟਣ ਨਾਲ ਰਿਨ ਅਤੇ ਧਨ ਦਾ ਸਮਤੁਲਨ ਟੁੱਟ ਜਾਂਦਾ ਹੈ, ਜਿਸ ਕਰਕੇ ਮਨੁੱਖ ਰੋਗੀ ਹੋ ਜਾਂਦਾ ਹੈ । ਉਨ੍ਹਾਂ ਅਨਸਾਰ ਬਿੰਦੂਆਂ ਨੂੰ ਬਿੰਨ੍ਹਣ ਨਾਲ ਰਿਨ ਅਤੇ ਧਨ ਤੱਤਾਂ ਵਿੱਚ ਸਮਤੁਲਨਤਾ ਆ ਜਾਂਦੀ ਹੈ ਤੇ ਮਨੁੱਖ ਅਰੋਗ ਹੋ ਜਾਂਦਾ ਹੈ । ਨੱਕ ਵਿੱਚ ਸ਼ਕਤੀ ਵਰਧਕ ਬਿੰਦੂ ਹੁੰਦਾ ਹੈ ਤੇ ਕੰਨਾਂ ਵਿੱਚ ਸ਼ਾਂਤੀਕਾਰੀ ਬਿੰਦੂ । ਇਸ ਲਈ ਨੱਕ ਤੇ ਕੰਨ ਬਿੰਨ੍ਹਣ ਨਾਲ ਸਰੀਰ ਆਪਣੇ ਆਪ ਅਰੋਗ ਹੋ ਜਾਂਦਾ ਹੈ ।

ਸੋ ਨੱਕ ਅਤੇ ਕੰਨ ਦੇ ਸਾਰੇ ਗਹਿਣੇ ਮੁਟਿਆਰਾਂ ਦੀ ਸੁੰਦਰਤਾ ਤੇ ਅਰੋਗਤਾ ਨੂੰ ਸੁਰਜੀਤ ਰੱਖਣ ਦੇ ਆਸ਼ੇ ਤੋਂ ਉੱਪਜੇ ਹਨ ।

ਪੁਰਾਣੇ ਜ਼ਮਾਨੇ ਵਿੱਚ ਕੁੜੀ ਦੇ ਕੰਨ ਪੰਜ ਸਾਲ ਦੀ ਉਮਰ ਵਿੱਚ ਬਿੰਨ੍ਹੇ ਜਾਂਦੇ ਸਨ । ਕੁੜੀ ਦੀ ਮਾਂ ਪੰਡਿਤ ਤੋਂ ਪੁੱਛ ਕੇ ਦਿਨ ਨੀਯਤ ਕਰਦੀ ਸੀ । ਫੇਰ ਨਾਈ ਕੋਲੋਂ ਸੂਈ ਨਾਲ ਕੰਨ ਬਿੰਨ੍ਹਾਉਂਦੀ ਸੀ । ਕੰਨ ਬਿੰਨ੍ਹਾਈ ਇੱਕ ਰੁਪਿਆ ਦਿਆ ਕਰਦੀ ਸੀ । ਕੁੜੀ ਨੂੰ ਘਿਓ ਦੀ ਚੂਰੀ ਖੁਆਉਂਦੀ ਸੀ । ਕੁੜੀ ਦੀ ਮਾਂ ਗੁਆਂਢਣਾਂ ਵਿੱਚ ਸ਼ੱਕਰ ਵੰਡਦੀ ਸੀ, ਕਿਉਂਕਿ ਕੁੜੀ ਦੇ ਕੰਨ ਬਿੰਨ੍ਹਾਉਣੇ ਉੱਤਮ ਸ਼ਗਨ ਮੰਨਿਆ ਜਾਂਦਾ ਸੀ । ਇਉਂ ਬਿੰਨ੍ਹਿਆ ਕੰਨ ਕਈ ਵਾਰੀ ਖ਼ਰਾਬ ਹੋ ਜਾਂਦਾ ਸੀ ਤੇ ਜ਼ਖ਼ਮ ਬਣ ਜਾਂਦਾ ਸੀ ।

ਅੱਜ ਕੱਲ ਕੰਨ ਤੇ ਨੱਕ ਬਿੰਨ੍ਹਣ ਵਾਲੇ ਬੜੇ ਧਿਆਨ ਨਾਲ ਕੰਨ ਤੇ ਨੱਕ ਬਿੰਨ੍ਹਦੇ ਹਨ। ਕੰਨ ਬਿੰਨ੍ਹਣ ਵਾਲੇ ਕੋਲ ਬਹੁਤ ਬਰੀਕ ਤਾਰ ਦੀਆਂ ਨਿੱਕੀਆਂ ਨਿੱਕੀਆਂ ਮੁਰਕੀਆਂ ਹੁੰਦੀਆਂ ਹਨ। ਇਹ ਤਾਂਬੇ ਜਾਂ ਚਿੱਟੀ ਧਾਤ ਦੀ ਬਰੀਕ ਤਾਰ ਦੀਆਂ ਬਣੀਆਂ ਹੋਈਆਂ ਹੁੰਦੀਆਂ ਹਨ । ਇੱਕ ਸਿਰਾ ਸੂਈ ਵਰਗਾ ਤਿੱਖਾ ਹੁੰਦਾ ਹੈ । ਦੂਜਾ ਸਿਰਾ ਮੁੜਿਆ ਹੋਇਆ ਹੁੰਦਾ ਹੈ। ਇਸ ਵਿੱਚ ਤਿੰਨ ਜਾਂ ਚਾਰ ਮੋਤੀ ਹੁੰਦੇ ਹਨ । ਵਿੱਚਕਾਰ ਲਾਲ ਮੋਤੀ ਹੁੰਦੇ ਹਨ ਅਤੇ ਪਾਸਿਆਂ ਤੇ ਇੱਕ ਇੱਕ ਕਾਲਾ ਮੋਤੀ ਹੁੰਦਾ ਹੈ ।

ਕੰਨ ਬਿੰਨ੍ਹਣ ਵਾਲਾ ਪਹਿਲਾਂ ਟੀਕਾ ਕਰਨ ਵਾਲੇ ਡਾਕਟਰ ਵਾਂਗ ਕੰਨ ਦੇ ਦੋਹੀਂ ਪਾਸੀਂ ਸਪਿਰਟ ਲਾਉਂਦਾ ਹੈ। ਫੇਰ ਝੱਟ ਪੱਟ ਤਿੱਖੇ ਸਿਰੇ ਵੱਲੋਂ ਮੁਰਕੀ ਕੰਨ ਵਿੱਚੋਂ ਦੀ ਲੰਘਾ ਕੇ ਮੁਰਕੀ ਬੰਦ ਕਰ ਦਿੰਦਾ ਹੈ। ਕੰਨ ਦੇ ਦੁਆਲੇ ਐਂਟੀ-ਸੈਪਟਿਕ ਮਲ੍ਹਮ ਲਾ ਦਿੰਦਾ ਹੈ ਤੇ ਖਾਣ ਨੂੰ ਗੋਲੀਆਂ ਦਿੰਦਾ ਹੈ, ਤਾਂ ਕਿ ਜ਼ਖ਼ਮ ਖ਼ਰਾਬ ਨਾ ਹੋਵੇ ।

ਕੁੜੀ ਦਾ ਨੱਕ ਤੇ ਕੰਨ ਕੁੜੀ ਦੀ ਮਾਂ ਬਿੰਨ੍ਹਾਉਂਦੀ ਹੈ। ਇਸ ਲਈ ਨੱਕ ਤੇ ਕੰਨ ਦੇ ਸਾਰੇ ਗਹਿਣੇ ਮਾਪਿਆਂ ਵੱਲੋਂ ਪਾਏ ਜਾਂਦੇ ਹਨ । ਕੁੜੀ ਦਾ ਨੱਕ ਬਿੰਨ੍ਹ ਕੇ ਨੱਕ ਵਿੱਚ ਤਾਰ ਪਾ ਦਿੱਤੀ ਜਾਂਦੀ ਹੈ, ਜਿਸ ਨੂੰ ਨੱਥਨੀ ਕਿਹਾ ਜਾਂਦਾ ਹੈ । ਵਿਆਹ ਸਮੇਂ ਨੱਥਨੀ ਲਾਹ ਕੇ ਨੱਥ ਪਾ ਦਿੱਤੀ ਜਾਂਦੀ ਹੈ ।

ਕੁਆਰੀ ਕੁੜੀ ਨੱਥ, ਲੌਂਗ, ਤੀਲੀ, ਬੋਹੜ ਮੱਛਲੀ ਆਦਿ ਨਹੀਂ ਪਾ ਸਕਦੀ । ਨੁੱਕਰਾ ਤੇ ਮੁਰਕੀਆਂ ਪਾ ਸਕਦੀ ਹੈ ।

ਨੱਥ ਨੱਕ ਦੇ ਖੱਬੇ ਪਾਸੇ ਪਾਈ ਜਾਂਦੀ ਹੈ । ਨੱਥ ਗੋਲ ਚੂੜੀ ਵਰਗੀ ਹੁੰਦੀ ਹੈ। ਇਸ ਦੇ ਵਿੱਚਕਾਰ ਪੱਤੀਆਂ, ਮੋਤੀ ਅਤੇ ਨੱਗ ਹੁੰਦੇ ਹਨ । ਇਹ ਭਾਰੀ ਹੁੰਦੀ ਹੈ। ਇਸ ਲਈ ਇਸ ਨੂੰ ਠੀਕ ਥਾਂ ਤੇ ਰੱਖਣ ਲਈ ਇਸ ਨੂੰ ਰੇਸ਼ਮੀ ਡੋਰੀ ਜਾਂ ਸੋਨੇ ਦੀ ਜ਼ੰਜ਼ੀਰੀ ਨਾਲ ਖੱਬੇ ਕੰਨ ਨਾਲ ਬੰਨ੍ਹਿਆ ਹੋਇਆ ਹੁੰਦਾ ਹੈ। ਸ਼ਿਕਾਰਪੁਰੀ ਨੱਥ ਬਹੁਤ ਮਸ਼ਹੂਰ ਹੈ ।

ਲੌਂਗ ਵੀ ਖੱਬੇ ਪਾਸੇ ਪਾਇਆ ਜਾਂਦਾ ਹੈ। ਵਿਆਹ ਮਗਰੋਂ ਨੱਥ ਲਾਹ ਦਿੱਤੀ ਜਾਂਦੀ ਹੈ ਤੇ ਉਸ ਦੀ ਥਾਂ ਲੌਂਗ ਪਾ ਦਿੱਤਾ ਜਾਂਦਾ ਹੈ। ਲੌਂਗ ਅਤੇ ਤੀਲੀ ਮੁਕਲਾਵੇ ਤੇ ਕੁੜੀ ਨੂੰ ਪਾਏ ਜਾਂਦੇ ਹਨ ।

ਲੌਂਗ ਤਿੰਨ ਸੈਂਟੀਮੀਟਰ ਚੌੜਾ ਹੁੰਦਾ ਹੈ । ਹੇਠੋਂ ਪੱਧਰਾ ਹੁੰਦਾ ਹੈ ਤੇ ਨੱਕ ਵਿੱਚ ਪਾਉਣ ਲਈ ਹੁੱਕ ਜੇਹੀ ਹੁੰਦੀ ਹੈ । ਉੱਤੇ ਮੋਤੀ ਜੜ੍ਹੇ ਹੋਏ ਹੁੰਦੇ ਹਨ । ਕਈ ਵਾਰੀ ਲੌਂਗ ਤੇ ਬੁਰਜੀਆਂ ਬਣਾਈਆਂ ਹੋਈਆਂ ਹੁੰਦੀਆਂ ਹਨ। ਵਿੱਚਕਾਰ ਬਹੁਤ ਚਮਕੀਲਾ ਸ਼ੀਸ਼ਾ ਹੁੰਦਾ ਹੈ, ਜਿਹੜਾ ਬਹੁਤ ਦੂਰ ਦੂਰ ਤੱਕ ਲਿਸ਼ਕਾਰੇ ਮਾਰਿਆ ਕਰਦਾ ਹੈ। ਕਈ

ਵਾਰੀ ਮੁੰਡੇ ਬੋਲੀਆਂ ਪਾਇਆ ਕਰਦੇ ਹਨ :

ਤੇਰੇ ਲੌਂਗ ਦਾ ਪਿਆ ਲਿਸ਼ਕਾਰਾ
ਹਾਲੀਆਂ ਦੇ ਹਲ ਛੁੱਟ ਗਏ ।

ਲੌਂਗ ਦੇ ਇਸ ਲਿਸ਼ਕਾਰੇ ਦਾ ਗਿਆਨ ਮੈਨੂੰ ਇਉਂ ਹੋਇਆ । ਮੈਂ ਕਾਲਜ ਦੇ ਕੰਪਾਊਂਡ ਵਿੱਚ ਬੈਠਾ ਲਿਖ ਰਿਹਾ ਸਾਂ । ਕਾਲਜ ਪੱਧਰੇ ਥਾਂ ਸੀ । ਲਾਗਿਉਂ ਦੀ ਸੜਕ ਲੰਘ ਰਹੀ ਸੀ । ਆਲੇ ਦੁਆਲੇ ਮੀਲਾਂ ਤੱਕ ਕੋਈ ਰੁੱਖ ਨਹੀਂ ਸੀ ।

ਮੇਰੇ ਉਤੇ ਐਨਾ ਜ਼ੋਰਦਾਰ ਲਿਸ਼ਕਾਰਾ ਪਿਆ, ਜਿਵੇਂ ਕਿਸੇ ਨੇ ਬਹੁਤ ਹੀ ਸ਼ਕਤੀਸ਼ਾਲੀ ਚਾਨਣ ਵਾਲੀ ਬੈਟਰੀ ਮੇਰੇ ਮੂੰਹ ਤੇ ਮਾਰੀ ਹੋਵੇ । ਮੈਂ ਚੱਕਰਾ ਗਿਆ । ਬੜੇ ਚਿਰਾਂ ਮਗਰੋਂ ਮੈਨੂੰ ਸਮਝ ਆਈ ਕਿ ਇਹ ਕਿਸੇ ਜਾਂਦੀ ਸੁਆਣੀ ਦੇ ਲੌਂਗ ਦਾ ਲਿਸ਼ਕਾਰਾ ਸੀ ।

ਤੀਲੀ ਸੱਜੇ ਪਾਸੇ ਨੱਕ ਵਿੱਚ ਪਾਈ ਜਾਂਦੀ ਹੈ । ਇਹ ਵੀ ਮਾਪੇ ਹੀ ਪਾਉਂਦੇ ਹਨ । ਇਹ ਚੁਆਨੀ ਜਾਂ ਅਠਿਆਨੀ ਵਰਗੀ ਹੁੰਦੀ ਹੈ । ਹੇਠਾਂ ਹੁੱਕ ਲੱਗੀ ਹੋਈ ਹੁੰਦੀ ਹੈ । ਘੇਰੇ ਤੇ ਕਿੰਗਰੇ ਹੁੰਦੇ ਹਨ । ਇਹ ਸੋਨੇ ਦੀ ਹੁੰਦੀ ਹੈ । ਇਹ ਕਈ ਨਮੂਨਿਆਂ ਦੀ ਹੁੰਦੀ ਹੈ ।

ਬੋਹੜ ਜਾਂ ਮੱਛਲੀ ਨੱਕ ਦੇ ਵਿੱਚਕਾਰ ਪਾਈ ਜਾਂਦੀ ਹੈ । ਉੱਪਰੋਂ ਨੁੱਕਰੇ ਵਰਗੀ ਹੁੰਦੀ ਹੈ । ਇਹ ਛੇ ਜਾਂ ਸੱਤ ਸੈਂਟੀਮੀਟਰ ਲੰਮੀ ਹੁੰਦੀ ਹੈ । ਇਸ ਵਿੱਚ ਫੁੱਲ ਪੱਤੀਆਂ ਵਰਗੀਆਂ ਪੱਤੀਆਂ ਹੁੰਦੀਆਂ ਹਨ, ਜੋ ਝਿਲਮਿਲ ਕਰਿਆ ਕਰਦੀਆਂ ਹਨ । ਇਸ ਵਿੱਚ ਮੋਤੀ ਵੀ ਹੁੰਦੇ ਹਨ । ਪੰਜਾਬ ਵਿੱਚ ਨੱਕ ਦੇ ਸਾਰੇ ਗਹਿਣੇ ਸੋਨੇ ਦੇ ਹੁੰਦੇ ਹਨ, ਭਾਵੇਂ ਪੂਰਬਣਾਂ ਚਾਂਦੀ ਦੇ ਗਹਿਣੇ ਪਾਉਂਦੀਆਂ ਹਨ । ਕੋਕਾ ਅਸਲ ਵਿੱਚ ਮੋਤੀ ਵਰਗਾ ਹੁੰਦਾ ਹੈ । ਇਹ ਵੀ ਨੱਕ ਵਿੱਚ ਪਾਇਆ ਜਾਂਦਾ ਹੈ । ਇਸ ਦੇ ਵੀ ਕਈ ਨਮੂਨੇ ਹੁੰਦੇ ਹਨ ।

ਕੁੜੀ ਦਾ ਮਾਮਾ ਹੋਰ ਚੀਜ਼ਾਂ ਦੇ ਨਾਲ ਵਿਆਹੁਲੀ ਲਈ ਚੂੜਾ, ਕਾਂਟੇ ਤੇ ਨੱਥ ਵੀ ਲਿਆਇਆ ਕਰਦਾ ਹੈ ।

ਫੇਰਿਆਂ ਤੋਂ ਪਹਿਲਾਂ ਕੁੜੀ ਨੂੰ ਨੁਹਾਇਆ ਜਾਂਦਾ ਹੈ । ਫੇਰ ਮਾਮਾ ਚੂੜਾ ਪਾਉਂਦਾ ਹੈ ਤੇ ਮਾਮੀ ਨੱਥ ਤੇ ਕਾਂਟੇ ਪਾਉਂਦੀ ਹੈ । ਸਾਰਾ ਹਾਰ-ਸ਼ਿੰਗਾਰ ਕਰਕੇ ਬੋਹੜ ਪਾ ਦਿੱਤੀ ਜਾਂਦੀ ਹੈ । ਬੋਹੜ ਹੇਠਾਂ ਨੂੰ ਬੁਲ੍ਹਾਂ ਉੱਤੇ ਲਟਕਿਆ ਕਰਦੀ ਹੈ । ਏਸ ਕਰਕੇ ਇਸ ਨੂੰ ਚੁੱਕ ਕੇ ਹੀ ਕੁਝ ਖਾਧਾ ਪੀਤਾ ਜਾ ਸਕਦਾ ਹੈ । ਇਸ ਲਈ ਇਹ ਵਿਆਹ ਤੋਂ ਮਗਰੋਂ ਬਹੁਤ ਘੱਟ ਪਾਈ ਜਾਂਦੀ ਹੈ ।

ਅੱਜ ਕੱਲ ਕੁੜੀਆਂ ਨੱਕ ਬਹੁਤ ਘੱਟ ਬਿੰਨ੍ਹਾਉਂਦੀਆਂ ਹਨ, ਪਰ ਲਾਵਾਂ ਤੋਂ ਪਹਿਲਾਂ ਪੇਚਾਂ ਵਾਲੀਆਂ ਨੱਥਾਂ ਜ਼ਰੂਰ ਪਾਉਂਦੀਆਂ ਹਨ। ਅੱਜ ਕੁਝ ਸੁਆਣੀਆਂ ਆਮ ਕਰਕੇ ਕੋਕਾ ਹੀ ਪਾਉਂਦੀਆਂ ਹਨ।

ਕੰਨਾਂ ਦੇ ਬਹੁਤ ਗਹਿਣੇ ਹਨ, ਜਿਵੇਂ ਮੁਰਕੀਆਂ, ਬਾਲੀਆਂ, ਬਾਲੇ, ਬੁੰਦੇ, ਕੋਕਲੇ, ਟੌਪਸ, ਕਾਂਟੇ, ਝੁਮਕੇ ਤੇ ਡੰਡੀਆਂ ਆਦਿ।

ਪੁਰਾਣੇ ਸਮਿਆਂ ਵਿੱਚ ਕੁੜੀਆਂ ਵਿਆਹ ਤੋਂ ਪਹਿਲਾਂ ਪਿੱਪਲ ਦੇ ਪੱਤਿਆਂ ਦੇ ਕੋਕਿਲੇ ਬਣਾ ਕੇ ਪਾਇਆ ਕਰਦੀਆਂ ਸਨ। ਸ਼ਕੁੰਤਲਾ ਕੰਨਾਂ ਵਿੱਚ ਫੁੱਲਾਂ ਦੇ ਕਾਂਟੇ ਪਾਇਆ ਕਰਦੀ ਸੀ।

ਮੁਰਕੀਆਂ ਗੋਲ ਛੱਲਿਆਂ ਵਰਗੀਆਂ ਹੁੰਦੀਆਂ ਹਨ ਅਤੇ ਨਿੱਘਰ ਤਾਰ ਦੀਆਂ ਹੁੰਦੀਆਂ ਹਨ। ਇਨ੍ਹਾਂ ਵਿੱਚ ਮੋਤੀ ਵੀ ਹੁੰਦੇ ਹਨ। ਵਾਲੀਆਂ ਵੀ ਛੱਲਿਆਂ ਵਰਗੀਆਂ ਹੁੰਦੀਆਂ ਹਨ, ਪਰ ਇਹ ਪੋਲੀ ਤਾਰ ਦੀਆਂ ਹੁੰਦੀਆਂ ਹਨ। ਇਨ੍ਹਾਂ ਵਿੱਚ ਮੋਤੀ ਨਹੀਂ ਹੁੰਦੇ।

ਵਾਲਾ ਬਹੁਤ ਵੱਡੇ ਸਾਰੇ ਕੜੇ ਜਿੱਡਾ ਹੁੰਦਾ ਹੈ। ਹੇਠਲਾ ਹਿੱਸਾ ਚਿਪਟਾ ਹੁੰਦਾ ਹੈ ਤੇ ਚੌੜਾਈ ਇੱਕ ਸੈਂਟੀਮੀਟਰ ਹੁੰਦੀ ਹੈ। ਇਹ ਬਹੁਤ ਪਤਲੀ ਚੌੜੀ ਪੱਤੀ ਦਾ ਹੁੰਦਾ ਹੈ। ਉੱਤੋਂ ਮੁਰਕੀ ਵਰਗਾ ਹੁੰਦਾ ਹੈ।

ਬੂੰਦੇ ਟੌਪਸ ਆਦਿ ਨੱਕ ਦੇ ਕੋਕੇ ਵਰਗੇ ਹੁੰਦੇ ਹਨ। ਇਨ੍ਹਾਂ ਦੇ ਬਹੁਤ ਨਮੂਨੇ ਹਨ। ਝੁਮਕੇ ਵਿੱਚ ਇੱਕ ਪੁੱਠਾ ਫੁੱਲ ਹੁੰਦਾ ਹੈ ਉੱਤੇ ਕੁੰਡਾ ਹੁੰਦਾ ਹੈ, ਜਿਸ ਵਿੱਚ ਕੰਨਾਂ ਵਿੱਚ ਪਾਉਣ ਵਾਲੀ ਹੁੱਕ ਜੁੜੀ ਹੋਈ ਹੁੰਦੀ ਹੈ। ਫੁੱਲ ਦੇ ਹੇਠਲੇ ਪਾਸੇ ਸਾਰੇ ਘੇਰੇ ਨਾਲ ਮੋਤੀ ਜਾਂ ਪੱਤੀਆਂ ਕੁੰਡਿਆਂ ਨਾਲ ਲੱਗੀਆਂ ਹੋਈਆਂ ਹੁੰਦੀਆਂ ਹਨ। ਇਹ ਵੀ ਕਈ ਕਿਸਮ ਦੇ ਹੁੰਦੇ ਹਨ।

ਇਹ ਜੜਾਊ ਵੀ ਹੁੰਦੇ ਹਨ। ਜੜਾਊ ਦਾ ਭਾਵ ਹੁੰਦਾ ਹੈ ਕਿ ਵਿੱਚ ਨੱਗ ਤੇ ਹੀਰੇ ਜੜ੍ਹੇ ਹੋਏ ਹੋਣ। ਕਈ ਵਾਰੀ ਇਹ ਫੁੱਲ ਸੱਚੇ ਵਿੱਚ ਢਾਲ ਕੇ ਉੱਪਰੋਂ ਕਿੱਤਿਉਂ ਕਿਤਿਉਂ ਤਰਾਸ਼ਿਆ ਹੋਇਆ ਹੁੰਦਾ ਹੈ। ਇਉਂ ਇਸ ਵਿੱਚ ਬਹੁਤ ਲਿਸ਼ਕਾਰੇ ਨਿਕਲਿਆ ਕਰਦੇ ਹਨ। ਜਦ ਝੁਮਕੇ ਬਹੁਤ ਭਾਰੇ ਹੋਣ ਤਾਂ ਇਨ੍ਹਾਂ ਨਾਲ ਸੋਨੇ ਦੀ ਜ਼ੰਜੀਰੀ ਪਾਕੇ ਜ਼ੰਜੀਰੀ ਜੂੜੇ ਵਿੱਚ ਟੰਗੀ ਹੋਈ ਹੁੰਦੀ ਹੈ। ਅੱਜ ਕੱਲ ਕੁੜੀਆਂ ਪੱਨਾਂ ਵਰਗੇ ਲੰਮੇ ਕਾਂਟੇ ਪਾਉਂਦੀਆਂ ਹਨ।

ਸਾਡੇ ਬਜ਼ੁਰਗਾਂ ਦਾ ਇਹ ਵੀ ਵਿੱਚਾਰ ਸੀ ਕਿ ਖ਼ਾਸ ਧਾਤ ਸਰੀਰ ਉੱਤੇ ਖਾਸ ਅਸਰ ਕਰਦੀ ਹੈ। ਕਈ ਧਾਤਾਂ ਜਦ ਸਾਨੂੰ ਛੋਂਹਦੀਆਂ ਹਨ ਤਾਂ ਸਾਡੇ ਲਹੂ ਦੇ ਦੌਰ

ਨੂੰ ਤੇਜ਼ ਕਰਦੀਆਂ ਹਨ । ਕਈ ਧਾਤਾਂ ਉਤਸ਼ਾਹ ਦਿੰਦੀਆਂ ਹਨ ਅਤੇ ਕਈ ਧਾਤਾਂ ਸਾਡੇ ਲਹੂ ਦੀ ਗਤੀ ਨੂੰ ਤੇਜ਼ ਕਰਦੀਆਂ ਹਨ । ਸੋਨਾ ਤੇ ਚਾਂਦੀ ਸਾਡੇ ਸਰੀਰ ਨੂੰ ਬਹੁਤ ਪ੍ਰਭਾਵਤ ਕਰਦੀਆਂ ਹਨ ।

ਉਨ੍ਹਾਂ ਦਾ ਇਹ ਵੀ ਵਿੱਚਾਰ ਸੀ ਕਿ ਜੇ ਪਾਣੀ ਸੋਨੇ ਦੇ ਗਹਿਣੇ ਤੇ ਪੈ ਕੇ ਫੇਰ ਇਸਤਰੀ ਦੇ ਸਰੀਰ ਤੇ ਪਵੇ ਤਾਂ ਉਸ ਦੀ ਸੁੰਦਰਤਾ ਵਿੱਚ ਬਹੁਤ ਨਿਖਾਰ ਆ ਜਾਂਦਾ ਹੈ । ਉਹ ਹਰ ਭਾਂਤ ਨਾਲ ਅਰੋਗ ਹੋ ਜਾਂਦੀ ਹੈ । ਇਸ ਗੱਲ ਦੀ ਗਵਾਹੀ ਅੱਜ ਵੀ ਮਿਲਦੀ ਹੈ ।

ਜੇ ਘੀਆ-ਕੱਦੂ, ਤੋਰੀਆਂ ਜਾਂ ਹਲਵਾ-ਕਦੂ ਦੀਆਂ ਵੇਲਾਂ ਨੂੰ ਫਲ ਨਾ ਲੱਗੇ ਜਾਂ ਲੱਗ ਕੇ ਝੜ ਜਾਵੇ, ਤਾਂ ਉਸ ਨੂੰ ਸੋਨੇ ਦਾ ਧੋਣ ਪਾਇਆ ਜਾਂਦਾ ਹੈ । ਲੋਕਾਂ ਦਾ ਵਿਸ਼ਵਾਸ ਹੈ ਕਿ ਉਸ ਵੇਲ ਨੂੰ ਠੀਕ ਫਲ ਪੈਣ ਲੱਗ ਪੈਂਦਾ ਹੈ । ਧੋਣ ਦਾ ਭਾਵ ਇਹ ਹੈ ਕਿ ਬਾਲਟੀ ਵਿੱਚ ਪਾਣੀ ਪਾ ਕੇ ਵਿੱਚ ਸੋਨੇ ਦਾ ਗਹਿਣਾ ਧੋਤਾ ਜਾਂਦਾ ਹੈ ਤੇ ਇਹ ਪਾਣੀ ਵੇਲ ਦੇ ਪੱਤਿਆਂ ਉੱਤੇ ਅਤੇ ਜੜ੍ਹਾਂ ਵਿੱਚ ਪਾ ਦਿੱਤਾ ਜਾਂਦਾ ਹੈ ।

ਜਦ ਨੱਕ ਤੇ ਕੰਨਾਂ ਵਿੱਚ ਸੋਨੇ ਦੇ ਗਹਿਣੇ ਪਾ ਕੇ ਇਸਤਰੀ ਆਪਣਾ ਪਾਣੀ ਨਾਲ ਮੂੰਹ ਧੋਂਦੀ ਹੈ, ਤਾਂ ਗਹਿਣਿਆਂ ਉੱਤੇ ਪਾਣੀ ਪੈਂਦਾ ਹੈ । ਇਹ ਪਾਣੀ ਉਸ ਦੇ ਚਿਹਰੇ ਨੂੰ ਸੋਹਣਾ ਬਣਾਉਂਦਾ ਹੈ ਅਤੇ ਚਿਹਰਾ ਚਮਕਣ ਲੱਗ ਪੈਂਦਾ ਹੈ ।

ਇਉਂ ਨੱਕ ਅਤੇ ਕੰਨਾਂ ਦੇ ਗਹਿਣੇ ਭਾਵੇਂ ਸ਼ਰੀਰ ਦੀ ਅਰੋਗਤਾ ਅਤੇ ਸੁੰਦਰਤਾ ਦੀ ਸੁਰੱਖਿਆ ਲਈ ਪੈਦਾ ਹੋਏ ਸਨ, ਪਰ ਅੱਜ ਇਹ ਸ਼ਿੰਗਾਰ ਨੂੰ ਮੁੱਖ ਰੱਖ ਕੇ ਹੀ ਪਾਏ ਜਾਂਦੇ ਹਨ ਕਿਉਂਕਿ ਲੋਕ ਅਸਲੀ ਗੱਲ ਭੁਲਾ ਬੈਠੇ ਹਨ ।

## ਅਭਿਆਸ

1. ਦੱਸੋ– 1. ਲਹੂ-ਨਾੜੀਆਂ ਲਹੂ ਲੈ ਜਾਣ ਤੇ ਲਿਆਉਣ ਤੋਂ ਬਿਨਾਂ ਕੀ ਕੰਮ ਕਰਦੀਆਂ ਹਨ ?
   2. ਇਸਤਰੀ ਦੀ ਸੁੰਦਰਤਾ ਵਿੱਚ ਚਿਹਰੇ ਦੇ ਕਿਸ ਅੰਗ ਦੀ ਬਹੁਤ ਮਹੱਤਤਾ ਹੈ ?
   3. ਹਰ ਲਹੂ-ਵਹਿਣੀ ਵਿੱਚ ਕਿੰਨੇ ਬਿੰਦੂ ਹੁੰਦੇ ਹਨ ?
   4. ਕੰਨ ਅਤੇ ਨੱਕ ਵਿੱਚ ਕਿਹੜਾ ਕਿਹੜਾ ਬਿੰਦੂ ਹੁੰਦਾ ਹੈ ?
   5. ਕੁੜੀ ਦੇ ਕੰਨ ਅਤੇ ਨੱਕ ਕੌਣ ਬਿੰਨ੍ਹਾਉਂਦਾ ਹੈ ?
   6. ਕੰਨ ਅਤੇ ਨੱਕ ਦੇ ਗਹਿਣੇ ਕੁੜੀ ਨੂੰ ਕੌਣ ਪਾਉਂਦਾ ਹੈ ?
   7. ਜੋਗੀ ਕੰਨਾਂ ਵਿੱਚ ਮੁੰਦਰਾਂ ਕਿਉਂ ਪਾਉਂਦੇ ਹਨ ?
   8. ਸੋਨੇ ਦਾ ਧੋਣ ਘੀਆ-ਕੱਦੂ ਦੀ ਵੇਲ ਤੇ ਕਦ ਪਾਇਆ ਜਾਂਦਾ ਹੈ ?
   9. ਵਾਲੇ ਕੀ ਹੁੰਦੇ ਹਨ ?

10. ਕੀ ਧਾਤਾਂ ਦੇ ਛੋਹਣ ਨਾਲ ਸਾਡੇ ਤੇ ਕੋਈ ਅਸਰ ਹੁੰਦਾ ਹੈ ?

**2. ਬ੍ਰੈਕਟਾਂ ਵਿੱਚ ਦਿੱਤੇ ਸ਼ਬਦਾਂ ਵਿੱਚੋਂ ਯੋਗ ਸ਼ਬਦ ਚੁਣ ਕੇ ਵਾਕ ਪੂਰੇ ਕਰੋ :**

1. ਨੱਕ ਤੇ ਕੰਨ .......... ਗਿਆਨ ਇੰਦਰੇ ਹਨ । (ਸੂਖਮ, ਕਠੋਰ)
2. ਇਸਤਰੀ ਦੇ ਚਿਹਰੇ ਦੀ ........... ਵਿੱਚ ਨੱਕ ਦੀ ਖ਼ਾਸ ਮਹੱਤਤਾ ਹੈ । (ਸੁੰਦਰਤਾ, ਕਰੂਪਤਾ)
3. ਕੁੜੀ ਦਾ ਨੱਕ ਤੇ ਕੰਨ ਕੁੜੀ ਦੀ .......... ਬਿੰਨ੍ਹਾਉਂਦੀ ਹੈ । (ਮਾਂ, ਚਾਚੀ)
4. ਨੱਥ ਨੱਕ ਦੇ .......... ਪਾਸੇ ਪਾਈ ਜਾਂਦੀ ਹੈ । (ਸੱਜੇ, ਖੱਬੇ)
5. ਤੇਰੇ ਲੌਂਗ ਦਾ ਪਿਆ ................ ਹਾਲੀਆਂ ਦੇ ਹਲ ਛੁੱਟ ਗਏ । (ਨਿਸ਼ਕਾਰਾ, ਹੁੱਜਕਾ)
6. ਵਿਆਹ ਸਮੇਂ ਨੱਥਣੀ ਲਾਹ ਕੇ ........ ਪਾ ਦਿੱਤੀ ਜਾਂਦੀ ਹੈ । (ਨੱਥ, ਮੁਰਕੀ)

**3. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :**

ਸੁੰਗਧੀਆਂ, ਵਾਸ਼ਨਾਵਾਂ, ਹਰਕਤਾਂ, ਨਿਖਾਰ, ਉਮਾਹ, ਚਾਰ-ਚੰਨ, ਉਤਸ਼ਾਹ, ਸੁੰਦਰਤਾ, ਸਮਤੁਲਨਤਾ, ਇੱਕਸਾਰਤਾ, ਸੁਰੱਖਿਆ, ਆਚਾਰੀਆ ।

**4. ਕੰਨਾਂ ਦੇ ਗਹਿਣਿਆਂ ਦੇ ਨਾਂ ਦੱਸੋ ।**

**5. ਸੂਈ ਛੇਦਣ ਨਾਲ ਰੋਗ ਕਿਵੇਂ ਹੱਟਦੇ ਹਨ ?**

**6. ਤੁਹਾਡੇ ਘਰ ਜਿਹੜੇ ਗਹਿਣੇ ਹਨ, ਉਨ੍ਹਾਂ ਦੇ ਨਾਂ ਲਿਖੋ ।**



ਪਾਠ ਤੀਹਵਾਂ

# ਕਰਫ਼ੀਊ ਵਾਲੀ ਰਾਤ

ਚੇਤਰ ਦਾ ਮਹੀਨਾ ਸੀ । ਆੜੂ ਫੁੱਲਾਂ ਨਾਲ ਭਰਿਆ ਹੋਇਆ ਸੀ । ਆੜੂ ਨੂੰ ਬਹਾਰ ਦਾ ਏਲਚੀ ਏਸ ਲਈ ਕਿਹਾ ਜਾਂਦਾ ਹੈ ਕਿ ਆੜੂ ਨੂੰ ਪਹਿਲਾਂ ਫੁੱਲ ਪੈਂਦੇ ਹਨ ਤੇ ਪੱਤੇ ਫੇਰ ਨਿਕਲਦੇ ਹਨ ।

ਸ਼ਾਮ ਦੇ ਵੇਲਾ ਸੀ । ਕਲਪਣਾ ਬੜੀ ਉਦਾਸ ਸੀ । ਐਨੇ ਨੂੰ ਹਵਾ ਤੇਜ਼ ਚੱਲਣ ਲੱਗ ਪਈ । ਹਵਾ ਨਾਲ ਆੜੂ ਦੇ ਸਾਰੇ ਫੁੱਲ ਝੜ ਗਏ । ਧਰਤੀ ਫੁੱਲਾਂ ਨਾਲ ਭਰ ਗਈ । ਕਲਪਣਾ ਹੋਰ ਉਦਾਸ ਹੋ ਗਈ । ਉਹ ਕਿੰਨਾ ਚਿਰ ਡਿੱਗੇ ਫੁੱਲਾਂ ਨੂੰ ਚੁੱਕ ਚੁੱਕ ਕੇ ਵੇਖਦੀ ਰਹੀ ।

ਉਸ ਦਾ ਮੰਗੇਤਰ ਖ਼ੁਸ਼ਹਾਲ ਚੰਦ ਰਾਜ–ਕਵੀ ਸੀ । ਉਹ ਕਲਪਣਾ ਨੂੰ ਬਹੁਤ ਪਿਆਰ ਕਰਦਾ ਸੀ । ਇੱਕ ਦਿਨ ਕਲਪਣਾ ਦੀ ਸਹੇਲੀ ਚੰਬੇਲੀ ਨੇ ਰਾਜ–ਕਵੀ ਨੂੰ ਕਹਿ ਦਿੱਤਾ ਕਿ ਕਲਪਣਾ ਬਹੁਤ ਵਧੀਆ ਕਵਿਤਾ ਲਿਖਦੀ ਹੈ । ਉਸ ਨੇ ਸਹਿਜ ਸੁਭਾਅ ਕਹਿ ਦਿੱਤਾ ਕਿ ਅੱਛਾ ਫੇਰ ਇਸ ਸੱਤਰ ਦੇ ਨਾਲ ਦੂਜੀ ਸੱਤਰ ਲਿਖ ਕੇ ਬੰਦ ਪੂਰਾ ਕਰੇ । ਕਲਪਣਾ ਨੂੰ ਕਵਿਤਾ ਲਿਖਣੀ ਨਹੀਂ ਆਉਂਦੀ ਸੀ । ਹੁਣ ਉਹ ਸੋਚ ਰਹੀ ਸੀ ਕਿ ਕੀ ਕਰੇ ।

25 ਜਨਵਰੀ ਨੂੰ ਇਹ ਬੰਦ ਪੂਰਾ ਕਰਕੇ ਮੰਗੇਤਰ ਨੂੰ ਵਿਖਾਉਣਾ ਸੀ ਅਤੇ ਅੱਜ 24 ਜਨਵਰੀ ਹੋ ਗਈ ਸੀ । ਉਸ ਨੇ ਸਵੇਰੇ ਇਹ ਬੰਦ ਆਪਣੇ ਮੰਗਤੇਰ ਨੂੰ ਸੁਣਾਉਣਾ ਸੀ ।

ਉਸ ਦੀ ਸਹੇਲੀ ਰਾਣੀ ਨੇ ਉਸ ਨੂੰ ਕਿਹਾ ਸੀ, 'ਕਲਪਣਾ ਐਵੇਂ ਨਾ ਕਲਪ, ਕਿਸੇ ਕੋਲੋਂ ਲਿਖਵਾ ਲੈ । ਤੂੰ ਆਪ ਨਹੀਂ ਕਹਿਣਾ, ਤਾਂ ਮੈਂ ਲਿਖਵਾ ਕੇ ਲੈ ਆਉਂਦੀ ਹਾਂ । ਜੇ ਕਿਸੇ ਕੋਲੋਂ ਲਿਖੀ ਕਵਿਤਾ ਨਹੀਂ ਲੈਣੀ ਤਾਂ ਚੰਡੀਗੜ੍ਹ ਸਾਹਿੱਤ ਸਟੋਰ ਵਿੱਚੋਂ ਲੈ ਆ । ਉਥੋਂ ਲਿਖੀ ਲਿਖਾਈ ਕਵਿਤਾ ਮਿਲ ਜਾਂਦੀ ਹੈ । ਅੱਜ ਦੱਸੋ, ਸਵੇਰੇ ਲਿਖੀ ਲਿਖਾਈ ਕਵਿਤਾ ਮਿਲ ਜਾਂਦੀ ਹੈ ।'

'ਨਹੀਂ ਰਾਣੀ, ਮੈਂ ਇਉਂ ਨਹੀਂ ਕਰ ਸਕਦੀ । ਮੈਂ ਕਿਸੇ ਤੋਂ ਨਹੀਂ ਲਿਖਵਾ ਸਕਦੀ । ਇਹ ਪ੍ਰੇਮੀ ਦਾ ਨਿਰਾਦਰ ਏ । ਇੱਕ ਕਵਿਤਾ ਦੀ ਬੇਇੱਜ਼ਤੀ ਏ', ਕਲਪਣਾ ਨੇ ਉੱਤਰ ਦਿੱਤਾ ।

'ਤੂੰ ਲਿਖ ਹੀ ਨਹੀਂ ਸਕਦੀ, ਭਾਵੇਂ ਸਾਰਾ ਜ਼ੋਰ ਲਾਵੇਂ' ਰਾਣੀ ਨੇ ਵੰਗਾਰਿਆ ।

'ਮੈਂ ਤੈਨੂੰ ਲਿਖ ਕੇ ਵਿਖਵਾਂਗੀ' ਕਲਪਣਾ ਨੇ ਕਿਹਾ ।

'ਚਲੋ ਠੀਕ ਏ । ਕਰ ਯਤਨ । ਇਉਂ ਤੂੰ ਸੱਚੀਂ ਕਵਿੱਤਰੀ ਬਣ ਜਾਵੇਂਗੀ', ਰਾਣੀ ਨੇ ਮਖ਼ੌਲ ਕੀਤਾ ।

ਇਉਂ ਕਿੰਨਾ ਚਿਰ ਦੋਵੇਂ ਗੱਲਾਂ ਕਰਦੀਆਂ ਰਹੀਆਂ । ਫੇਰ ਰਾਣੀ ਨੇ ਕਿਹਾ, 'ਮੈਂ ਤਾਂ ਹੈਰਾਨ ਹੁੰਦੀ ਹਾਂ ।'

'ਕਿਉਂ ?' ਕਲਪਣਾ ਨੇ ਪੁੱਛਿਆ ।

'ਚਲੋ ਜੇ ਚੰਬੇਲੀ ਨੇ ਕਹਿ ਹੀ ਦਿੱਤਾ ਸੀ ਤਾਂ ਰਾਜ-ਕਵੀ ਨੂੰ ਇਉਂ ਨਹੀਂ ਸੀ ਕਰਨਾ ਚਾਹੀਦਾ । ਇਹੋ ਜਿਹੀਆਂ ਸ਼ਰਤਾਂ ਤਾਂ ਪੁਰਾਣੇ ਸਮਿਆਂ ਵਿੱਚ ਰਾਜ ਕੁਮਾਰੀਆਂ ਲਾਇਆ ਕਰਦੀਆਂ ਸਨ ਤੇ ਜਿਹੜਾ ਪੂਰੀਆਂ ਨਹੀਂ ਸੀ ਕਰ ਸਕਦਾ, ਉਸ ਨੂੰ ਪਾਰ ਬੁਲਾਇਆ ਕਰਦੀਆਂ ਸਨ', ਰਾਣੀ ਨੇ ਕਿਹਾ ।

'ਉਨ੍ਹਾਂ ਨੇ ਮੇਰਾ ਪਿਆਰ ਪਰਖਣ ਲਈ ਕੀਤਾ', ਕਲਪਣਾ ਨੇ ਜੁਆਬ ਦਿੱਤਾ ।

'ਜਿਵੇਂ ਭਰਥਰੀ ਨੇ ਕੀਤਾ ਸੀ' ? ਰਾਣੀ ਨੇ ਪ੍ਰਸ਼ਨ ਕੀਤਾ ।

'ਭਰਥਰੀ ਦੀ ਕਹਾਣੀ ਦਾ ਮੈਨੂੰ ਨਹੀਂ ਪਤਾ', ਕਲਪਣਾ ਨੇ ਕਿਹਾ ।

'ਜੇ ਨਹੀਂ ਪਤਾ ਤੇ ਲੈ ਸੁਣ । ਹਰੀ ਭਰਥਰੀ ਇੱਕ ਰਾਜਾ ਸੀ । ਉਸ ਦੀ ਰਾਣੀ ਉਸ ਨੂੰ ਬਹੁਤ ਪਿਆਰ ਕਰਦੀ ਸੀ । ਉਸ ਦੇ ਬਿਨਾਂ ਰੋਟੀ ਨਹੀਂ ਖਾਂਦੀ ਸੀ । ਜੇ ਬੀਮਾਰ ਹੋ ਜਾਂਦਾ ਸੀ ਤਾਂ ਸੇਵਾ ਹੀ ਨਹੀਂ ਸੀ ਕਰਦੀ, ਸਗੋਂ ਰੋਟੀ ਵੀ ਛੱਡ ਦਿੰਦੀ ਸੀ । ਰਾਜੇ ਨੇ ਆਪਣੀ ਰਾਣੀ ਦਾ ਪ੍ਰੇਮ ਪਰਖਣ ਦਾ ਫ਼ੈਸਲਾ ਕਰ ਲਿਆ', ਰਾਣੀ ਨੇ ਕਿਹਾ ।

'ਕਿਵੇਂ ਪਰਖਿਆ ਉਸ ਨੇ ਆਪਣੀ ਰਾਣੀ ਦਾ ਪਿਆਰ ?' ਕਲਪਣਾ ਨੇ ਪੁੱਛਿਆ ।

'ਰਾਜਾ ਸ਼ਿਕਾਰ ਖੇਡਣ ਚਲਾ ਗਿਆ । ਉਥੇ ਉਸ ਨੇ ਇੱਕ ਜੰਗਲੀ ਜਾਨਵਰ ਮਾਰਿਆ । ਉਸ ਦੇ ਲਹੂ ਵਿੱਚ ਆਪਣੇ ਕੱਪੜੇ ਰੰਗ ਕੇ ਕਿਸੇ ਓਪਰੇ ਆਦਮੀ ਰਾਹੀਂ ਆਪਣੇ ਘਰ ਭੇਜ ਦਿਤੇ । ਰਾਣੀ ਆਪਣੇ ਪਤੀ ਭਰਥਰੀ ਦੇ ਕੱਪੜੇ ਲਹੂ ਵਿੱਚ ਭਿੱਜੇ ਵੇਖਕੇ ਬੇਹੋਸ਼ ਹੋ ਗਈ ਤੇ ਕੁਝ ਚਿਰ ਮਗਰੋਂ ਮਰ ਗਈ । ਰਾਜਾ ਇਹ ਵੇਖਕੇ ਕੁਰਲਾਉਣ ਲੱਗ ਪਿਆ ਕਿ ਲੋਕੋ ਆਪਣੀ ਪ੍ਰੇਮਕਾ ਨੂੰ ਕਦੀ ਪਰਖਣਾ ਨਹੀਂ ਚਾਹੀਦਾ', ਰਾਣੀ ਨੇ ਕਹਾਣੀ ਵਿਸਥਾਰ ਨਾਲ ਸੁਣਾਈ ।

ਕਲਪਣਾ ਸੁਣ ਕੇ ਭੈਭੀਤ ਹੋ ਗਈ ।

ਕਲਪਣਾ ਨੂੰ ਉਦਾਸ ਵੇਖ ਕੇ ਰਾਣੀ ਨੇ ਕਿਹਾ, 'ਕਲਪਣਾ ! ਉਦਾਸ ਹੋਣ ਦੀ

ਲੋੜ ਨਹੀਂ । ਤੂੰ ਲਿਖਣ ਦਾ ਯਤਨ ਕਰ । ਪਹਿਲਾਂ ਤਾਂ ਮੇਰਾ ਖ਼ਿਆਲ ਹੈ ਤੂੰ ਜ਼ਰੂਰ ਕਵਿਤਾ ਲਿਖਣ ਵਿੱਚ ਸਫਲ ਹੋ ਜਾਵੇਂਗੀ, ਪਰ ਜੇ ਨਾ ਲਿਖੀ ਗਈ ਤਾਂ ਮੈਂ ਸਵੇਰੇ ਹੀ ਲਿਖੀ ਲਿਖਾਈ ਕਵਿਤਾ ਲਿਆ ਦਿਆਂਗੀ । ਅੱਛਾ ਮੈਂ ਹੁਣ ਚਲਦੀ ਹਾਂ । ਅੱਜ ਕਰਫ਼ੀਊ ਵੀ ਸ਼ਾਮੀ ਸੱਤ ਵਜੇ ਲੱਗਣਾ ਹੈ ।'

ਰਾਣੀ ਇਹ ਕਹਿਕੇ ਚਲੀ ਗਈ । ਕਲਪਣਾ ਸੋਚੀਂ ਪੈ ਗਈ, ਕਿਤੇ ਉਸ ਦਾ ਪ੍ਰੇਮੀ ਵੀ ਹਰੀ ਭਰਥਰੀ ਵਾਂਗ ਉਸ ਨੂੰ ਪਰਖ ਤਾਂ ਨਹੀਂ ਰਿਹਾ । ਫੇਰ ਉਸ ਨੇ ਆਪਣੇ ਆਪ ਨੂੰ ਹੌਸਲਾ ਦਿੱਤਾ ਕਿ ਉਸ ਦਾ ਪ੍ਰੇਮੀ ਇਉਂ ਨਹੀਂ ਕਰ ਸਕਦਾ ।

ਉਹ ਆਪਣੀ ਕੋਠੀ ਵਿੱਚ ਟਹਿਲ ਰਹੀ ਸੀ । ਕਰਫ਼ੀਊ ਦਾ ਘੁੱਗੂ ਵੱਜ ਗਿਆ । ਜਦ ਉਹ ਘੁੱਗੂ ਦੀ ਆਵਾਜ਼ ਸੁਣ ਕੇ ਫਾਟਕ ਬੰਦ ਕਰਨ ਲੱਗੀ ਤਾਂ ਇੱਕ ਆਦਮੀ ਫਾਟਕ ਕੋਲ ਆ ਗਿਆ ।

'ਕੀ ਗੱਲ ਏ ਬਾਬਾ ?' ਕਲਪਣਾ ਨੇ ਪੁੱਛਿਆ ।

'ਕੀ ਮੈਂ ਰਾਤ ਕੱਟ ਸਕਦਾ ਹਾਂ ?' ਬਾਬੇ ਨੇ ਪੁੱਛਿਆ ।

'ਮੈਂ ਆਪਣੀ ਭੂਆ ਨੂੰ ਅੰਦਰੋਂ ਪੁੱਛ ਕੇ ਦੱਸਦੀ ਹਾਂ' ਕਲਪਣਾ ਨੇ ਉੱਤਰ ਦਿਤਾ ।

'ਬੇਟਾ ! ਮੈਂ ਪਿੰਡੋਂ ਆਇਆ ਹਾਂ । ਰਾਹ ਵਿੱਚ ਹਨ੍ਹੇਰਾ ਹੋ ਗਿਆ ਹੈ । ਉਧਰ ਕਰਫ਼ੀਊ ਲੱਗ ਗਿਆ ਹੈ । ਹੁਣ ਕਿਵੇਂ ਅੱਗੇ ਜਾਵਾਂ', ਆਦਮੀ ਨੇ ਕਿਹਾ ।

'ਬਾਬਾ ! ਤੂੰ ਕਿਸ ਨੂੰ ਇਸ ਸ਼ਹਿਰ ਵਿੱਚ ਮਿਲਣ ਆਇਆ ਏਂ' ? ਕਲਪਣਾ ਨੇ ਉਤਾਵਲੇ ਹੋ ਕੇ ਪੁੱਛਿਆ ।

'ਬੇਟਾ ! ਮੈਂ ਇਸ ਸ਼ਹਿਰ ਦੇ ਰਾਜ-ਕਵੀ ਨੂੰ ਵਧਾਈ ਦੇਣ ਆਇਆ ਹਾਂ । ਉਹ ਮੇਰਾ ਬਹੁਤ ਪਿਆਰਾ ਮਿੱਤਰ ਹੈ । ਸੋ ਮੈਨੂੰ ਪਾਰਕ ਵਿੱਚ ਰਾਤ ਕੱਟਣ ਦੀ ਆਗਿਆ ਦਿਓ', ਆਦਮੀ ਨੇ ਹਲੀਮੀ ਨਾਲ ਕਿਹਾ ।

ਕਲਪਣਾ ਅੰਦਰ ਚਲੀ ਗਈ । ਭੂਆ ਨੂੰ ਪੁੱਛ ਕੇ ਆਈ । ਭੂਆ ਨੇ ਆਗਿਆ ਦੇ ਦਿੱਤੀ ।

ਕਲਪਣਾ ਨੇ ਨੌਕਰਾਣੀ ਕੋਲੋਂ ਮੰਜਾ ਤੇ ਬਿਸਤਰਾ ਮੰਗਵਾਇਆ ਅਤੇ ਉਸ ਨੂੰ ਵਿਛਾਉਣ ਲਈ ਕਿਹਾ । ਨੌਕਰਾਨੀ ਨੇ ਮੰਜਾ ਡਾਹ ਕੇ ਬਿਸਤਰਾ ਵਿਛਾ ਦਿੱਤਾ । ਕਲਪਣਾ ਨੇ ਕਈ ਵਾਰੀ ਆਦਮੀ ਨੂੰ ਕੁਝ ਖਾਣ ਲਈ ਕਿਹਾ, ਪਰ ਉਹ ਨਾ ਮੰਨਿਆ ।

ਆਦਮੀ ਮੰਜੇ ਉੱਤੇ ਲੰਮਾ ਪੈ ਗਿਆ ਅਤੇ ਝੜੇ ਫੁੱਲਾਂ ਬਾਰੇ ਸੋਚਣ ਲੱਗ ਪਿਆ । ਉਹ ਅਜੇ ਸੁੱਤਾ ਨਹੀਂ ਸੀ ਕਿ ਉਸ ਨੇ ਕਿਸੇ ਦੀਆਂ ਸਿੱਸਕੀਆਂ ਦੀ ਆਵਾਜ਼

ਸੁਣੀ । ਆਦਮੀ ਨੇ ਉੱਠ ਕੇ ਆਲੇ-ਦੁਆਲੇ ਵੇਖਿਆ । ਉਸ ਨੂੰ ਪਤਾ ਲੱਗ ਗਿਆ ਕਿ ਕਲਪਣਾ ਸਿੱਸਕੀਆਂ ਭਰ ਰਹੀ ਹੈ । ਉਹ ਕਲਪਣਾ ਕੋਲ ਗਿਆ ਤੇ ਕਾਰਣ ਪੁੱਛਿਆ ।

'ਬੇਟਾ ਕੀ ਗੱਲ ਏ ?'

'ਕੁਝ ਨਹੀਂ ਬਾਬਾ ਜੀ ।'

'ਕੁਝ ਤਾਂ ਜ਼ਰੂਰ ਹੈ ।'

'ਨਹੀਂ, ਕੋਈ ਗੱਲ ਨਹੀਂ ।'

'ਐਵੇਂ ਹੰਝੂ ਨਹੀਂ ਆਇਆ ਕਰਦੇ ।'

ਕਈ ਵਾਰੀ ਪੁੱਛਣ ਤੇ ਕਲਪਣਾ ਨੇ ਸਾਰੀ ਗੱਲ ਵਿਸਥਾਰ ਨਾਲ ਦੱਸ ਦਿੱਤੀ ।

ਪਹਿਲਾਂ ਤਾਂ ਆਦਮੀ ਇਸ ਅਵੱਲੀ ਸ਼ਰਤ ਤੇ ਬਹੁਤ ਹੈਰਾਨ ਹੋਇਆ । ਫੇਰ ਉਸ ਨੇ ਉਹ ਸੱਤਰ ਪੁੱਛੀ ।

ਕਲਪਣਾ ਨੇ ਇਹ ਸੱਤਰ ਸੁਣਾਈ, 'ਹਰ ਥਾਂ ਮੱਥਾ ਟੇਕਦਾ ਮੈਨੂੰ ਜ਼ਹਿਰ ਜਾਪਦਾ ਹੈ ।'

ਆਦਮੀ ਨੇ ਕਿਹਾ, 'ਸੱਤਰ ਹੈ ਤਾਂ ਬੜੀ ਅਜੀਬ, ਪਰ ਮੈਂ ਪੂਰੀ ਕਰ ਦਿੰਦਾ ਹਾਂ । ਤੂੰ ਕਾਗ਼ਜ਼ ਤੇ ਇੱਕ ਮੋਮਬੱਤੀ ਲਿਆ ।'

ਕਲਪਣਾ ਨੇ ਕਾਗ਼ਜ਼ ਲਿਆ ਦਿੱਤਾ । ਮੋਮਬੱਤੀ ਜਗਾ ਦਿੱਤੀ । ਆਦਮੀ ਨੇ ਕਲਪਣਾ ਨੂੰ ਅਰਾਮ ਕਰਨ ਲਈ ਭੇਜ ਦਿੱਤਾ । ਕਲਪਣਾ ਆਦਮੀ ਦੇ ਕਹੇ ਉਥੋਂ ਤਾਂ ਚਲੀ ਗਈ, ਪਰ ਲੁੱਕ ਕੇ ਸਭ ਕੁਝ ਵੇਖਦੀ ਰਹੀ । ਆਦਮੀ ਕਿੰਨਾ ਚਿਰ ਇਹ ਸੱਤਰ ਗੁਣਗਣਾਉਂਦਾ ਰਿਹਾ ਅਤੇ ਉਸ ਨੇ ਇਹ ਸੱਤਰ ਨਾਲ ਲਿਖੀ, 'ਹਰਕਤ ਵਿੱਚ ਆਇਆ ਕੋਈ ਕਹਿਰ ਜਾਪਦਾ ਹੈ' । ਉਹ ਇਸ ਸੱਤਰ ਨੂੰ ਉੱਚੀ-ਉੱਚੀ ਗਾਉਣ ਲੱਗ ਪਿਆ ।

ਕਲਪਣਾ ਵੀ ਆਵਾਜ਼ ਸੁਣ ਕੇ ਆ ਗਈ । ਇਹ ਸੱਤਰ ਸੁਣ ਕੇ ਉਹ ਬਹੁਤ ਖ਼ੁਸ਼ ਹੋਈ ਤੇ ਕਹਿਣ ਲੱਗੀ, 'ਬਾਬਾ ਜੀ ਸਵੇਰੇ ਮੈਂ ਤੁਹਾਡੀ ਝੋਲੀ ਨੋਟਾਂ ਨਾਲ ਭਰ ਦਿਆਂਗੀ ।'

ਬਾਬੇ ਨੇ ਮੁਸਕਰਾ ਕੇ ਕਿਹਾ, 'ਮੈਂ ਨੋਟਾਂ ਦਾ ਭੁੱਖਾ ਨਹੀਂ । ਮੈਂ ਤਾਂ ਆਪਣਾ ਫ਼ਰਜ਼ ਨਿਭਾਇਆ ਏ । ਇੱਕ ਮੁਟਿਆਰ ਨੂੰ ਬਚਾਇਆ ਏ ਕਿ ਕਿਤੇ ਦੁਰਕਾਰੀ ਨਾ ਜਾਵੇ ।'

'ਮੈਂ ਆਪਣੀ ਖ਼ੁਸ਼ੀ ਵੰਡਣੀ ਏਂ ਬਾਬਾ ਜੀ । ਮੇਰੀ ਖ਼ੁਸ਼ੀ ਇਸ ਵਿੱਚ ਹੀ ਏ

ਕਿ ਮੈਂ ਤੁਹਾਨੂੰ ਵੱਧ ਤੋਂ ਵੱਧ ਇਨਾਮ ਦਿਆਂ ।' ਕਲਪਣਾ ਨੇ ਬੜੇ ਸਤਿਕਾਰ ਨਾਲ ਕਿਹਾ ।

'ਅੱਛਾਂ ਤੂੰ ਹੁਣ ਆਪਣੀ ਖ਼ੁਸ਼ੀ ਸਾਂਭ ਕੇ ਸੌਂ ਜਾਹ ।'

ਕਲਪਣਾ ਅੰਦਰ ਚਲੀ ਗਈ । ਆਦਮੀ ਆਪਣੇ ਬਿਸਤਰੇ ਤੇ ਲੰਮਾ ਪੈ ਗਿਆ । ਆੜੂ ਦੇ ਫੁੱਲਾਂ ਦੀ ਮਹਿਕ ਨਾਲ ਆਦਮੀ ਨੂੰ ਮੰਜੇ ਤੇ ਪੈਂਦਿਆਂ ਦੀ ਨੀਂਦ ਆ ਗਈ ।

ਕਲਪਣਾ ਨੂੰ ਨੀਂਦ ਨਹੀਂ ਆ ਰਹੀ ਸੀ । ਉਹ ਚਾਹੁੰਦੀ ਸੀ ਦਿਨ ਝੱਟ ਪੱਟ ਚੜ੍ਹ ਜਾਵੇ ਤੇ ਉਹ ਆਪਣੇ ਮੰਗੇਤਰ ਨੂੰ ਕਵਿਤਾ ਸੁਣਾਵੇ ।

ਕਲਪਣਾ ਖ਼ੁਸ਼ੀ ਵਿੱਚ ਮੱਸਤ ਸੀ । ਐਨੇ ਨੂੰ ਉਸ ਨੂੰ ਇੱਕ ਆਵਾਜ਼ ਸੁਣਾਈ ਦਿੱਤੀ । ਉਹ ਡਰ ਗਈ, ਪਰ ਆਵਾਜ਼ ਤੇਜ਼ ਹੋ ਗਈ । ਆਵਾਜ਼ ਉਸ ਨੂੰ ਇਉਂ ਕਹਿ ਰਹੀ ਸੀ, 'ਇਹ ਤੇਰੇ ਮੰਗਤੇਰ ਦਾ ਮਿੱਤਰ ਹੈ । ਇਹ ਸਵੇਰੇ ਤੇਰੇ ਮੰਗੇਤਰ ਨੂੰ ਮਿਲੇਗਾ । ਉਹ ਪੁੱਛੇਗਾ ਕਿ ਰਾਤ ਕਿੱਥੇ ਰਿਹਾ ਸੀ ? ਇਸ ਤੋਂ ਸਹਿਜ ਸੁਭਾਅ ਹੀ ਦੱਸ ਹੋ ਜਾਵੇਗਾ ਕਿ ਮੈਂ ਕਲਪਣਾ ਦੇ ਘਰ ਰਿਹਾ ਸੀ । ਉਹ ਕਹੇਗਾ ਕਿ ਕਲਪਣਾ ਉਸ ਦੀ ਪਿਆਰੀ ਮੰਗੇਤਰ ਹੈ । ਉਹ ਬਹੁਤ ਵਧੀਆ ਕਵਿੱਤਰੀ ਹੈ । ਕਵਿੱਤਰੀ ਸ਼ਬਦ ਸੁਣਦਿਆਂ ਹੀ ਇਹ ਕਹਿ ਦੇਵੇਗਾ ਕਿ ਉਸ ਨੇ ਹੀ ਕਵਿਤਾ ਪੂਰੀ ਕੀਤੀ ਸੀ । ਉਹ ਭੜਕ ਉਠੇਗਾ । ਉਹ ਤੈਨੂੰ ਘਿਰਣਾ ਕਰਨ ਲੱਗ ਪਵ੍ਹੇਗਾ' ।

ਕਲਪਣਾ ਕੁਰਲਾ ਉਠੀ ਤੇ ਕਹਿਣ ਲੱਗੀ 'ਨਹੀਂ, ਇਹ ਇਉਂ ਨਹੀਂ ਕਰ ਸਕਦਾ । ਇਹ ਭੇਦ ਨਹੀਂ ਖੋਲ੍ਹੇਗਾ, ਤੂੰ ਐਵੇਂ ਰੌਲੀ ਨਾ ਪਾ ।'

ਆਵਾਜ਼ ਫੇਰ ਕੜਕੀ, 'ਕਮਲੀਏ ਝੱਲ ਨਾ ਖਿਲਾਰ । ਭੇਦ ਸਾਂਭ । ਭੇਦ ਸਾਂਭਣਾ ਹੀ ਅਸਲੀ ਅਕਲ ਏ । ਜੇ ਪਤਾ ਲੱਗ ਜਾਵੇ ਕਿ ਤੂੰ ਕੌਣ ਏਂ ? ਇਹ ਕੋਠੀ ਤੇਰੇ ਪਿਤਾ ਨੇ ਕਿਵੇਂ ਕਾਬੂ ਕੀਤੀ ਸੀ ? ਤੇਰੇ ਪਿਤਾ ਨੇ ਕਾਰਖ਼ਾਨਾ ਕਿਵੇਂ ਲੁਆਇਆ ਸੀ ? ਤਾਂ ਤੂੰ ਤਬਾਹ ਹੋ ਜਾਵੇਂ, ਪਰ ਤੇਰੇ ਪਿਤਾ ਨੇ ਭੇਦ ਲੁਕਾ ਰੱਖਿਆ । ਭੇਦ ਨੂੰ ਬਚਾਉਣ ਲਈ ਉਸ ਨੇ ਜਿਸ ਤੋਂ ਕੰਮ ਕਰਾਇਆ ਸੀ, ਉਸ ਨੂੰ ਪੈਸੇ ਦੇ ਕੇ ਮਰਵਾ ਦਿੱਤਾ ਸੀ । ਸਭ ਵੱਡੇ ਆਦਮੀ ਇਉਂ ਹੀ ਕਰਦੇ ਨੇ, ਨਹੀਂ ਤਾਂ ਕੰਮ ਕਰਨ ਵਾਲਾ ਪੈਸੇ ਲੈ ਕੇ ਵੀ ਦੱਸ ਦਿਆ ਕਰਦਾ ਹੈ । ਸੋ ਜਦ ਤੀਕ ਇਹ ਜੀਉਂਦਾ ਹੈ, ਉਦੋਂ ਤੱਕ ਤੈਨੂੰ ਬਹੁਤ ਖ਼ਤਰਾ ਏ । ਕੱਢ ਪਿਸਤੌਲ ਤੇ ਮੁਕਾ ਇਸ ਨੂੰ ।'

ਕਲਪਣਾ ਨੇ ਕਿਹਾ, ਨਹੀਂ, ਮੈ ਇਉਂ ਨਹੀਂ ਕਰ ਸਕਦੀ । ਕਦੀ ਨਹੀਂ ਕਰ ਸਕਦੀ । ਮੈਨੂੰ ਯਕੀਨ ਹੈ ਇਹ ਕਦੀ ਨਹੀਂ ਦੱਸੇਗਾ । ਤੂੰ ਐਵੇਂ ਨਾ ਮੈਨੂੰ ਕੁਰਾਹੇ ਪਾ ।'

ਆਵਾਜ਼ ਹੋਰ ਉੱਚੀ ਹੋ ਗਈ, 'ਵੇਖ ਦਿਨ ਚੜ੍ਹਨ ਵਾਲਾ ਏ, ਛੇਤੀ ਕਰ । ਆਪਣਾ ਭੇਦ ਬਚਾਅ ਨਹੀਂ ਤਾਂ ਇਹ ਸੱਤਰ ਤੇਰੀ ਨਹੀਂ ਬਣੇਗੀ । ਜਦ ਉਸ ਨੂੰ ਇਹ ਪਤਾ ਲੱਗੇਗਾ ਕਿ ਇਹ ਸੱਤਰ ਤੂੰ ਨਹੀਂ ਲਿਖੀ, ਉਹ ਤੈਨੂੰ ਤਿਆਗ ਦੇਵੇਗਾ । ਉਠ ਸਮਾਂ ਲੰਘ ਰਿਹਾ ਏ । ਲੰਘਿਆ ਸਮਾਂ ਫੇਰ ਕਦੀ ਹੱਥ ਨਹੀਂ ਆਇਆ ਕਰਦਾ, ਤਕੜੀ ਹੋ ।'

'ਇਹ ਪਾਪ ਏ । ਇਹ ਗੁਨਾਹ ਏ । ਕੰਮ ਕਰਾਕੇ ਅਗਲੇ ਨੂੰ ਇਨਾਮ ਦੇਣ ਦੀ ਥਾਂ ਮਾਰਨਾ ਬਹੁਤ ਮਾੜਾ ਏ । ਲੋਕ ਤਾਂ ਪ੍ਰਾਹੁਣੇ ਨੂੰ ਪੂਜਿਆ ਕਰਦੇ ਨੇ । ਮੈਂ ਇਹ ਨਹੀਂ ਕਰ ਸਕਦੀ, ਭਾਵੇਂ ਮੈਂ ਆਪ ਤਬਾਹ ਹੋ ਜਾਵਾਂ', ਕਲਪਣਾ ਨੇ ਕਿਹਾ ।

'ਇਹ ਪ੍ਰਾਹੁਣਾ ਨਹੀਂ । ਇਹ ਭੇਤੀ ਏ । ਭੇਤੀ ਵੈਰੀ ਹੁੰਦਾ ਏ । ਆਦਮੀ ਹਰ ਵੇਲੇ ਭੇਤੀ ਤੋਂ ਡਰਦਾ ਰਹਿੰਦਾ ਏ । ਭੇਤੀ ਨੂੰ ਕਦੀ ਸੁਰਜੀਤ ਨਹੀਂ ਰਖੀਦਾ । ਭੇਤੀ ਕਿਸੇ ਵੇਲੇ ਵੀ ਭੇਤ ਖੋਲ੍ਹ ਕੇ ਆਦਮੀ ਨੂੰ ਸੁਆਹ ਕਰ ਸਕਦਾ ਏ । ਇਹ ਭੇਤੀ ਏ । ਉਠ ਭੇਤੀ ਨੂੰ ਖ਼ਤਮ ਕਰ । ਚਿਰ ਨਾ ਕਰ । ਐਵੇਂ ਗੁਨਾਹਾਂ ਦੇ ਚੱਕਰਾਂ ਵਿੱਚ ਨਾ ਪੈ । ਆਵਾਜ਼ ਨੇ ਫੇਰ ਸਮਝਾਇਆ ।

ਆਵਾਜ਼ ਕਿੰਨਾ ਚਿਰ ਕਲਪਣਾ ਨੂੰ ਸਮਝਾਉਂਦੀ ਰਹੀ, ਪਰ ਕਲਪਣਾ ਇਹ ਗੁਨਾਹ ਕਰਨੋਂ ਇਨਕਾਰ ਕਰਦੀ ਰਹੀ ।

ਅੰਤ ਕਲਪਣਾ ਇਉਂ ਸੋਚਣ ਲਗ ਪਈ, 'ਆਵਾਜ਼ ਠੀਕ ਕਹਿ ਰਹੀ ਹੈ । ਜੇ ਇਸ ਨੇ ਦੱਸ ਦਿੱਤਾ ਤਾਂ ਕੀ ਬਣੇਗਾ । ਗੱਲਾਂ ਵਿੱਚ ਇਸ ਤੋਂ ਜ਼ਰੂਰ ਦੱਸ ਹੋ ਜਾਵੇਗਾ । ਮੈਂ ਉਸ ਦੀਆਂ ਨਜ਼ਰਾਂ ਵਿੱਚ ਡਿੱਗ ਪਵਾਂਗੀ । ਉਹ ਮੈਨੂੰ ਘਿਰਣਾ ਹੀ ਨਹੀਂ ਕਰੇਗਾ, ਸਗੋਂ ਮੈਨੂੰ ਛੱਡ ਦੇਵੇਗਾ । ਝੂਠੀ ਤੇ ਚਲਾਕ ਕਹਿ ਕੇ ਦੁਰਕਾਰ ਦੇਵੇਗਾ । ਮੈਨੂੰ ਆਵਾਜ਼ ਦੀ ਗੱਲ ਮੰਨ ਲੈਣੀ ਚਾਹੀਦੀ ਹੈ ।' ਕਿੰਨਾ ਚਿਰ ਉਸ ਦੇ ਅੰਦਰ ਘੋਲ ਹੁੰਦਾ ਰਿਹਾ ਕਿ ਉਹ ਮਾਰੇ ਜਾਂ ਨਾ ਮਾਰੇ ।

ਅੰਤ ਕਲਪਣਾ ਨੂੰ ਨਿਸਚਾ ਹੋ ਗਿਆ ਕਿ ਜਦ ਤੀਕ ਉਹ ਇਸ ਨੂੰ ਨਾ ਮਾਰੇਗੀ ਉਦੋਂ ਤੀਕ ਉਸ ਨੂੰ ਹਰ ਵੇਲੇ ਡਰ ਲੱਗਾ ਰਹੇਗਾ ।

ਇਹ ਫ਼ੈਸਲਾ ਕਰਕੇ ਉਹ ਹੌਲੀ ਹੌਲੀ ਅੰਦਰ ਜਾਂਦੀ ਹੈ । ਅੰਦਰੋਂ ਪਿਸਤੌਲ ਲਿਆਉਂਦੀ ਹੈ । ਫੇਰ ਰੁੱਕਦੀ ਹੈ । ਖਿੜੇ ਫੁੱਲ ਵੱਲ ਵੇਖਦੀ ਹੈ । ਸੁੱਤੇ ਆਦਮੀ ਦੇ ਕੋਲ ਪੁੱਜਦੀ ਹੈ । ਕਿੰਨਾ ਚਿਰ ਉਸ ਵੱਲ ਵੇਖਦੀ ਰਹਿੰਦੀ ਹੈ । ਉਹ ਬੜੇ ਅਰਾਮ ਨਾਲ ਸੁੱਤਾ ਪਿਆ ਹੈ ।

ਕਲਪਣਾ ਦੀ ਅਜੇ ਵੀ ਪਿਸਤੌਲ ਚਲੌਣ ਦੀ ਹਿੰਮਤ ਨਹੀਂ ਪੈਂਦੀ ਹੈ । ਆਵਾਜ਼ ਫੇਰ ਉਸ ਨੂੰ ਕਹਿੰਦੀ ਹੈ, 'ਝੱਟ ਪੱਟ ਕਰ । ਦਿਨ ਚੜ੍ਹਨ ਵਾਲਾ ਏ । ਕਰਫ਼ੀਊ ਖੁਲ੍ਹਣ

ਵਾਲਾ ਏ । ਤਕੜੀ ਹੋ, ਛੇਤੀ ਕਰ .... ਛੇਤੀ ਕਰ, ਕਮਲੀਏ ਚਿਰ ਨਾ ਲਾ, ਛੇਤੀ ਕਰ ।'

ਕਲਪਣਾ ਪਿਸਤੌਲ ਦੀ ਨਾਲੀ ਉਸ ਦੇ ਕੰਨ ਕੋਲ ਕਰਕੇ ਪਿਸਤੌਲ ਚਲਾ ਦਿੰਦੀ ਹੈ ।

ਆਦਮੀ ਦੀ ਚੀਕ ਨਿਕਲਦੀ ਹੈ । ਕਲਪਣਾ ਭੈਭੀਤ ਹੋ ਕੇ ਡਿੱਗ ਪੈਂਦੀ ਹੈ ।

ਮਰਦਾ ਆਦਮੀ ਐਨਾ ਹੀ ਕਹਿੰਦਾ ਹੈ, 'ਮੇਰੇ ਮਿੱਤਰ ਨੂੰ ਪਰਨਾਮ ਕਹਿਣਾ । ਜਾ ਹੁਣ ਤੇਰਾ ਭੇਦ ਸਦਾ ਲੁਕਿਆ ਰਹੇਗਾ ।'

ਐਨੇ ਨੂੰ ਘੁੱਗੂ ਵੱਜਦਾ ਹੈ । ਕਰਫ਼ੀਊ ਖੁਲ੍ਹ ਜਾਂਦਾ ਹੈ । ਸਾਰੇ ਪਾਸਿਆਂ ਤੋਂ ਅਵਾਜ਼ ਆ ਰਹੀ ਸੀ, 'ਆਪ ਲਿਖ ਕੇ ਲਿਖਤ ਕਿਸੇ ਹੋਰ ਦੇ ਨਾਂ ਨਾਲ ਨਹੀਂ ਜੋੜਨੀ ਚਾਹੀਦੀ ।'

## ਅਭਿਆਸ

1. ਦੱਸੋ–1. ਕਲਪਣਾ ਦਾ ਮੰਗੇਤਰ ਕੌਣ ਸੀ ?
   2. ਆਦਮੀ ਨੇ ਗੇਟ ਲਾਗੇ ਆ ਕੇ ਕੀ ਕਿਹਾ ?
   3. ਕਲਪਣਾ ਦੇ ਮੰਗੇਤਰ ਨੇ ਕੀ ਸ਼ਰਤ ਰੱਖੀ ਸੀ ?
   4. ਕਲਪਣਾ ਦੀ ਸਹੇਲੀ ਨੇ ਕੀ ਸਲਾਹ ਦਿੱਤੀ ਸੀ ?
   5. ਸੱਤਰ ਕਿਨ੍ਹੇ ਪੂਰੀ ਕੀਤੀ ਸੀ ?
   6. ਕਲਪਣਾ ਨੇ ਆਵਾਜ਼ ਨੂੰ ਕੀ ਕਿਹਾ ਸੀ ?
   7. ਕਲਪਣਾ ਨੇ ਆਦਮੀ ਨੂੰ ਕਾਹਦੇ ਨਾਲ ਮਾਰਿਆ ?
   8. ਮਰਦੇ ਆਦਮੀ ਨੇ ਕੀ ਕਿਹਾ ?
   9. ਭਰਥਰੀ ਕੌਣ ਸੀ ?
   10. ਭਰਥਰੀ ਨੇ ਆਪਣੀ ਰਾਣੀ ਨੂੰ ਕਿਵੇਂ ਪਰਖਣ ਦਾ ਫ਼ੈਸਲਾ ਕੀਤਾ ?
   11. ਰਾਣੀ ਨੇ ਲਹੂ ਲਿਬੜੇ ਕਪੜੇ ਵੇਖਕੇ ਕੀ ਕੀਤਾ ?
   12. ਆੜੂ ਦੇ ਬੂਟੇ ਨੂੰ ਬਹਾਰ ਦਾ ਏਲਚੀ ਕਿਉਂ ਕਹਿੰਦੇ ਹਨ ?
2. ਬ੍ਰੈਕਟਾਂ ਵਿੱਚ ਦਿੱਤੇ ਸ਼ਬਦਾਂ ਵਿੱਚੋਂ ਯੋਗ ਸ਼ਬਦ ਚੁਣ ਕੇ ਵਾਕ ਪੂਰੇ ਕਰੋ :
   1. ਉਸ ਦਾ ................ ਰਾਜ-ਕਵੀ ਸੀ ? (ਮੰਗੇਤਰ, ਭਰਾ)
   2. ਉਨ੍ਹਾਂ ਨੇ ਮੇਰਾ ................ ਪਰਖਣ ਲਈ ਕੀਤਾ । (ਪਿਆਰ, ਅਸੂਲ)
   3. ਕਲਪਣਾ ਸੁਣ ਕੇ .................... ਹੋ ਗਈ । (ਉਦਾਸ, ਭੈਭੀਤ)
   4. ਰਾਜ-ਕਵੀ ਨੂੰ .................. ਦੇਣ ਆਇਆ ਹਾਂ । (ਵਧਾਈ, ਉਲਾਂਭਾ)
   5. ਕਲਪਣਾ ਨੇ .................. ਲਿਆ ਦਿੱਤਾ । (ਕਾਗਜ਼, ਕੱਪੜਾ)

6. ਮੈਂ ਆਪਣੀ ............... ਵੰਡਣੀ ਹੈ । (ਖ਼ੁਸ਼ੀ, ਗ਼ਮੀ)

7. ਉਹ ਤੈਨੂੰ ................. ਕਰਨ ਲੱਗ ਪਵੇਗਾ । (ਘਿਰਣਾ, ਪਿਆਰ)

**3. ਹੇਠ ਲਿਖੇ ਸ਼ਬਦ ਵਾਕਾਂ ਵਿੱਚ ਵਰਤੋ :**

ਭੈਭੀਤ, ਪੁਰਾਣੇ, ਕਰਫ਼ੀਊ, ਨਿਰਾਦਰ, ਘਿਰਣਾ, ਹਲੀਮੀ, ਇਨਾਮ, ਮੰਗੇਤਰ, ਕਵਿੱਤਰੀ, ਤਲਾਕ, ਤਬਾਹ ।

**4. ਉਦਾਹਰਣ ਵਾਂਗ 'ਬੇ' ਅਗੇਤਰ ਲਾ ਕੇ ਸ਼ਬਦ ਬਣਾਓ :**

| | |
|---|---|
| ਇੱਜ਼ਤ | ਬੇਇੱਜ਼ਤ |
| ਅਰਥ | ........................ |
| ਪਰਵਾਹ | ........................ |
| ਲਿਹਾਜ਼ | ........................ |
| ਵਫ਼ਾ | ........................ |

**5. ਹੇਠਲੇ ਸ਼ਬਦਾਂ ਦੀ ਥਾਂ ਇੱਕ ਸ਼ਬਦ ਦਸੋ :**

1. ਲੋਕਾਂ ਨੂੰ ਘਰੋਂ ਬਾਹਰ ਨਿਕਲਣ ਦੀ ਮਨਾਹੀ । ........................
2. ਜਿਹੜਾ ਸ਼ਿਕਾਰ ਖੇਡਦਾ ਹੈ । ........................
3. ਜਿਹੜਾ ਕਵਿਤਾ ਲਿਖਦਾ ਹੈ । ........................
4. ਜਿਹੜਾ ਰਾਗ ਗਾਉਂਦਾ ਹੈ । ........................
5. ਜਿੱਥੇ ਬਹੁਤੇ ਸੰਘਣੇ ਰੁੱਖ ਹੋਣ । ........................

**6. ਇਹ ਕਹਾਣੀ ਆਪਣੇ ਸ਼ਬਦਾਂ ਵਿੱਚ ਲਿਖੋ ।**

**7. ਕਲਪਣਾ ਨੇ ਠੀਕ ਕੀਤਾ ਕਿ ਮਾੜਾ ਆਪਣੇ ਵਿੱਚਾਰ ਲਿਖੋ ।**



## ਪਾਠ ਇਕੱਤੀਵਾਂ

# ਸਵੈ-ਪੜਚੋਲ ਦੀ ਜਿੱਤ

ਸੋਹਣ ਸਿੰਘ ਬਹੁਤ ਸਿਆਣਾ ਅਧਿਆਪਕ ਸੀ । ਉਹ ਹਰ ਵਿਦਿਆਰਥੀ ਵਿੱਚੋਂ ਕੋਈ ਨਾ ਕੋਈ ਗੁਣ ਲੱਭਣ ਦਾ ਯਤਨ ਕਰਦਾ ਸੀ । ਗੁਣ ਲੱਭ ਕੇ ਗੁਣ ਨੂੰ ਵਿਕਾਸ ਕਰਨ ਦਾ ਅਵਸਰ ਦਿੰਦਾ ਸੀ ਅਤੇ ਇਉਂ ਕਿਹਾ ਕਰਦਾ ਸੀ, 'ਨਵੀਂ ਪੀਹੜੀ ਸੋਚ ਤੇ ਸਮਝ ਵਿੱਚ ਮੈਥੋਂ ਬਹੁਤ ਅੱਗੇ ਹੈ । ਮੈਂ ਇਹਨਾਂ ਦੇ ਹਾਣ ਦਾ ਬਣਨ ਦਾ ਯਤਨ ਕਰ ਰਿਹਾ ਹਾਂ ।'

ਉਸ ਨੂੰ ਕਦੀ ਕਿਸੇ ਵਿਦਿਆਰਥੀ ਦੀਆਂ ਸ਼ਰਾਰਤਾਂ ਉੱਤੇ ਗ਼ੁੱਸਾ ਨਹੀਂ ਸੀ ਆਇਆ । ਉਹ ਸ਼ਰਾਰਤਾਂ ਦਾ ਕਾਰਣ ਲੱਭ ਕੇ ਵਿਦਿਆਰਥੀ ਨੂੰ ਪਿਆਰ ਨਾਲ ਸਮਝਾਇਆ ਕਰਦਾ ਸੀ । ਉਸ ਦਾ ਮੱਤ ਸੀ ਕਿ ਤੁਸੀਂ ਦੂਜੇ ਦੇ ਗ਼ਲਤ ਵਰਤਾਓ ਤੇ ਦੂਜੇ ਨੂੰ ਕੋਸਣ ਦੀ ਥਾਂ ਆਪਣੀ ਪੜਤਾਲ ਕਰੋ ਕਿ ਉਸ ਨੇ ਤੁਹਾਡੇ ਨਾਲ ਭੈੜਾ ਵਰਤਾਓ ਕਿਉਂ ਕੀਤਾ । ਉਹ ਆਪਣੇ ਵਿਦਿਆਰਥੀ ਨੂੰ ਆਪਣੇ ਨਾਲੋਂ ਵਧੇਰੇ ਹੁਸ਼ਿਆਰ ਤੇ ਲਾਇੱਕ ਵੇਖਣਾ ਚਾਹੁੰਦਾ ਸੀ ।

ਜਦ ਉਹ ਨਵੀਂ ਕਲਾਸ ਪਹਿਲੇ ਦਿਨ ਲੈਂਦਾ ਤਾਂ ਹਰ ਇੱਕ ਵਿਦਿਆਰਥੀ ਨੂੰ ਟਿਕਟ ਵਾਲਾ ਲਿਫ਼ਾਫ਼ਾ ਦਿੰਦਾ ਤੇ ਕਹਿੰਦਾ, ਬੱਚਿਓ ! ਮੇਰੀ ਬੇਨਤੀ ਹੈ ਕਿ ਤੁਸੀਂ ਇਸ ਲਿਫ਼ਾਫ਼ੇ ਰਾਹੀਂ ਮੈਨੂੰ ਚਿੱਠੀ ਲਿਖ ਕੇ ਭੇਜਣੀ ਹੈ । ਇਸ ਵਿੱਚ ਲਿਖਣਾ ਹੈ ਕਿ ਤੁਸੀਂ ਪੜ੍ਹ ਕੇ ਕੀ ਕਰਨਾ ਚਾਹੁੰਦੇ ਹੋ ? ਤੁਹਾਡੇ ਇਸ ਆਦਰਸ਼ ਦੇ ਰਾਹ ਵਿੱਚ ਕੀ ਰੁਕਾਵਟਾਂ ਹਨ ? ਤੁਹਾਡੇ ਤੇ ਕੋਈ ਭਾਰ ਤਾਂ ਨਹੀਂ ਹੈ ? ਤੁਹਾਡੇ ਘਰ ਕੋਈ ਕਲੇਸ਼ ਤਾਂ ਨਹੀਂ ਹੈ ? ਤੁਹਾਨੂੰ ਕਿਹੜਾ-ਕਿਹੜਾ ਸ਼ੌਕ ਹੈ ? ਤੁਸੀਂ ਸੱਚ ਤੇ ਠੀਕ ਲਿਖਣਾ ਹੈ । ਤੁਹਾਡੀ ਇਹ ਚਿੱਠੀ ਕਿਸੇ ਨੂੰ ਨਹੀਂ ਵਿਖਾਈ ਜਾਵੇਗੀ । ਜਦ ਤੁਸੀਂ ਸਕੂਲ ਛੱਡ ਕੇ ਜਾਉਗੇ ਤਾਂ ਇਹੋ ਚਿੱਠੀ ਵਾਪਸ ਕਰ ਦਿੱਤੀ ਜਾਵੇਗੀ । ਤੁਸੀਂ ਮੈਨੂੰ ਆਪਣਾ ਭਰਾ ਹੀ ਨਹੀਂ, ਮਿੱਤਰ ਸਮਝ ਕੇ ਆਪਣੇ ਦਿਲ ਦੀ ਪੂਰੀ ਗੱਲ ਲਿਖਣੀ ।'

ਵਿਦਿਆਰਥੀ, ਸੋਹਣ ਸਿੰਘ ਦੀਆਂ ਇਹਨਾਂ ਗੱਲਾਂ ਨਾਲ ਬਹੁਤ ਪ੍ਰਭਾਵਤ ਹੁੰਦੇ ਸਨ ਤੇ ਹਰ ਵਿਦਿਆਰਥੀ ਆਪਣੇ ਮਨ ਦੀਆਂ ਸਾਰੀਆਂ ਗੱਲਾਂ ਲਿਖ ਦਿਆ ਕਰਦਾ ਸੀ । ਸੋਹਣ ਸਿੰਘ ਸਾਰੀਆਂ ਚਿੱਠੀਆਂ ਸਾਂਭ ਕੇ ਰਖਦਾ ਸੀ ਤੇ ਜੇ ਕਿਸੇ ਵਿਦਿਆਰਥੀ ਉੱਤੇ ਭਾਰ ਹੁੰਦਾ ਸੀ ਤਾਂ ਉਸ ਨੂੰ ਦੂਰ ਕਰਨ ਦਾ ਯਤਨ ਕਰਦਾ ਸੀ ।

ਇੱਕ ਵਿਦਿਆਰਥੀ ਤਾਰਾ ਸਿੰਘ ਨੇ ਲਿਖਿਆ, 'ਮੇਰਾ ਜੀਉਣ ਨੂੰ ਜੀ ਨਹੀਂ ਕਰਦਾ । ਮੈਨੂੰ ਦੁਨੀਆਂ ਨਾਲ ਨਫ਼ਰਤ ਹੈ । ਮੈਂ ਆਪਣੇ ਸਰੀਰ ਨੂੰ ਖ਼ਤਮ

ਕਰਨਾ ਚਾਹੁੰਦਾ ਹਾਂ ।'

ਸੋਹਣ ਸਿੰਘ ਇਹ ਚਿੱਠੀ ਪੜ੍ਹ ਕੇ ਘਬਰਾ ਗਿਆ । ਉਸ ਨੇ ਮੁੰਡੇ ਨੂੰ ਸੱਦਿਆ ਤੇ ਕਿਹਾ ਕਿ ਮੈਂ ਤੇਰੇ ਪਿੰਡ ਆ ਰਿਹਾ ਹਾਂ ।

ਸੋਹਣ ਸਿੰਘ ਉਸੇ ਸ਼ਾਮ ਉਸ ਦੇ ਪਿੰਡ ਪੁੱਜ ਗਿਆ । ਉਸ ਦਾ ਘਰ ਕੱਚਾ ਸੀ । ਉਸ ਦੀਆਂ ਚਾਰ ਭੈਣਾਂ ਸਨ । ਬਾਪ ਸ਼ਰਾਬੀ ਸੀ । ਘਰ ਵਿੱਚ ਬਹੁਤ ਗ਼ਰੀਬੀ ਸੀ । ਗ਼ਰੀਬੀ ਕਾਰਣ ਉਨ੍ਹਾਂ ਨੂੰ ਸਾਰੇ ਰਿਸ਼ਤੇਦਾਰ ਛੱਡ ਗਏ ਸਨ । ਉਨ੍ਹਾਂ ਨੂੰ ਨੀਵਾਂ ਸਮਝਦੇ ਸਨ ਤੇ ਉਨ੍ਹਾਂ ਨਾਲ ਵਰਤਣਾ ਘਟੀਆ ਸਮਝਦੇ ਸਨ । ਸੋਹਣ ਸਿੰਘ ਨੇ ਸਾਰੀ ਸਥਿਤੀ ਨੂੰ ਸਮਝ ਲਿਆ ਕਿ ਇਹ ਹੀਣਤਾ-ਗੁੰਝਲ ਨਾਲ ਲਤਾੜੇ ਜਾ ਰਹੇ ਹਨ ।

ਰਾਤ ਰੋਟੀ ਖਾ ਕੇ ਸੋਹਣ ਸਿੰਘ ਉਹਨਾਂ ਨਾਲ ਕਈ ਤਰ੍ਹਾਂ ਦੀਆਂ ਗੱਲਾਂ ਕਰਦਾ ਰਿਹਾ । ਸੋਹਣ ਸਿੰਘ ਸਵੇਰੇ ਉੱਠਿਆ । ਉਸ ਕੋਲ ਆਪਣਾ ਨਹਾਉਣ ਦਾ ਸਾਰਾ ਸਾਮਾਨ ਸੀ, ਭਾਵ ਤੌਲੀਆ ਤੇ ਕਛਹਿਰਾ ਸੀ । ਪਰ ਉਸ ਨੇ ਕਿਹਾ, 'ਮੈਂ ਆਪਣਾ ਤੌਲੀਆ ਤੇ ਕਛਹਿਰਾ ਲੈ ਕੇ ਨਹੀਂ ਆਇਆ, ਕਾਹਲੀ ਵਿੱਚ ਅੰਮ੍ਰਿਤਸਰ ਹੀ ਭੁੱਲ ਗਿਆ ਹਾਂ । ਤੁਸੀਂ ਆਪਣਾ ਪਰਨਾ ਆਦਿ ਦੇ ਦਿਓ ।'

ਤਾਰਾ ਸਿੰਘ ਅਤੇ ਉਸ ਦੀ ਮਾਂ ਇਕੱਠੇ ਬੋਲ ਪਏ, 'ਤੁਸੀਂ ਸਾਡਾ ਪਰਨਾ ਕਿਵੇਂ ਵਰਤੋਗੇ ? ਅਸੀਂ ਤਾਂ ਗ਼ਰੀਬ ਹਾਂ, ਪੇਂਡੂ ਹਾਂ । ਸਾਡੇ ਤਾਂ ਕੋਈ ਨਾਲ ਲੱਗਣ ਨੂੰ ਵੀ ਤਿਆਰ ਨਹੀਂ ।'

'ਕੋਈ ਗੱਲ ਨਹੀਂ, ਮੇਰਾ ਕੁਝ ਨਹੀਂ ਵਿਗੜਦਾ । ਤੁਸੀਂ ਪਰਨਾ ਤੇ ਕੋਈ ਕਛਹਿਰਾ ਦੇ ਦਿਓ । ਮੈਂ ਉਹ ਕਛਹਿਰਾ ਪਾ ਕੇ ਨਹਾ ਲਵਾਂਗਾ, ਕਿਉਂਕਿ ਬਾਹਰ ਨਹਾਉਣਾ ਹੈ ।'

ਉਹਨਾਂ ਦੇ ਨਾਂਹ ਨਾਂਹ ਕਰਦਿਆਂ ਵੀ ਸੋਹਣ ਸਿੰਘ ਨੇ ਉਹਨਾਂ ਦਾ ਕਛਹਿਰਾ ਅਤੇ ਪਰਨਾ ਲੈ ਲਿਆ ਤੇ ਵਗਦੇ ਖੂਹ ਤੇ ਨਹਾ ਲਿਆ । ਸਵੇਰ ਦੀ ਰੋਟੀ ਖਾ ਕੇ ਸੋਹਣ ਸਿੰਘ ਅੰਮ੍ਰਿਤਸਰ ਆ ਗਿਆ । ਸੋਹਣ ਸਿੰਘ ਦੇ ਇਸ ਤਰ੍ਹਾਂ ਕਰਨ ਨਾਲ ਤਾਰਾ ਸਿੰਘ ਅਤੇ ਉਸ ਦੇ ਪਰਿਵਾਰ ਦੀ ਸਾਰੀ ਹੀਣਤਾ-ਗੁੰਝਲ ਨਿਕਲ ਗਈ । ਤਾਰਾ ਸਿੰਘ ਦਿਲ ਲਾ ਕੇ ਪੜ੍ਹਨ ਲੱਗ ਪਿਆ । ਉਹ ਹੁਸ਼ਿਆਰ ਸੀ ਅਤੇ ਪਾਸ ਹੋ ਗਿਆ । ਸੋਹਣ ਸਿੰਘ ਨੇ ਉਸ ਨੂੰ ਇੱਕ ਦਫ਼ਤਰ ਵਿੱਚ ਲੁਆ ਦਿੱਤਾ । ਤਾਰਾ ਸਿੰਘ ਦੇ ਘਰ ਦੀ ਹਾਲਤ ਬਦਲ ਗਈ । ਉਸ ਦਾ ਪਰਵਾਰ ਚੰਗਾ ਜੀਵਨ ਜੀਉਣ ਲੱਗ ਪਿਆ ।

ਇੱਕ ਵਾਰੀ ਇੱਕ ਅਮੀਰ ਦਾ ਪੁੱਤਰ ਨਰਿੰਦਰ ਉਸ ਦੀ ਕਲਾਸ ਵਿੱਚ ਦਾਖ਼ਲ ਹੋ ਗਿਆ । ਉਸ ਨੂੰ ਆਪਣੀ ਅਮੀਰੀ ਦਾ ਅਭਿਮਾਨ ਸੀ । ਉਹ ਸੋਹਣ ਸਿੰਘ ਦੀ ਹਲੀਮੀ ਤੇ ਬੱਚਿਆਂ ਦੀ ਸਤਿਕਾਰ ਕਰਨ ਦੀ ਰੁੱਚੀ ਤੇ ਹੱਸਦਾ ਰਹਿੰਦਾ ਸੀ ।

ਉਸ ਨੂੰ ਪਤਾ ਲੱਗਾ ਕਿ ਜਦ ਸੋਹਣ ਸਿੰਘ ਨੂੰ ਕਿਸੇ ਕੰਮ ਲਈ ਪੈਸੇ ਦਿਓ

ਤਾਂ ਉਹ ਦੂਜੇ ਦੇ ਕਹਿਣ ਤੇ ਇਤਬਾਰ ਕਰਕੇ ਬਿਨਾਂ ਗਿਣਨ ਦੇ ਜੇਬ ਵਿੱਚ ਪਾ ਲੈਂਦਾ ਹੈ। ਹਰ ਆਦਮੀ ਤੇ ਇਤਬਾਰ ਕਰ ਲੈਂਦਾ ਹੈ। ਉਸ ਨੇ ਸੋਹਣ ਸਿੰਘ ਦੀ ਇਸ ਬਹੁਤ ਚੰਗੀ ਆਦਤ ਦਾ ਆਸਰਾ ਲੈ ਕੇ ਉਸ ਨੂੰ ਤੰਗ ਕਰਨ ਦਾ ਪ੍ਰੋਗਰਾਮ ਬਣਾਇਆ।

ਸਕੂਲ ਵਿੱਚ ਇੱਕ ਸਮਾਗਮ ਹੋ ਰਿਹਾ ਸੀ। ਇਸ ਸਮਾਗਮ ਵਿੱਚ ਬਹੁਤ ਵਧੀਆ ਪਾਰਟੀ ਵੀ ਹੋ ਰਹੀ ਸੀ। ਪ੍ਰਬੰਧਕਾਂ ਨੇ ਇਹ ਵੀ ਫ਼ੈਸਲਾ ਕੀਤਾ ਕਿ ਵਿਦਿਆਰਥੀ ਆਪਣੇ ਮਿੱਤਰ ਜਾਂ ਰਿਸ਼ਤੇਦਾਰ ਇਸ ਸਮਾਗਮ ਵਿੱਚ ਸੱਦ ਸਕਦੇ ਹਨ। ਬਾਹਰੋਂ ਸੱਦਣ ਵਾਲਿਆਂ ਵਿਦਿਆਰਥੀਆਂ ਦੇ ਮਿੱਤਰਾਂ ਲਈ ਖ਼ਾਸ ਭਾਂਤ ਦੇ ਕਾਰਡ ਛਪਾਏ ਗਏ ਅਤੇ ਇੱਕ ਕਾਰਡ ਦਾ ਮੁੱਲ ਇੱਕ ਰੁਪਿਆ ਰੱਖਿਆ ਗਿਆ।

ਨਰਿੰਦਰ ਦੇ ਜ਼ੁੰਮੇ ਕਾਰਡ ਛਪਾਉਣ ਦਾ ਕੰਮ ਲਾਇਆ ਗਿਆ। ਉਹ 200 ਕਾਰਡ ਛਪਵਾ ਕੇ ਲਿਆਇਆ। ਉਸ ਨੇ ਦਸ ਕਾਰਡ ਆਪਣੇ ਕੋਲ ਰੱਖ ਲਏ ਅਤੇ ਇੱਕ ਸੌ ਨਬੇ ਕਾਰਡ ਸੋਹਣ ਸਿੰਘ ਨੂੰ ਇਹ ਕਹਿ ਕੇ 'ਲਉ ਜੀ ਦੋ ਸੌ ਗੈੱਸਟ ਕਾਰਡ' ਦੇ ਦਿੱਤੇ। ਸੋਹਣ ਸਿੰਘ ਨੇ ਆਪਣੇ ਸੁਭਾਅ ਅਨੁਸਾਰ ਕਾਰਡ ਬਿਨਾਂ ਗਿਣਨ ਦੇ, ਲੈ ਕੇ ਰੱਖ ਲਏ।

ਸ਼ਾਮੀ ਸੋਹਣ ਸਿੰਘ ਨੇ ਕਾਰਡ ਗਿਣੇ। ਕਾਰਡ ਇੱਕ ਸੌ ਨੱਬੇ ਸਨ। ਸੋਹਣ ਸਿੰਘ ਨੇ ਨਰਿੰਦਰ ਨੂੰ ਸੱਦ ਕੇ ਨਹੀਂ ਪੁੱਛਿਆ ਕਿ ਕਾਰਡ ਉਸ ਨੇ ਕਿੰਨੇ ਦਿੱਤੇ ਸਨ। ਉਸ ਨੂੰ ਇਹ ਨਿਸਚਾ ਸੀ ਕਿ ਕਾਰਡ ਨਰਿੰਦਰ ਨੇ ਵਿੱਚੋਂ ਰੱਖ ਲਏ ਹਨ, ਪਰ ਉਸ ਨੇ ਇਹ ਗੱਲ ਕਿਸੇ ਨੂੰ ਨਾ ਦੱਸੀ। ਇਸ ਦੇ ਉਲਟ ਉਹ ਇਹ ਸੋਚਣ ਲੱਗ ਪਿਆ, 'ਨਰਿੰਦਰ ਨੂੰ ਇਉਂ ਕਰਨ ਦਾ ਹੌਂਸਲਾ ਕਿਉਂ ਪਿਆ ? ਉਸ ਦੀ ਕਿਹੜੀ ਗ਼ਲਤੀ ਜਾਂ ਵਧੀਕੀ ਨੇ ਨਰਿੰਦਰ ਨੂੰ ਮੇਰੀ ਇਉਂ ਬੇਇੱਜ਼ਤੀ ਕਰਨ ਲਈ ਪ੍ਰੇਰਿਆ ?'

ਸੋਹਣ ਸਿੰਘ ਨੇ ਹੈੱਡਮਾਸਟਰ ਨੂੰ ਕਿਹਾ, 'ਹੈੱਡਮਾਸਟਰ ਸਾਹਿਬ ! ਮੈਥੋਂ ਦਸ ਕਾਰਡ ਗੁਆਚ ਗਏ ਹਨ। ਤੁਸੀਂ ਮੈਥੋਂ ਇਨ੍ਹਾਂ ਦਸਾਂ ਕਾਰਡਾਂ ਦਾ ਮੁੱਲ ਲੈ ਲਓ'। ਇਹ ਕਹਿਕੇ ਉਸ ਨੇ ਦਸ ਰੁਪਏ ਹੈੱਡਮਾਸਟਰ ਕੋਲ ਜਮ੍ਹਾਂ ਕਰਾ ਦਿੱਤੇ।

ਉਹ ਨਰਿੰਦਰ ਨੂੰ ਕੋਸਣ ਦੀ ਥਾਂ ਆਪਣੇ ਆਪ ਨੂੰ ਕੋਸਣ ਲੱਗ ਪਿਆ, 'ਗ਼ਲਤੀ ਉਸ ਦੀ ਹੈ। ਉਸ ਨੇ ਕਾਰਡ ਲੈਣ ਸਮੇਂ ਕਿਉਂ ਨਹੀਂ ਗਿਣੇ।'

ਸ਼ਾਮੀ ਉਹ ਆਪਣੇ ਘਰ ਆ ਗਿਆ ਅਤੇ ਘਰ ਦਿਆਂ ਨੂੰ ਕਹਿਣ ਲੱਗਾ, 'ਮੈਂ ਅੱਜ ਰੋਟੀ ਨਹੀਂ ਖਾਣੀ, ਮੇਰਾ ਪੇਟ ਖ਼ਰਾਬ ਹੈ।'

ਘਰ ਦਿਆਂ ਨੇ ਉਸ ਦੀ ਗੱਲ ਮੰਨ ਲਈ।

ਸੋਹਣ ਸਿੰਘ ਆਪਣੇ ਸੋਣ ਵਾਲੇ ਕਮਰੇ ਵਿੱਚ ਚਲਾ ਗਿਆ ਅਤੇ ਸੋਚਣ ਲੱਗ

ਪਿਆ ਕਿ ਉਸ ਨੇ ਕਿਹੜੀ ਗ਼ਲਤੀ ਕੀਤੀ ਹੈ ਜਾਂ ਉਸ ਮੁੰਡੇ ਨਾਲ ਕੀ ਬੇਇਨਸਾਫ਼ੀ ਕੀਤੀ ਹੈ, ਜਿਸ ਕਾਰਨ ਉਸ ਨੇ ਮੈਨੂੰ ਇਉਂ ਤੰਗ ਕਰਨ ਦਾ ਹੌਸਲਾ ਕੀਤਾ ।

ਉਸ ਦੀ ਯਾਦ ਸ਼ਕਤੀ ਬਹੁਤ ਸੀ । ਉਹ ਸਾਰੀ ਰਾਤ ਆਪਣੀ ਪਿਛਲੀ ਜ਼ਿੰਦਗੀ ਦੀਆਂ ਸਾਰੀਆਂ ਘਟਨਾਵਾਂ ਨੂੰ ਇੱਕ ਇੱਕ ਕਰਕੇ ਵਿੱਚਾਰਦਾ ਰਿਹਾ । ਸੋਚਦਾ ਰਿਹਾ, ਆਪਣੀ ਪੜਤਾਲ ਆਪ ਕਰਦਾ ਰਿਹਾ । ਆਪਣੀ ਗ਼ਲਤੀ ਲੱਭਦਾ ਰਿਹਾ ।

ਉਸ ਨੂੰ ਨੀਂਦ ਨਹੀਂ ਆ ਰਹੀ ਸੀ । ਉਹ ਆਪਣੇ ਆਪ ਨੂੰ ਕੋਸ ਰਿਹਾ ਸੀ ਕਿ ਹੁਣ ਉਸ ਨੂੰ ਅਧਿਆਪਕ ਦੇ ਤੌਰ ਤੇ ਕੰਮ ਕਰਨ ਦਾ ਕੋਈ ਹੱਕ ਨਹੀਂ ਹੈ । ਹੁਣ ਉਸ ਉੱਤੇ ਉਸ ਦੇ ਵਿਦਿਆਰਥੀਆਂ ਦਾ ਭਰੋਸਾ ਟੁੱਟ ਗਿਆ ਹੈ ।

ਉਹ ਆਪਣੇ ਆਪ ਨੂੰ ਸਖ਼ਤ ਡੰਨ ਦੇਣਾ ਚਾਹੁੰਦਾ ਸੀ, ਪਰ ਉਸ ਨੂੰ ਆਪਣੀ ਪਿਛਲੀ ਸਾਰੀ ਜ਼ਿੰਦਗੀ ਵਿੱਚੋਂ ਐਸੀ ਕੋਈ ਗ਼ਲਤੀ ਨਹੀਂ ਸੀ ਲੱਭ ਰਹੀ, ਜਿਸ ਦਾ ਉਹ ਆਪਣੇ ਆਪ ਨੂੰ ਡੰਨ ਦੇਵੇ ।

ਇਉਂ ਸੋਚਦਿਆਂ ਤੇ ਜਾਗਦਿਆਂ ਤੜਕੇ ਦੇ ਦੋ ਵਜ ਗਏ । ਉਸ ਦਾ ਸੌਣ ਵਾਲਾ ਕਮਰਾ ਬਾਹਰਲੇ ਪਾਸੇ ਸੀ, ਭਾਵ ਉਸ ਦਾ ਇੱਕ ਬੂਹਾ ਬਾਹਰ ਨੂੰ ਖੁਲ੍ਹਦਾ ਸੀ । ਉਸ ਦਾ ਬੂਹਾ ਖੜਕਿਆ । ਪਹਿਲਾਂ ਤਾਂ ਉਸ ਨੇ ਖ਼ਿਆਲ ਨਾ ਕੀਤਾ ਤੇ ਸਮਝਿਆ ਕਿ ਹਵਾ ਨਾਲ ਬੂਹਾ ਖੜਕਿਆ ਹੈ, ਪਰ ਫੇਰ ਉਸ ਨੇ ਬੂਹਾ ਖੋਲ੍ਹਿਆ ।

ਬੂਹੇ ਦੇ ਬਾਹਰ ਨਰਿੰਦਰ ਖੜ੍ਹਾ ਸੀ । ਉਹ ਰੋ ਰਿਹਾ ਸੀ । ਸੋਹਣ ਸਿੰਘ ਨਰਿੰਦਰ ਨੂੰ ਪਿਆਰ ਨਾਲ ਅੰਦਰ ਲੈ ਆਇਆ । ਉਹ ਰੋਂਦਾ ਤੇ ਤਰਲੇ ਕਰਦਾ ਸੋਹਣ ਸਿੰਘ ਦੇ ਪੈਰਾਂ ਤੇ ਡਿੱਗ ਪਿਆ, 'ਮਾਸਟਰ ਜੀ ! ਮੈਨੂੰ ਮੁਆਫ਼ ਕਰ ਦਿਓ । ਮਾਸਟਰ ਜੀ ! ਮੈਨੂੰ ਬਖ਼ਸ਼ ਦਿਓ । ਮੈਨੂੰ ਜੁੱਤੀਆਂ ਮਾਰੋ ।'

ਸੋਹਣ ਸਿੰਘ ਨੇ ਨਰਿੰਦਰ ਨੂੰ ਪਿਆਰ ਨਾਲ ਚੱਕਿਆ ਤੇ ਮੰਜੇ ਤੇ ਬਿਠਾਇਆ ਅਤੇ ਪੁੱਛਿਆ, 'ਕੀ ਗੱਲ ਏ ? ਤੂੰ ਰੋਂਦਾ ਕਿਉਂ ਏ ? ਐਸ ਵੇਲੇ ਰਾਤ ਨੂੰ ਕੀ ਦੁੱਖ ਆ ਪਿਆ ਏ ?' ਨਰਿੰਦਰ ਦੀਆਂ ਫੇਰ ਭੁੱਬਾਂ ਨਿਕਲ ਗਈਆਂ । 'ਮਾਸਟਰ ਜੀ, ਦਸ ਕਾਰਡ ਮੇਰੇ ਕੋਲ ਪਏ ਨੇ । ਮੈਂ ਝੂਠ ਬੋਲਿਆ ਸੀ । ਤੁਹਾਡੇ ਸੱਚੇ ਸੁੱਚੇ ਸੁਭਾਅ ਤੇ ਥੁਕਣਾ ਚਾਹਿਆ ਸੀ । ਹੁਣ ਮੇਰੀ ਆਤਮਾ ਸੌਣ ਨਹੀਂ ਦੇ ਰਹੀ ਕਿ ਮੈਂ ਆਪਣੇ ਉਸਤਾਦ ਦੀ ਬੇਇੱਜ਼ਤੀ ਕੀਤੀ ਹੈ ।'

ਸੋਹਣ ਸਿੰਘ ਨੇ ਉਸ ਨੂੰ ਪਿਆਰ ਨਾਲ ਗਲ ਲਾਇਆ ਅਤੇ ਕਿਹਾ, 'ਕਾਕਾ ਤੂੰ ਬਹੁਤ ਮਹਾਨ ਏਂ । ਤੂੰ ਆਪਣੀ ਆਤਮਾ ਦੀ ਆਵਾਜ਼ ਸੁਣੀ ਏ । ਤੂੰ ਜਾ ਕੇ ਦਸ ਕਾਰਡ ਸਾੜ ਸੁੱਟ ਤੇ ਇਹ ਗੱਲ ਕਿਸੇ ਹੋਰ ਕੋਲ ਨਾ ਕਰੀਂ । ਮੈਂ ਹੈੱਡਮਾਸਟਰ ਸਾਹਿਬ ਨੂੰ ਇਹ ਕਹਿ ਕੇ ਕਿ ਮੇਰੇ ਕੋਲੋਂ ਦਸ ਕਾਰਡ ਗੁਆਚ ਗਏ ਹਨ, ਉਨ੍ਹਾਂ ਨੂੰ ਦਸ ਰੁਪਏ ਦੇ ਦਿੱਤੇ ਨੇ । ਜਾ ਆਰਾਮ ਨਾਲ ਸੌਂ । ਮੈਂ ਤੈਨੂੰ ਖਿਮਾ ਹੀ ਨਹੀਂ ਕੀਤਾ, ਸਗੋਂ ਮੇਰੇ

ਅੰਦਰ ਤੇਰੀ ਇੱਜ਼ਤ ਬਹੁਤ ਵੱਧ ਗਈ ਹੈ ਕਿਉਂਕਿ ਤੂੰ ਆਪਣੀ ਆਤਮਾ ਦੀ ਆਵਾਜ਼ ਸੁਣਨ ਦੀ ਮਹਾਨ ਸ਼ਕਤੀ ਰੱਖਦਾ ਏਂ । ਤੂੰ ਬਹੁਤ ਮਹਾਨ ਆਦਮੀ ਬਣੇਂਗਾ । ਮੈਨੂੰ ਮਾਣ ਹੈ ਕਿ ਤੂੰ ਮੈਥੋਂ ਬਹੁਤ ਅੱਗੇ ਲੰਘ ਗਿਆ ਏਂ ।' ਇਉਂ ਸੋਹਣ ਸਿੰਘ ਨੇ ਨਰਿੰਦਰ ਨੂੰ ਬੜੇ ਪਿਆਰ ਨਾਲ ਦਲਾਸਾ ਦੇ ਕੇ ਤੋਰਿਆ ।

ਕੋਈ ਹੋਰ ਮਾਸਟਰ ਹੁੰਦਾ ਤਾਂ ਉਸ ਨੂੰ ਫੜ ਕੇ ਹੈੱਡਮਾਸਟਰ ਕੋਲ ਲੈ ਜਾਂਦਾ ਤੇ ਉਸ ਨੂੰ ਇਉਂ ਝੂਠ ਬੋਲ ਕੇ ਮਾਸਟਰ ਦਾ ਨਿਰਾਦਰ ਕਰਨ ਤੇ ਸਕੂਲੋਂ ਕਢਾ ਦਿੰਦਾ, ਪਰ ਸੋਹਣ ਸਿੰਘ ਨੇ ਹੈੱਡਮਾਸਟਰ ਕੋਲ ਉਸ ਦੀ ਸਫ਼ਾਰਸ਼ ਕੀਤੀ, 'ਐਤਕੀਂ ਵਧੀਆ ਵਿਦਿਆਰਥੀਆਂ ਵਾਲਾ ਸੋਨੇ ਦਾ ਤਗ਼ਮਾ ਨਰਿੰਦਰ ਨੂੰ ਦਿੱਤਾ ਜਾਵੇ, ਕਿਉਂਕਿ ਇਹ ਆਤਮਾ ਦੀ ਅਵਾਜ਼ ਸੁਣਨ ਦੀ ਸਮਰੱਥਾ ਰੱਖਦਾ ਹੈ ।'

'ਬੱਚਿਓ ! ਕਿਸੇ ਨੂੰ ਕੋਸਣ ਦੀ ਥਾਂ ਆਪਣੀ ਪੜਚੋਲ ਕਰੋ । ਤੁਸੀਂ ਹਰ ਵਿਰੋਧੀ ਤੇ ਜਿੱਤ ਪਾ ਲਉਗੇ' ਸੋਹਣ ਸਿੰਘ ਕਿਹਾ ਕਰਦਾ ਸੀ ।

ਤੁਸੀਂ ਜਾਣਦੇ ਹੋ ਕਿ ਮਾਸਟਰ ਦਾ ਅਸਲੀ ਨਾਂ ਗੁਰਦਿਆਲ ਸਿੰਘ ਫੁੱਲ ਹੈ ।

## ਅਭਿਆਸ

1. **ਦੱਸੋ**– 1. ਮਾਸਟਰ ਦਾ ਕੀ ਨਾਂ ਸੀ ?
   2. ਮਾਸਟਰ ਕੀ ਕਿਹਾ ਕਰਦਾ ਸੀ ?
   3. ਮਾਸਟਰ ਨਵੀਂ ਕਲਾਸ ਦੇ ਮੁੰਡਿਆਂ ਨੂੰ ਕੀ ਦਿਆ ਕਰਦਾ ਸੀ ਤੇ ਕਿਉਂ ਦਿਆ ਕਰਦਾ ਸੀ ?
   4. ਤਾਰਾ ਸਿੰਘ ਨੇ ਕੀ ਲਿਖਿਆ ਸੀ ?
   5. ਮਾਸਟਰ ਨੇ ਉਸ ਦੀ ਹੀਣਤਾ-ਗੁੰਝਲ ਕਿਵੇਂ ਕੱਢੀ ਸੀ ?
   6. ਨਰਿੰਦਰ ਕੌਣ ਸੀ ?
   7. ਨਰਿੰਦਰ ਨੇ ਮਾਸਟਰ ਨੂੰ ਕਿਉਂ ਘੱਟ ਕਾਰਡ ਦਿੱਤੇ ਸਨ ?
   8. ਮਾਸਟਰ ਨੇ ਨਰਿੰਦਰ ਦੀ ਸੋਨੇ ਦੇ ਤਗ਼ਮੇ ਲਈ ਕਿਉਂ ਸਫ਼ਾਰਸ਼ ਕੀਤੀ ਸੀ ?
   9. ਮਾਸਟਰ ਆਪ ਕੀ ਕਿਹਾ ਕਰਦਾ ਸੀ ?
   10. ਇਸ ਕਹਾਣੀ ਤੋਂ ਕੀ ਸਿੱਖਿਆ ਮਿਲਦੀ ਹੈ ?
   11. ਮਾਸਟਰ ਦਾ ਅਸਲੀ ਨਾਂ ਕੀ ਹੈ ?

2. **ਬ੍ਰੈਕਟਾਂ ਵਿੱਚ ਦਿੱਤੇ ਸ਼ਬਦਾਂ ਵਿੱਚੋਂ ਯੋਗ ਸ਼ਬਦ ਚੁਣ ਕੇ ਵਾਕ ਪੂਰੇ ਕਰੋ :**
   1. ਮੈਂ ਇਹਨਾਂ ਦੇ .......... ਦਾ ਨਹੀਂ ਹਾਂ । (ਹਾਣ, ਬਰਾਬਰ)
   2. ਤੁਹਾਡੇ ਇਸ ........ਦੇ ਰਾਹ ਵਿੱਚ ਕੀ ਰੁਕਾਵਟਾਂ ਹਨ ? (ਆਦਰਸ਼, ਦਾਈਆ)
   3. ਮੈਨੂੰ ਦੁਨੀਆਂ ਨਾਲ .......... ਹੈ । (ਨਫ਼ਰਤ, ਪਿਆਰ)
   4. ਸਾਰੀ .......... ਨੂੰ ਚੰਗੀ ਤਰ੍ਹਾਂ ਸਮਝਿਆ । (ਸਥਿਤੀ, ਹਾਲਤ)
   5. ਉਸ ਦਾ .......... ਚੰਗਾ ਜੀਵਨ ਜੀਊਣ ਲੱਗ ਪਿਆ । (ਪਰਵਾਰ, ਖ਼ਾਨਦਾਨ)

6. ਕਿਸੇ ਨੂੰ .......... ਦੀ ਥਾਂ ਆਪਣੀ ਪੜਚੋਲ ਕਰੋ । (ਕੋਸਣ, ਨਿੰਦਣ)

3. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :

ਬੇ-ਇਨਸਾਫ਼ੀ, ਯਾਦ-ਸ਼ਕਤੀ, ਗ਼ਲਤੀ, ਮੁਆਫ਼, ਬਖ਼ਸ਼, ਆਦਰਸ਼, ਅਭਿਮਾਨ, ਅਨੁਸਾਰ, ਕੋਸਣ, ਅਵਸਰ ।

4. ਇਹਨਾਂ ਸ਼ਬਦਾਂ ਦੀ ਥਾਂ ਇੱਕ ਸ਼ਬਦ ਵਰਤੋ :

1. ਜਿਹੜਾ ਆਦਮੀ ਪੜ੍ਹਾਏ । ................
2. ਜਿਹੜੇ ਇਕੱਠੇ ਇੱਕ ਕਮਰੇ ਵਿੱਚ ਇੱਕ ਆਦਮੀ ਤੋਂ ਪੜ੍ਹਨ । ................
3. ਜਿਹੜਾ ਆਪਣੇ ਆਪ ਨੂੰ ਬਾਕੀਆਂ ਨਾਲੋਂ ਘਟੀਆ ਸਮਝੇ । ................
4. ਲਾੜੇ ਦੇ ਨਾਲ ਵਿਆਹ ਤੇ ਜਾਣ ਵਾਲੇ ਆਦਮੀ । ................
5. ਮਾਂ ਦਾ ਭਰਾ । ................
6. ਪਿਓ ਦਾ ਭਰਾ । ................

5. ਦਿੱਤੇ ਸ਼ਬਦਾਂ ਦੇ ਸਾਹਮਣੇ ਉਲਟ ਭਾਵਾਂ ਵਾਲੇ ਸ਼ਬਦ ਲਿਖੋ :

ਸਿਆਣਾ ........................
ਭੈੜਾ ........................
ਸਤਿਕਾਰ ........................
ਘਟੀਆ ........................
ਗ਼ਰੀਬੀ ........................
ਰੋਂਦਾ ........................
ਮਹਾਨ ........................
ਜਾਗਣਾ ........................

6. ਸਾਰੀ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਲਿਖੋ ।

7. ਤੁਹਾਨੂੰ ਸੋਹਣ ਸਿੰਘ ਅਤੇ ਨਰਿੰਦਰ ਵਿੱਚੋਂ ਕਿਹੜਾ ਵਧੇਰੇ ਮਹਾਨ ਲਗਦਾ ਹੈ ਤੇ ਕਿਉਂ ?

8. ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :

ਰਿਸ਼ਤਾ ਰਿਸ਼ਤੇਦਾਰ
ਕਰਾਇਆ ........................
ਠੇਕਾ ........................
ਪਹਿਰਾ ........................
ਲਹਿਣਾ ........................
ਥਾਣਾ ........................

9. ਇਸ ਕਹਾਣੀ ਤੋਂ ਕੀ ਸਿੱਖਿਆ ਮਿਲਦੀ ਹੈ ?



## ਪਾਠ ਬੱਤੀਵਾਂ

# ਅਭਿਨੇਤਰੀ ਕੈਲਾਸ਼ ਕੌਰ

ਬੱਚਿਓ ! ਅੱਜ ਕੱਲ ਨਾਟਕ ਆਮ ਖੇਡੇ ਜਾਂਦੇ ਹਨ । ਪੰਜਾਬ ਭਾਸ਼ਾ ਵਿਭਾਗ ਅਤੇ ਪੰਜਾਬ ਸਕੂਲ ਐਜੂਕੇਸ਼ਨ ਬੋਰਡ ਸਕੂਲ ਦੇ ਬੱਚਿਆਂ ਦੇ ਨਾਟਕ ਖੇਡਣ ਦੇ ਮੁਕਾਬਲੇ ਕਰਾਉਂਦੇ ਹਨ । ਇਨ੍ਹਾਂ ਨਾਟਕ-ਮੁਕਾਬਲਿਆਂ ਵਿੱਚ ਬੱਚੇ ਆਮ ਭਾਗ ਲੈਂਦੇ ਹਨ । ਤੁਹਾਡਾ ਵੀ ਨਾਟਕ ਖੇਡਣ ਜਾਂ ਨਾਟਕ ਵਿੱਚ ਭਾਗ ਲੈਣ ਲਈ ਜੀ ਕਰਦਾ ਹੋਵੇਗਾ ? ਚੰਗੇ ਅਭਿਨੇਤਾ ਅਤੇ ਚੰਗੀਆਂ ਅਭਿਨੇਤਰੀਆਂ ਬਣਨ ਲਈ ਚੰਗੇ ਅਭਿਨੇਤਾ ਅਤੇ ਅਭਿਨੇਤਰੀਆਂ ਦੀ ਕਲਾ ਤੇ ਅਭਿਨੈ ਬਾਰੇ ਪੜ੍ਹਨਾ ਬਹੁਤ ਲਾਭਦਾਇਕ ਰਹਿੰਦਾ ਹੈ । ਆਓ ! ਅੱਜ ਮੈਂ ਗੁਰਦਿਆਲ ਸਿੰਘ ਫੁੱਲ ਦੇ ਨਾਟਕਾਂ ਦੀ ਸ਼੍ਰੋਮਣੀ ਅਭਿਨੇਤਰੀ ਨਾਲ ਤੁਹਾਡੀ ਮੁਲਾਕਾਤ ਕਰਾਉਂਦਾ ਹਾਂ ।

ਇਸ ਸ਼੍ਰੋਮਣੀ ਅਭਿਨੇਤਰੀ ਦਾ ਨਾਂ ਕੈਲਾਸ਼ ਕੌਰ ਹੈ । ਇਹ ਗੁਰਸ਼ਰਨ ਸਿੰਘ ਦੀ ਪਤਨੀ ਹੈ । ਗੁਰਸ਼ਰਨ ਸਿੰਘ ਪ੍ਰਸਿੱਧ ਨਾਟਕ ਨਿਰਦੇਸ਼ਕ ਹੈ । ਸੁਲਝਿਆ ਹੋਇਆ ਅਭਿਨੇਤਾ ਹੈ । ਚੇਤੰਨ ਅਗਾਂਹਵਧੂ ਪੰਜਾਬੀ ਨਾਟਕਕਾਰ ਹੈ । ਕੈਲਾਸ਼ ਕੌਰ ਪੰਜਾਬੀ ਐਮ. ਏ. ਪਾਸ ਹੈ । ਕੈਲਾਸ਼ ਨੇ ਗੁਰਦਿਆਲ ਸਿੰਘ ਫੁੱਲ ਦੇ ਬਹੁਤ ਸਾਰੇ ਨਾਟਕਾਂ ਵਿੱਚ ਵੱਖ-ਵੱਖ ਰੂਪ ਵਿੱਚ ਅਭਿਨੈ ਕੀਤਾ ਹੈ । ਉਸ ਨੇ ਉਸ ਦੇ ਨਾਟਕ ਪੰਜਾਬ ਦੇ ਹਰ ਸ਼ਹਿਰ ਦੇ ਹਰ ਪਿੰਡ ਵਿੱਚ ਖੇਡੇ ਹਨ । ਭਾਰਤ ਦੇ ਹਰ ਪ੍ਰਾਂਤ ਵਿੱਚ ਪੇਸ਼ ਕੀਤੇ ਹਨ । 1983 ਵਿੱਚ ਉਹ ਗੁਰਦਿਆਲ ਸਿੰਘ ਫੁੱਲ ਦੇ ਨਾਟਕ 'ਜਿਨ ਸਚੁ ਪਲੈ ਹੋਇ' ਤੇ 'ਇਹ ਲਹੂ ਕਿਸ ਦਾ ਹੈ' ਅਮਰੀਕਾ, ਕਨੇਡਾ, ਇੰਗਲੈਂਡ ਅਤੇ ਹੋਰ ਪੱਛਮ ਦੇ ਵੱਡੇ ਵੱਡੇ ਸ਼ਹਿਰਾਂ ਵਿੱਚ ਖੇਡ ਕੇ ਆਈ ਹੈ ।

ਕੈਲਾਸ਼ ਨੇ ਅਭਿਨੈ-ਕਲਾ ਕਿਸੇ ਸਕੂਲ ਵਿੱਚ ਨਹੀਂ ਸਿੱਖੀ, ਸਗੋਂ ਗੁਰਸ਼ਰਨ ਸਿੰਘ ਦੀ ਅਗਵਾਈ ਵਿੱਚ ਅਭਿਆਸ ਤੇ ਮਿਹਨਤ ਨਾਲ ਸਿੱਖੀ ਹੈ । ਕੈਲਾਸ਼ ਕੋਲ ਡੂੰਘਾ ਜੀਵਨ-ਅਨੁਭਵ ਹੈ । ਉਸ ਕੋਲ ਨਾਟਕੀ ਪਾਤਰ ਨੂੰ ਅਤੇ ਨਾਟਕੀ ਸਥਿਤੀ ਨੂੰ ਸਮਝਣ ਦੀ ਬੜੀ ਸੂਝ ਹੈ । ਉਹ ਜੀਵਨਮਈ ਅਭਿਨੈ ਨੂੰ ਅਭਿਨੈ ਮੰਨਦੀ ਹੈ । ਉਸ ਅਨੁਸਾਰ ਅਭਿਨੈ ਉੱਤੇ ਐਨੀ ਮਿਹਨਤ ਕਰਨੀ ਚਾਹੀਦੀ ਹੈ ਕਿ ਉਹ ਬਨਾਵਟੀ ਨਾ ਲੱਗੇ । ਉਹ ਨਾਟਕੀ ਵਾਰਤਾਲਾਪ ਨੂੰ ਨਿਰਾ ਬੋਲਦੀ ਹੀ ਨਹੀਂ ਹੈ, ਵਾਰਤਾਲਾਪ ਵਿੱਚ ਜੀਉਂਦੀ ਵੀ ਹੈ । ਇਸ ਲਈ ਉਹ ਦਰਸਕਾਂ ਨਾਲ ਸਾਂਝ ਪਾਉਣ ਦੀ ਸਮਰੱਥ ਹੋ ਜਾਂਦੀ ਹੈ । ਥੋੜ੍ਹੇ ਅਭਿਨੈ-ਕਰਮਾ ਨਾਲ ਬਹੁਤਾ ਪ੍ਰਗਟਾਉਣਾ ਉਸ ਦੀ ਕਲਾ ਦੀ ਖਾਸ ਖੂਬੀ ਹੈ ।

ਕੈਲਾਸ਼ ਨੇ ਸਭ ਤੋਂ ਪਹਿਲਾਂ ਗੁਰਦਿਆਲ ਸਿੰਘ ਫੁੱਲ ਦੇ ਇਕਾਂਗੀ 'ਸਿਰਜਨਹਾਰ' ਵਿੱਚ ਕੰਮ ਕੀਤਾ ਸੀ। ਇਸ ਵਿੱਚ ਉਸ ਨੇ ਗ਼ਰੀਬ ਮਾਸਟਰ ਦੀ ਪਤਨੀ ਦੀ ਭੂਮਿਕਾ ਬਹੁਤ ਸਫ਼ਲਤਾ ਨਾਲ ਨਿਭਾਈ ਸੀ। ਮਾਸਟਰ ਦੀ ਭੂਮਿਕਾ ਗੁਰਸ਼ਰਨ ਸਿੰਘ ਨਿਭਾ ਰਿਹਾ ਸੀ। ਕੈਲਾਸ਼ ਬੜੇ ਸਰਲ ਸਾਧੇ ਅਭਿਨੈ ਨਾਲ ਘਰ ਦੀ ਗ਼ਰੀਬੀ, ਪਤੀ ਦੀ ਘਾਤਕ ਬੀਮਾਰੀ ਦੀ ਚਿੰਤਾ ਤੇ ਪਤੀ ਦੇ ਬੇਵਸੀ ਤੋਂ ਲਾਭ ਉਠਾਉਣ ਵਾਲਿਆਂ ਦੀ ਕੁਟਲ-ਨੀਤੀ ਸਾਕਾਰਨ ਵਿੱਚ ਸਫਲ ਹੋ ਜਾਂਦੀ ਹੈ।

ਇਸ ਤੋਂ ਮਗਰੋਂ ਉਸ ਨੇ 'ਫੁੱਲ' ਦੇ ਇਕਾਂਗੀ 'ਬੇਵਸੀ' ਵਿੱਚ ਕੰਮ ਕੀਤਾ। ਇਹ ਨਾਟਕ ਬਹੁਤ ਵਾਰੀ ਨਾਟਕ-ਮੁਕਾਬਲਿਆਂ ਵਿੱਚ ਪਹਿਲੇ ਨੰਬਰ ਤੇ ਆਇਆ। ਉਸ ਦਾ ਪਤੀ ਸੱਚਾ ਸੁੱਚਾ ਕਲਰਕ ਹੈ ਜੋ ਵੱਢੀ ਲੈਣਾ ਪਾਪ ਸਮਝਦਾ ਹੈ। ਪਤੀ ਦਾ ਰੋਲ ਇੱਥੇ ਵੀ ਗੁਰਸ਼ਰਨ ਸਿੰਘ ਹੀ ਕਰ ਰਿਹਾ ਸੀ। ਉਸ ਨੂੰ ਆਪਣੀ ਜੁਆਨ ਧੀ ਦੇ ਵਿਆਹ ਦਾ ਬਹੁਤ ਫ਼ਿਕਰ ਹੈ। ਮੁੰਡੇ ਵਾਲੇ ਦਾਜ ਵਿੱਚ ਬਹੁਤ ਰੁਪਿਆ ਮੰਗਦੇ ਹਨ। ਉਹ ਦੇ ਨਹੀਂ ਸਕਦਾ। ਜਦ ਉਸ ਦਾ ਪਤੀ ਵਿੱਚੋਲੇ ਨੂੰ ਘਰੋਂ ਕਢ ਦਿੰਦਾ ਹੈ, ਤਾਂ ਉਹ ਕੜਕਦੀ ਹੈ, 'ਨਾ ਤੁਸੀਂ ਦਾਜ ਨਾ-ਲੈਣ ਵਾਲਾ ਮੁੰਡਾ ਲੱਭ ਸਕਦੇ ਹੋ, ਨਾ ਦਾਜ ਦੇ ਪ੍ਰਬੰਧ ਲਈ ਵੱਢੀ ਲੈ ਸਕਦੇ ਹੋ। ਆਹ ਲਓ ਤਲਵਾਰ, ਕੁੜੀ ਨੂੰ ਕਤਲ ਕਰ ਦਿਓ'। ਹਰ ਲੜਕੀ ਦੇ ਬਾਪ ਨੂੰ ਆਪਣੀ ਲੜਕੀ ਦੀ ਹੱਥੀਂ ਸੁਹਾਗ ਦੀ ਮਹਿੰਦੀ ਲਾਉਣੀ ਪੈਂਦੀ ਹੈ। ਜੋ ਸੁਹਾਗ ਦੀ ਮਹਿੰਦੀ ਲਾ ਕੇ ਵਿਆਹ ਨਾ ਸਕੇ, ਤਾਂ ਉਸ ਦੇ ਲਹੂ ਦੀ ਮਹਿੰਦੀ ਆਪਣੇ ਹੱਥੀਂ ਲਾਉਣੀ ਪਿਆ ਕਰਦੀ ਹੈ।' ਇਸ ਵਿੱਚ ਉਸ ਨੇ ਐਸਾ ਕਲਾਤਮਕ ਅਭਿਨੈ ਕੀਤੀ ਸੀ ਕਿ ਸਾਰੀਆਂ ਮਾਵਾਂ ਸਾਕਾਰ ਹੋ ਗਈਆਂ ਸਨ, ਜਿਹੜੀਆਂ ਆਪਣੀਆਂ ਲੜਕੀਆਂ ਦੇ ਹੱਥ ਪੀਲੇ ਨਹੀਂ ਕਰ ਸਕਦੀਆਂ। ਇਸ ਅਭਿਨੈ ਦਾ ਭਾਸ਼ਾ ਵਿਭਾਗ ਵੱਲੋਂ ਜ਼ਿਲਾ ਪੱਧਰ ਅਤੇ ਰਾਜ ਪੱਧਰ ਤੇ ਪਹਿਲਾ ਇਨਾਮ ਦਿੱਤਾ ਗਿਆ ਸੀ। ਇਸ ਅਭਿਨੈ ਵਿੱਚ ਜੀਵਨਮਈ ਰੰਗ ਪ੍ਰਧਾਨ ਸੀ।

ਕੈਲਾਸ਼ ਗੁਰਦਿਆਲ ਸਿੰਘ ਫੁੱਲ ਦੇ ਨਾਟਕ 'ਸਭ ਕਿਛੁ ਹੋਤ ਉਪਾਇ' ਵਿੱਚ ਹੁਸੀਨ ਲੱਜਿਆ ਦੀ ਮਾਂ ਬਣਦੀ ਹੈ। ਜ਼ਾਲਮ ਲੱਜਿਆ ਨੂੰ ਚੁੱਕਣ ਲਈ ਆਉਂਦੇ ਹਨ। ਉਧਰ ਉਸ ਦਾ ਪਤੀ ਅਨੰਦਪੁਰ ਤੋਂ ਕੁੜੀ ਲਈ ਵਰ ਲੱਭਣ ਗਿਆ ਕਤਲ ਹੋ ਜਾਂਦਾ ਹੈ। ਜਿਸ ਕਮਰੇ ਵਿੱਚ ਲੱਜਿਆ ਹੈ, ਕੈਲਾਸ਼ ਉਸ ਦੇ ਬੂਹੇ ਵਿੱਚ ਬਾਹਾਂ ਫੈਲਾ ਕੇ ਇੱਕ ਦੀਵਾਰ ਵਾਂਗ ਖੜੋ ਜਾਂਦੀ ਹੈ। ਇਸ ਅਭਿਨੈ ਵਿੱਚ ਇੱਕ ਇਸਤਰੀ ਦਾ ਰੋਹ ਪ੍ਰਗਟ ਹੁੰਦਾ ਸੀ।

ਗੁਰਦਿਆਲ ਸਿੰਘ ਫੁੱਲ ਦੇ ਨਾਟਕ 'ਜਿਨ ਸਚੁ ਪਲੈ ਹੋਇ' ਵਿੱਚ ਕੈਲਾਸ਼ ਧੰਨ ਦੇਈ ਦੀ ਭੂਮਿਕਾ ਨਿਭਾਉਂਦੀ ਹੈ। ਪਤੀ ਭਗਵਾਨ ਸਿੰਘ ਦੀ ਭੂਮਿਕਾ ਗੁਰਸ਼ਰਨ ਸਿੰਘ ਨਿਭਾਉਂਦਾ ਹੈ। ਇੱਥੇ ਉਹ ਅਸਲੀ ਪੰਜਾਬਣ ਨੂੰ ਸਾਕਾਰਨ ਵਿੱਚ ਸਫਲ ਹੋ ਜਾਂਦੀ ਹੈ। ਇਹ ਨਾਟਕ ਅੰਮ੍ਰਿਤਸਰ ਵਿਖੇ ਗਾਂਧੀ ਗਰਾਊਂਡ ਵਿੱਚ ਹੋ ਰਿਹਾ ਸੀ।

ਪੰਡਾਲ ਖੱਚਾਖੱਚ ਭਰਿਆ ਹੋਇਆ ਸੀ । ਸੱਤ ਅੱਠ ਹਜ਼ਾਰ ਦਰਸ਼ਨ ਸਨ । ਸਭ ਤੋਂ ਅਗਲੀ ਕਤਾਰ ਵਿੱਚ ਮੁੱਖ-ਮੰਤਰੀ ਗੁਰਨਾਮ ਸਿੰਘ ਆਪਣੀ ਸਾਰੀ ਮਨਿਸਟਰੀ ਨਾਲ ਬੈਠੇ ਸਨ । ਉਹ ਗ੍ਰਹਿਣ ਦੇਖਦੀ ਹੈ । ਹਰੀਏ ਨਾਲ ਜ਼ਾਲਮ ਬਾਬਰ ਬਾਰੇ ਗੱਲਾਂ ਕਰਦੀ ਹੈ । ਅਮਰ ਕੋਲੋਂ ਬਾਬੇ ਨਾਨਕ ਦੀਆਂ ਬਾਤਾਂ ਸੁਣਦੀ ਹੈ । ਪਤੀ ਨੂੰ ਇਸਤਰੀ ਦੀ ਇੱਜ਼ਤ ਕਰਨ ਦੀ ਸਿੱਖਿਆ ਦਿੰਦੀ ਹੈ । ਰੂਪ ਬਸੰਤ ਨੂੰ ਮਾਵਾਂ ਵਾਂਗ ਪਿਆਰ ਕਰਦੀ ਹੈ । ਸਾਧਾਂ ਸੰਤਾਂ ਨੂੰ ਪੂਜਦੀ ਹੈ । ਵਹਿਮਾਂ ਭਰਮਾਂ ਵਿੱਚੋਂ ਨਿਕਲਣ ਦਾ ਯਤਨ ਕਰਦੀ ਹੈ । ਇਉਂ ਉਹ ਉਸ ਸਮੇਂ ਦਾ ਮਾਹੌਲ ਬਿਨਾਂ ਉਚੇਚ ਦੇ ਪ੍ਰਗਟ ਕਰਨ ਵਿੱਚ ਸਫਲ ਹੋ ਜਾਂਦੀ ਹੈ । ਕਿਤੇ ਵੀ ਕੋਈ ਬਨਾਵਟ ਨਹੀਂ ਦਿੱਸਦੀ । ਇਹੋ ਪ੍ਰਗਟ ਹੁੰਦਾ ਹੈ ਕਿ ਸੋਲ੍ਹਵੀਂ ਸਦੀ ਵਿੱਚ ਪੰਜਾਬ ਦੀਆਂ ਸੁਆਣੀਆਂ, ਕਿਵੇਂ ਕਈ ਦਬਾਵਾਂ ਥੱਲੇ ਜੀ ਰਹੀਆਂ ਸਨ । ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਨ ਨਾਲ, ਜਿੱਥੇ ਉਸ ਦੇ ਪਤੀ ਵਿੱਚ ਸੱਚ ਕਹਿਣ ਦੀ ਹਿੰਮਤ ਆ ਜਾਂਦੀ ਹੈ, ਉਥੇ ਕੈਲਾਸ਼ ਵਿੱਚ ਆਖਰਾਂ ਦੀ ਸ਼ਕਤੀ ਆ ਜਾਂਦੀ ਹੈ । ਜਦ ਪਾਠ ਕਰਦੇ ਉਸ ਦੇ ਪਤੀ ਭਗਵਾਨ ਸਿੰਘ ਨੂੰ ਸਿਪਾਹੀ ਮੁਕੱਦਮ ਦੇ ਕਹੇ ਫੜ ਕੇ ਲੈ ਜਾਂਦੇ ਹਨ, ਤਾਂ ਆਪਣੇ ਮੂੰਹ ਤੇ ਕੀਤਾ ਹੋਇਆ ਪੱਲਾ ਚੁੱਕ ਕੇ ਉਹ ਇੱਕ ਚੰਡਿਕਾ ਵਾਂਗ ਕੜਕਦੀ ਹੈ, 'ਉਹ ਸਰਕਾਰ ਅਸੀਂ ਫੂਕਣੀ ਹੈ, ਜਿਹੜੀ ਗ਼ਰੀਬਾਂ ਦੀ ਰਾਖੀ ਨਹੀਂ ਕਰ ਸਕਦੀ ?' ਇਹ ਅਭਿਨੈ ਐਨਾ ਪ੍ਰਭਾਵਸ਼ਾਲੀ ਸੀ ਕਿ ਮੁੱਖ-ਮੰਤਰੀ ਨੇ ਇਸ ਅਭਿਨੈ ਦਾ ਗਿਆਰਾਂ ਸੌ ਰੁਪਿਆ ਇਨਾਮ ਦਿੱਤਾ । ਅਜੇ ਤਕ ਪੰਜਾਬ ਵਿੱਚੋਂ ਇੱਕ ਅਭਿਨੇਤਾ ਜਾਂ ਅਭਿਨੇਤਰੀ ਨੂੰ ਇੱਕ ਅਭਿਨੈ-ਕਰਨ ਦਾ ਐਨਾ ਵੱਡਾ ਇਨਾਮ ਕਦੀ ਨਹੀਂ ਪ੍ਰਾਪਤ ਹੋਇਆ ।

ਇੱਥੇ ਲਿਖਾਰੀ ਦੇ ਨਾਟਕ 'ਅਸੀਂ ਦੂਣ ਸਵਾਏ ਹੋਇ' ਵਿੱਚ ਕੈਲਾਸ਼ ਨੇ ਵਿਜੈ ਸਿੰਘ ਦੀ ਮਾਂ ਦਾ ਰੋਲ ਕੀਤਾ ਸੀ । ਇੱਥੇ ਉਸ ਨੂੰ ਦੋ ਰੂਪਾਂ ਵਿੱਚ ਵਿੱਚਰਨਾ ਪੈਂਦਾ ਹੈ । ਉਸ ਦਾ ਪਤੀ ਹਿੰਦੂ ਹੈ । ਵਿਜੈ ਸਿੰਘ ਹਿੰਦੂ ਤੋਂ ਸਿੰਘ ਬਣਿਆ ਹੈ । ਵਿਜੈ ਸਿੰਘ ਦਾ ਬਾਪ ਬਹੁਤ ਗੁੱਸੇ ਹੁੰਦਾ ਹੈ । ਉਹ ਵਿਜੈ ਸਿੰਘ ਨੂੰ ਘਰੋਂ ਕੱਢ ਦਿੰਦਾ ਹੈ । ਕੈਲਾਸ਼ ਵਿਜੈ ਸਿੰਘ ਦੇ ਸਿੱਖ ਬਣਨ ਤੇ ਖ਼ੁਸ਼ ਹੈ । ਪੁੱਤਰ ਦੀ ਖ਼ਾਤਰ ਪਤੀ ਅੱਗੇ ਝੂਠ ਬੋਲ ਕੇ ਮਾਰ ਖਾਂਦੀ ਹੈ । ਕੈਲਾਸ਼ ਮਾਂ-ਮਮਤਾ ਦੀ ਮਾਰੀ ਆਪਣੇ ਪ੍ਰੋਹਿਤ ਰਾਹੀਂ ਪਤੀ ਤੋਂ ਚੋਰੀ ਵਿਜੈ ਸਿੰਘ ਨੂੰ ਮੋਹਰਾਂ ਭੇਜਦੀ ਹੈ । 'ਬੇਵਸੀ' ਵਿੱਚ ਕੈਲਾਸ਼ ਨੇ ਕੁੜੀ ਦੀ ਮਾਂ ਦਾ ਰੋਲ ਕੀਤਾ ਸੀ, ਜਿਸ ਨੂੰ ਯੋਗ ਵਰ ਨਹੀਂ ਲੱਭ ਰਿਹਾ ਹੈ । ਇੱਥੇ ਮੁੰਡੇ ਦੀ ਮਾਂ ਦਾ ਵੀ ਅਭਿਨੈ ਕਰਦੀ ਹੈ । ਦੋਹਾਂ ਮਾਵਾਂ ਦੇ ਅਭਿਨੈ ਵਿੱਚ ਬਹੁਤ ਵਧੀਆ ਅੰਤਰ ਹੈ ।

'ਇਹ ਲਹੂ ਕਿਸਦਾ ਹੈ' ਵਿੱਚ ਕੈਲਾਸ਼ ਨੇ ਇੱਕ ਡੂਮਣੀ ਦੀ ਭੂਮਿਕਾ ਨਿਭਾਈ ਹੈ । ਇਸ ਵਿੱਚ ਆਂਗਿਕ ਅਭਿਨੈ ਰਾਹੀਂ ਹਰ ਸ਼ਬਦ ਇਉਂ ਉਚਾਰਿਆ ਹੈ ਕਿ ਹਰ ਸ਼ਬਦ ਕਈ ਵੱਖ ਵੱਖ ਅਰਥਾਂ ਰਾਹੀਂ ਅਮੀਰਾਂ ਅਤੇ ਲਹੂ-ਪੀਣੇ ਅਫ਼ਸਰਾਂ ਦੇ ਕਰਮਾਂ ਉੱਤੇ ਬਹੁਤ ਸੱਖ਼ਤ ਚੋਟ ਕਰ ਜਾਂਦਾ ਹੈ ।

ਇਉਂ ਕੈਲਾਸ਼ ਨੇ ਗ਼ਰੀਬ ਲਿਖਾਰੀ ਦੀ ਪਤਨੀ, ਗ਼ਰੀਬ ਕਲਰਕ ਦੀ ਪਤਨੀ, ਵਿਆਹੁਣ ਵਾਲੀ ਕੁੜੀ ਦੀ ਮਾਂ, ਬਾਗ਼ੀ ਮੁੰਡੇ ਦੀ ਮਾਂ, ਸੁੰਦਰ ਧੀ ਦੀ ਇੱਜ਼ਤ ਬਚਾਉਣ ਵਾਲੀ ਮਾਂ, ਸਰਕਾਰ ਨੂੰ ਮੂੰਹ ਤੇ ਖਰੀਆਂ ਖਰੀਆਂ ਸੁਣਾਉਣ ਵਾਲੀ ਪੰਜਾਬਣ ਅਤੇ ਟਕੋਰ ਕਰਨ ਵਾਲੀ ਡੂਮਣੀ ਆਦਿ ਇਸਤਰੀ ਦੇ ਕਈ ਰੂਪਾਂ ਨੂੰ ਮੰਚ ਉੱਤੇ ਜੀਉ ਕੇ ਸਾਕਾਰ ਕੀਤਾ ਹੈ ।

ਇਸ ਤੋਂ ਬਿਨਾਂ ਇਸੇ ਲਿਖਾਰੀ ਦੇ 'ਤਾਤੀ ਵਾਓ ਨਾ ਲਗਈ', 'ਸਿੱਖਰ ਦੁਪਹਿਰੇ ਰਾਤ', ਮੰਗਤੇ' ਤੇ 'ਮੌਤ' ਆਦਿ ਬਹੁਤ ਸਾਰੇ ਨਾਟਕਾਂ ਵਿੱਚ ਵੱਖ ਵੱਖ ਇਸਤਰੀ-ਪਾਤਰਾਂ ਦੀ ਭੂਮਿਕਾ ਨਿਭਾਈ ਹੈ ।

ਕੈਲਾਸ਼ ਦੀ ਅਭਿਨੈ-ਕਲਾ ਬਨਾਵਟੀ ਨਹੀਂ, ਜੀਵਨਮਈ ਹੈ । ਕੈਲਾਸ਼ ਆਪਣੇ ਹਾਰ ਸ਼ਿੰਗਾਰ ਤੇ ਪਹਿਰਾਵੇ ਉੱਤੇ ਉਚੇਚ ਨਹੀਂ ਕਰਦੀ । ਉਸ ਨੂੰ ਪੰਜਾਬੀ ਸਭਿਆਚਾਰ, ਪੰਜਾਬੀ ਰਹਿਣੀ-ਬਹਿਣੀ ਦਾ ਅਸਲੀ ਅਨੁਭਵ ਹੈ, ਜਿਸ ਕਰਕੇ ਉਸ ਦੇ ਅਭਿਨੈ ਵਿੱਚ ਸੁਭਾਵਿਕਤਾ ਹੈ ।

ਉਹ ਆਪ ਹੀ ਅਭਿਨੇਤਰੀ ਨਹੀਂ ਹੈ, ਉਸ ਦੀਆਂ ਦੋਵੇਂ ਬੱਚੀਆਂ ਵੀ ਬਹੁਤ ਚੰਗੀਆਂ ਅਭਿਨੇਤਰੀਆਂ ਹਨ । ਕੈਲਾਸ਼ ਦੀ ਅਭਿਨੈ-ਕਲਾ ਨੇ ਪੰਜਾਬੀ ਰੰਗ-ਮੰਚ ਵਿੱਚ ਨਵਾਂ ਰੰਗ ਲਿਆਂਦਾ ਹੈ । ਇਹ ਕੈਲਾਸ਼ ਦੀ ਅਭਿਨੈ-ਕਲਾ ਦੀ ਹੀ ਕਰਾਮਾਤ ਹੈ ਕਿ ਉਹ ਪਿੰਡਾਂ ਵਾਲਿਆਂ ਨੂੰ ਰੰਗਮੰਚ ਦੀ ਮਹੱਤਤਾ ਦਰਸਾਉਣ ਵਿੱਚ ਸਫਲ ਹੋ ਗਈ ਹੈ ।

ਐਨੀ ਉੱਚੀ ਕਲਾਕਾਰ ਹੁੰਦੇ ਹੋਏ ਵੀ ਉਸ ਦੇ ਵਿੱਚ ਆਕੜ ਤੇ ਅਭਿਮਾਨ ਨਹੀਂ ਹੈ । ਉਸ ਦੇ ਬੋਲ ਵਿੱਚ ਨਿਮਰਤਾ, ਹਲੀਮੀ ਤੇ ਮਿਠਾਸ ਹੈ । ਘਰ ਆਏ ਦੀ ਸੇਵਾ ਕਰਨਾ ਉਸ ਦਾ ਸਿਮਰਨ ਹੈ । ਉਹ ਬਹੁਤ ਚੰਗੀ ਪਤਨੀ ਹੈ । ਉਸ ਨੇ ਆਪਣੇ ਪਤੀ ਦੀ ਨਾਟਕੀ ਲਗਨ ਨੂੰ ਵੱਧਣ ਫੁੱਲਣ ਦਾ ਅਵਸਰ ਦਿੱਤਾ ਹੈ । ਉਹ ਬਹੁਤ ਚੰਗੀ ਮਾਂ ਹੈ । ਉਸ ਵਿੱਚ ਗ਼ਰੀਬਾਂ ਲਈ ਅਥਾਹ ਪਿਆਰ ਹੈ । ਉਸ ਦਾ ਆਦਰਸ਼ ਆਪਣੀ ਕਲਾ ਰਾਹੀਂ ਲੋਕਾਂ ਨੂੰ ਆਪਣੇ ਹੱਕਾਂ ਦਾ ਅਹਿਸਾਸ ਕਰਾਉਣਾ ਹੈ । ਚੰਗਾ ਜੀਵਨ ਜੀਉਣ ਦਾ ਸੁਨੇਹਾ ਦੇਣਾ ਹੈ ।

## ਅਭਿਆਸ

1. ਦੱਸੋ-1. ਕੈਲਾਸ਼ ਨੇ ਕਿਸ ਦੇ ਲਿਖੇ ਨਾਟਕ ਵਧੇਰੇ ਖੇਡੇ ਹਨ ?
 2. ਕੈਲਾਸ਼ ਦੇ ਪਤੀ ਦਾ ਕੀ ਨਾਂ ਹੈ ?
 3. ਕੈਲਾਸ਼ ਨੇ ਸਭ ਤੋਂ ਪਹਿਲਾਂ ਕਿਸ ਨਾਟਕ ਵਿੱਚ ਰੋਲ ਕੀਤਾ ਸੀ ?
 4. ਕੈਲਾਸ਼ ਨੂੰ ਕਿਸ ਨਾਟਕ ਦੀ ਭੂਮਿਕਾ ਨਿਭਾਉਣ ਦਾ ਇਨਾਮ ਮਿਲਿਆ ਸੀ ?
 5. ਕੈਲਾਸ਼ ਨੂੰ ਇਨਾਮ ਕਿਸ ਨੇ ਦਿੱਤਾ ਸੀ ?
 6. ਗੁਰਦਿਆਲ ਸਿੰਘ ਫੁੱਲ ਦੇ ਕਿਹੜੇ ਨਾਟਕ ਕੈਲਾਸ਼ ਪ੍ਰਦੇਸਾਂ ਵਿੱਚ ਖੇਡ ਕੇ ਆਈ ਹੈ ?

7. ਬੇਵਸੀ ਵਿੱਚ ਕੈਲਾਸ਼ ਨੇ ਆਪਣੇ ਪਤੀ ਨੂੰ ਕੀ ਕਿਹਾ ਸੀ ?
8. ਇਹ ਲਹੂ ਕਿਸਦਾ ਹੈ, ਵਿੱਚ ਕੈਲਾਸ਼ ਨੇ ਕਿਸ ਦੀ ਭੂਮਿਕਾ ਨਿਭਾਈ ਸੀ ?
9. ਸਿਰਜਨਹਾਰ ਵਿੱਚ ਕੈਲਾਸ਼ ਦਾ ਪਤੀ ਕੌਣ ਬਣਦਾ ਹੈ ?
10. ਵਿਜੈ ਸਿੰਘ ਕੌਣ ਸੀ ?

2. ਬ੍ਰੈਕਟਾਂ ਵਿੱਚ ਦਿੱਤੇ ਸ਼ਬਦਾਂ ਵਿੱਚੋਂ ਯੋਗ ਸ਼ਬਦ ਚੁਣ ਕੇ ਵਾਕ ਪੂਰੇ ਕਰੋ :

1. ਇਸ ............ ਅਭਿਨੇਤਰੀ ਦਾ ਨਾਂ ਕੈਲਾਸ਼ ਕੌਰ ਹੈ । (ਸ਼੍ਰੋਮਣੀ, ਵੱਡੀ)
2. ਅਭਿਆਸ ਤੇ ........... ਨਾਲ ਸਿੱਖੀ ਹੈ । (ਮਿਹਨਤ, ਚਲਾਕੀ)
3. ਆਹ ਲਓ .......... ਕੁੜੀ ਨੂੰ ਕਤਲ ਕਰ ਦਿਓ । (ਤਲਵਾਰ, ਗੰਡਾਸਾ)
4. ਇੱਕ ਅਭਿਨੈ-ਕਰਮ ਦਾ ਐਡਾ ਵੱਡਾ ........... ਕਦੀ ਪ੍ਰਾਪਤ ਨਹੀਂ ਹੋਇਆ । (ਇਨਾਮ, ਡੰਨ)
5. ਅਮਰ ਕੋਲੋਂ ਬਾਬੇ ਨਾਨਕ ਦੀਆਂ ............ ਸੁਣਦੀ ਹੈ । (ਬਾਤਾਂ, ਗੱਲਾਂ)
6. ਕੈਲਾਸ਼ ਨੂੰ ਡੂੰਘਾ ............ ਅਨੁਭਵ ਹੈ । (ਜੀਵਨ, ਮੌਤ)

3. ਵਾਕਾਂ ਵਿੱਚ ਵਰਤੋ :

ਅਭਿਨੇਤਰੀ, ਸੁਲਝਿਆ, ਨਿਰਦੇਸ਼ਕ, ਸਥਿਤੀ, ਸਾਕਾਰ, ਅੰਤਰ, ਭੂਮਿਕਾ, ਸੁਹਾਗ ਦੀ ਮਹਿੰਦੀ, ਹੱਥ ਪੀਲੇ ਕਰਨੇ, ਦਬਾਅ, ਉਚੇਚ ।

4. ਵਾਕ ਪੂਰੇ ਕਰੋ :

1. ਚੰਗਾ ਜੀਵਣ ਜੀਉਣ ਦਾ ........... ।
2. ਘਰ ਆਏ ਦੀ ਸੇਵਾ ਕਰਨਾ ............ ।
3. ਅੱਜ ਕੱਲ ਨਾਟਕ ............. ।
4. ਸੁਲਝਿਆ ਹੋਇਆ ............ ।
5. ਸ਼੍ਰੋਮਣੀ ਅਭਿਨੇਤਰੀ ਨਾਲ ਤੁਹਾਡੀ ............ ।

5. ਹੇਠ ਲਿਖੇ ਸ਼ਬਦਾਂ ਦੇ ਇਸਤ੍ਰੀ-ਲਿੰਗ ਬਣਾਓ :

ਪੰਜਾਬੀ ..................................
ਧੋਬੀ ..................................
ਦਰਜ਼ੀ ..................................
ਮਾਸਟਰ ..................................

6. ਕੈਲਾਸ਼ ਬਾਰੇ ਪੰਜ ਵਾਕ ਲਿਖੋ ।

7. ਆਪਣੀ ਕਿਤਾਬ ਵਿੱਚਲਾ ਕੋਈ ਨਾਟਕ ਖੇਡੋ । ਤੁਸੀਂ ਜਿਹੜਾ ਪਾਰਟ ਕਰੋ, ਉਸ ਬਾਰੇ ਦਸ ਵਾਕ ਲਿਖੋ ।



# ਅਰਥਾਵਲੀ

**1. ਐ ਵਤਨ**

**ਰਾਖੇ**–ਰਾਖੀ ਕਰਨ ਵਾਲੇ
**ਔਕੜਾਂ**–ਮੁਸੀਬਤਾਂ
**ਮੁੱਖੜੇ**–ਮੂੰਹ
**ਲਾਲੀਆਂ**–ਖੁਸ਼ੀਆਂ
**ਪੱਤਝੜ**–ਬਹਾਰ ਤੋਂ ਪਹਿਲਾ ਮੌਸਮ

**2. ਸਵਰਗ ਉਸਾਰਨ ਵਾਲੇ**

**ਅਨੋਖੀ**–ਅਜੀਬ
**ਸੰਤੁਸ਼ਟਤਾ**–ਇਕਸਾਰਤਾ
**ਪਤਾਮ**–ਬੂਹੇ ਤੇ ਬਾਰੀ ਦੀ ਚੁਗਾਠ ਵਿਚ ਦਰਵਾਜ਼ੇ ਲਾਉਣ ਲਈ ਥਾਂ
**ਸੰਧਣ**–ਛੇਕ ਕਰਨ

**3. ਸ: ਜੀ. ਐਸ. ਸੋਹਨ ਸਿੰਘ ਚਿੱਤਰਕਾਰ**

**ਸਿਰਜਨਹਾਰ**–ਬਣਾਉਣ ਵਾਲਾ
**ਅਵਲੋਕਨ**–ਦੇਖਣਾ
**ਮਾਧਯਮ**–ਜ਼ਿਹੀਆ
**ਯੰਤਰ**–ਉਜ਼ਾਰ
**ਉਸਤਾਦ**–ਅਧਿਆਪਕ

**4. ਗੁਰੂ ਕਾ ਲੰਗਰ ਤੇ ਅਕਬਰ ਬਾਦਸ਼ਾਹ**

**ਮੁਰਸ਼ਦ**–ਗੁਰੂ
**ਮੁਰੀਦ**–ਚੇਲਾ
**ਪਤਨ**–ਦਰਿਆ ਦਾ ਉਹ ਥਾਂ ਜਿੱਥੋਂ ਦੀ ਰਾਹੀ ਲੰਘਣ
**ਕਾਫ਼ਲੇ**–ਇਕੱਠੇ ਲੋਕ
**ਪਰੰਪਰਾ**–ਪੁਰਾਣੀ ਰਹੁ–ਰੀਤ

**5. ਸਾਂਝ (ਨਾਟਕ)**

**ਭੜਕਾ**–ਉਕਸਾ
**ਅਫ਼ਵਾਹਾਂ**–ਗਲਤ ਖ਼ਬਰਾਂ
**ਢੰਡੋਰਾ**–ਮੁਨਾਦੀ
**ਖਰੂਦ ਮਚਾਇਆ**–ਤਰਥੱਲੀ ਮਚਾਈ
**ਅਗੰਮੀ**–ਅੰਤ ਰਹਿਤ, ਸਮਝ ਰਹਿਤ
**ਫੂਕਦਾ**–ਸਾੜਦਾ
**ਸੱਭਿਆਚਾਰ**–ਰਹਿਣੀ–ਬਹਿਣੀ

**6. ਗੀਤ (ਜ਼ਿੰਦਗੀ ਦੇ ਵਾਰਿਸੋ)**

**ਟਾਕਰਾ**–ਮੁਕਾਬਲਾ
**ਜਰਨਾ**–ਸਹਿਣਾ
**ਜ਼ੁਲਮ**–ਸਖ਼ਤੀ
**ਮਾਤ ਪਾਉਣਾ**–ਹਰਾਉਣਾ
**ਮੁਸ਼ਕਲਾਂ**–ਤਕਲੀਫਾਂ

**7. ਗੱਲ ਕਰਨ ਦਾ ਕਮਾਲ**

**ਰਿੜਕ–ਰਿੜਕ ਕੇ**–ਵਿਗਾੜ ਕੇ
**ਪੀਹ–ਪੀਹ ਕੇ**–ਸੋਚ ਕੇ
**ਚੱਟੀ ਭਰਨੀ**–ਵਗਾਰ
**ਕੀਲਣਾ**–ਕਾਬੂ ਕਰਨਾ
**ਢਾਈ ਫੱਟ**–ਪਹਿਲਾ ਸਫਲ ਵਾਰ
**ਡੋਲੂ–ਡੋਲੂ ਸੰਵਰਨਾ**–ਕੰਮ ਲਮਕਾਉਣਾ
**ਕਿਤੇ ਦਾ ਕਿਤੇ**–ਦੂਰ

**8. ਭਾਈ ਜੋਧ ਸਿੰਘ**

**ਸਮਾਗਮ**–ਪ੍ਰੋਗਰਾਮ
**ਸ਼ਾਪ**–ਮੁੰਦਰੀ
**ਅਭਿਨੰਦਨ ਗ੍ਰੰਥ**–ਉਹ ਗ੍ਰੰਥ ਜਿਸ ਵਿਚ ਕਿਸੇ ਦੀ ਉਸਤਤ ਹੋਵੇ
**ਨਿਰਨਾ**–ਫ਼ੈਸਲਾ
**ਖ਼ਤਾਬ**–ਉਪਾਧੀ

**9. ਰੇਸ਼ਮੀ ਕੱਪੜਾ**

**ਸੱਚਾ**–ਜਿਸ ਵਿਚ ਕੋਈ ਚੀਜ਼ ਢਾਲੀ ਜਾਏ
**ਖੱਲੜੀ**–ਚਮੜੀ
**ਸ਼ਰਾਰਤ**–ਮਖ਼ੌਲ
**ਪੁਸ਼ਾਕ**–ਪਹਿਰਾਵਾ
**ਮੁਲਾਇਮ**–ਨਰਮ
**ਸ਼ਹਿਤੂਤ**–ਇੱਕ ਦਰੱਖ਼ਤ

**10. ਮਾਈ ਧੰਨ ਦੇਈ**

**ਬਨਸਪਤੀ**–ਘਾਹ ਬੂਟ
**ਬਗ਼ੀਚੇ**–ਬਾਗ਼

**ਮੇਘਲਾ**–ਮੀਂਹ
**ਜੂਹਾਂ**–ਹੱਦਾਂ
**ਅਲਾਪਿਆ**–ਗਾਇਆ
**ਸਰਬੱਤ**–ਸਭ
**ਨਿੱਖਰ**–ਚਮਕ

**11. ਆਉਣੀ ਚਾਨਣ ਦੀ ਬਰਸਾਤ**

**ਬਰਸਾਤ**–ਵਰਖਾ ਰੁੱਤ
**ਕੂੜ**–ਝੂਠ
**ਰਾਖ**–ਸੁਆਹ
**ਜੂਲਾ**–ਗੁਲਾਮੀ

**12. ਸ਼ਹੀਦ ਬਾਬਾ ਦੀਪ ਸਿੰਘ ਜੀ**

**ਜਮਾਂਦਰੂ**–ਜਨਮ ਤੋਂ
**ਵਿਰਸੇ**–ਕੁੱਲ ਨਾਲ ਸੰਬੰਧ
**ਸ਼ਰਧਾਲੂ**–ਸ਼ਰਧਾ ਰੱਖਣ ਵਾਲੇ
**ਨਿਹਾਲ**–ਖੁਸ਼
**ਅਭਿਆਸ**–ਤਜਰਬਾ
**ਅਸ਼ੀਰਵਾਦ**–ਸੁੱਖ ਮੰਗਣੀ
**ਪਰਬੀਨਤਾ**–ਕੁਸ਼ਲਤਾ
**ਉਤਾਰਾ**–ਕਿਸੇ ਲਿਖਤ ਨੂੰ ਮੁੜ ਲਿਖਣਾ
**ਸਿਦਕੀ**–ਸਿਦਕ ਵਾਲਾ

**13. ਤੀਆਂ**

**ਤਿਉਹਾਰ**–ਮੇਲੇ ਜਾਂ ਚੰਗਾ ਦਿਨ
**ਸ਼ਿੰਗਾਰੀ**–ਸਜਾਈ
**ਗਭਰੂ**–ਜੁਆਨ, ਜੁਆਈ
**ਪੇਕੀਂ**–ਲੜਕੀ ਦਾ ਜਨਮ ਸਥਾਨ
**ਤਰਸਦੀਆਂ**–ਚਾਹੁੰਦੀਆਂ

**14. ਸ਼ਕੁੰਤਲਾ**

**ਅਪਸਰਾਂ**–ਪਰੀਆਂ
**ਆਸ਼ਰਮ**–ਡੇਰਾ
**ਕੋਕਲੇ**–ਪਿੱਪਲ ਦੇ ਪੱਤਿਆਂ ਦੇ ਕੰਨਾਂ ਵਿੱਚ ਪਾਉਣ ਵਾਲੇ ਗਹਿਣੇ
**ਇਕਾਂਤ**–ਜਿੱਥੇ ਰੌਲਾ ਗੌਲਾ ਨਾ ਹੋਵੇ
**ਨਿਸਚਾ**–ਵਿਸ਼ਵਾਸ
**ਤਰਲੇ**–ਮਿੰਨਤਾਂ
**ਸੁਆਣੀ**–ਵਿਆਹੀ ਹੋਈ ਔਰਤ

**15. ਦੇਸ਼ ਦਾ ਕੱਖ–ਕੱਖ ਬਚ ਜਾਵੇ**

**ਰੌਣਕਾਂ**–ਸ਼ਾਨਾਂ
**ਖੋਪਰੀ ਪੁੱਠੀ**–ਦਿਮਾਗ਼ ਖ਼ਰਾਬ
**ਆਪਣਾ ਠੂਠਾ**–ਕੇਵਲ ਆਪਣਾ ਖ਼ਿਆਲ
**ਮੂੰਹ ਤੇ ਹਵਾਈਆਂ ਉੱਡਣੀਆਂ**–ਡਰ
**ਅੰਨ੍ਹੇਰ ਪੈ ਗਿਆ**–ਗ਼ਲਤ ਕੰਮ ਹੋ ਗਿਆ, ਸੁੰਨਸਾਨ ਹੋ ਗਈ
**ਬੁੱਧੂ ਬਣਾਉਣਾ**–ਮੂਰਖ ਬਣਾਉਣਾ
**ਅਹੁਰੀ ਸਹੁਰੀ**–ਚੰਗੀ ਮਾੜੀ
**ਛੁਹਾਰੇ ਤੇ**–ਕਿਸੇ ਸਮਾਗਮ ਤੇ
**ਕੱਚੀ ਗੋਲੀਆਂ ਨਹੀਂ ਖੇਡਦਾ**–ਬੁੱਧੂ ਨਹੀਂ
**ਢਿੱਡੀਂ ਪੀੜ**–ਦੁੱਖ
**ਤੋਪਾ ਭਰਨਾ**–ਮੰਗਣਾ, ਕੁੜਮਾਈ ਕਰਨੀ
**ਪੱਲਾ ਕਰਨਾ**–ਘੁੰਡ ਕੱਢਣਾ
**ਪੋਚੇ ਪਾਉਣੇ**–ਗੱਲ ਲਕੋਣੀ
**ਹਲਵਾ ਮੰਡਾ**–ਕੜਾਹ ਪੂਰੀ, ਰੋਟੀ
**ਰਾਮ ਰੌਲਾ**–ਖੱਪ

**16. ਆਪਣਾ ਦਰਦ**

**ਹਸਤੀ**–ਹੋਂਦ
**ਨੂਰ**–ਚਮਕ
**ਪੀੜਾ**–ਦਰਦ
**ਮਸ਼ਹੂਰ**–ਉੱਘਾ
**ਵਸੇਰਾ**–ਰਹਿਣਾ
**ਬਿਆਈਆਂ**–ਸਰਦੀ ਨਾਲ ਪੈਰ ਪਾਟਣੇ
**ਅੱਥਰੂ**–ਹੰਝੂ
**ਮੁੜ ਕੇ**–ਫੇਰ

**17. ਚੱਕਰਵਰਤੀ ਕਿਸ਼ਨ ਸਿੰਘ ਗੜਗੱਜ**

**ਸਪੁੱਤਰ**–ਚੰਗਾ ਪੁੱਤਰ
**ਵਿਰੁੱਧ**–ਬਰਖ਼ਿਲਾਫ਼
**ਨਿਸਚਾ**–ਭਰੋਸਾ
**ਸਹਿਮਤ**–ਮੰਨਣਾ
**ਮੁਕਾਬਲਾ**–ਟਾਕਰਾ
**ਇਲਜ਼ਾਮ**–ਦੋਸ਼
**ਅਭਿਲਾਸ਼ਾ**–ਚਾਅ
**ਗ਼ੱਦਾਰੀ**–ਦੇਸ਼ ਨੂੰ ਧੋਖਾ ਦੇਣ ਵਾਲਾ

### 18. ਇੱਟ ਦੀ ਕਹਾਣੀ

**ਇਮਾਰਤ**–ਭਵਨ
**ਸਬੂਤੀਆਂ**–ਸਾਬਤੀਆਂ
**ਸੁਰਖ਼ੀ**–ਪੀਸੀ ਹੋਈ ਇੱਟ ਦੀ ਮਿੱਟੀ
**ਅਰੰਭਕ**–ਸ਼ੁਰੂ
**ਪੱਧਰੇ**–ਸਾਫ਼
**ਉੱਕਰਿਆ**–ਉਲੀਕਿਆ
**ਖਲਵਾੜਾ**–ਸੁੱਕੇ ਟਾਂਡਿਆਂ ਦਾ ਢੇਰ

### 19. ਡਾ: ਦਿਲਜੀਤ ਸਿੰਘ

**ਪਾਰਦਰਸ਼ੀ**–ਜਿਸ ਵਸਤੂ ਦੇ ਵਿੱਚੋਂ ਦਿੱਸ ਸਕੇ
**ਮਸਨੂਹੀ**–ਨਕਲੀ
**ਸਥਿਰ**–ਪੱਕਾ
**ਅਨੁਕੂਲ**–ਮੁਤਾਬਕ
**ਅਪਾਰਦਰਸ਼ੀ**– ਜਿਸ ਵਸਤੂ ਦੇ ਵਿੱਚੋਂ ਦੀ ਨਾ ਦਿੱਸ ਸਕੇ
**ਤਸੱਲੀ**–ਸੰਤੋਖ-ਜਨਕ
**ਵੰਗਾਰਨ**–ਲੱਲਕਾਰਨ
**ਮਰੀਜ਼**–ਬੀਮਾਰ

### 20. ਅੰਮ੍ਰਿਤਸਰ ਤੇ ਊਨੀ ਕੱਪੜੇ ਦਾ ਉਦਯੋਗ

**ਹਨੇਰੀਆਂ ਝੁੱਲੀਆਂ**–ਮੁਸੀਬਤਾਂ ਆਈਆਂ
**ਠੰਢ ਉਤਰ ਆਈ**–ਸਰਦੀ ਆ ਗਈ
**ਰੁਜ਼ਗਾਰ**–ਉਪਜੀਵਕਾ
**ਟਾਕਰਾ**–ਮੁਕਾਬਲਾ
**ਕਰੀਜ਼**–ਭੰਨ
**ਨੁਮਾਇਸ਼**–ਪ੍ਰਦਰਸ਼ਨੀ
**ਸਵਰਨ ਮੰਦਰ**–ਸੋਨੇ ਦਾ ਮੰਦਰ
**ਵਿਕਾਸ**–ਵਧਣਾ ਫੁੱਲਣਾ

### 21. ਆਈ ਵਿਸਾਖੀ (ਟੀ.ਵੀ.ਨਾਟਕ)

**ਭੱਤਾ**–ਖੇਤਾਂ ਵਿੱਚ ਛਾਹ ਵੇਲੇ ਪਹੁੰਚਾਈ ਰੋਟੀ
**ਪੁੰਗਰੀਆਂ**–ਫੁੱਟੀਆਂ
**ਉੱਭਰਦੀ**–ਉੱਠਦੀ
**ਸੁਨਹਿਰੀ**–ਪੀਲਾ
**ਸ਼ਤਾਬੀ**–ਛੇਤੀ
**ਚਮਤਕਾਰਾ**–ਲਿਸ਼ਕਾਰਾ
**ਪੁੱਗੀਆਂ**–ਪੂਰੀਆਂ ਹੋਈਆਂ
**ਗੱਜਦਾ**–ਖ਼ੁਸ਼ੀਆਂ ਮਨਾਉਂਦਾ
**ਸੁਆਰ**–ਠੀਕ ਕਰਨਾ
**ਹੱਸੀਆਂ**–ਖ਼ੁਸ਼ ਹੋਈਆਂ, ਖ਼ੁਸ਼ੀਆਂ ਆਈਆਂ
**ਪੁਜਾਈ**–ਪੂਰੀ ਹੋਈ
**ਜੋਬਨ**–ਜੁਆਨੀ

### 22. ਕਠਿਨ

**ਘੋਲ**–ਮੁਕਾਬਲਾ
**ਕਠਿਨ**–ਔਖਾ
**ਪ੍ਰੀਖਿਆ**–ਇਮਤਿਹਾਨ
**ਸਬਕ**–ਪਾਠ
**ਮਸਤਕ**–ਮੱਥਾ
**ਸੂਹੇ**–ਲਾਲ
**ਹਉਮੈ**–ਅਭਿਮਾਨ
**ਤੀਰਥ**–ਪਵਿਤਰ ਅਸਥਾਨ
**ਅਰਮਾਨ**–ਇੱਛਿਆ

### 23. ਸਮੇਂ ਦੇ ਹਾਣੀ

**ਵਿਹਲ**–ਫ਼ੁਰਸਤ
**ਅਪਰਾਧ**–ਗੁਨਾਹ
**ਵਲਟੋਹੀਆਂ**–ਪਿੱਤਲ ਦੀਆਂ ਗਾਗਰਾਂ
**ਗੇਰੂ ਰੰਗ**–ਭਗਵਾ ਰੰਗ
**ਹਲਕਾ**–ਛੋਟੀ ਉਮਰ ਦਾ, ਕਮਜ਼ੋਰ

### 24. ਮਾਂ ਦੀ ਮਮਤਾ

**ਜੋਤਸ਼ੀਆਂ**–ਅੱਗੇ ਕੀ ਵਾਪਰਨਾ ਦੱਸਣ ਵਾਲੇ
**ਅਸਥਾਨ**–ਥਾਂ
**ਸੁੱਖਣਾ**–ਚੰਗਾ ਸੁਖ ਦੇਣ ਵਾਲਾ
**ਅੱਖਾਂ ਭਰ ਆਈਆਂ**–ਰੋਣ ਆ ਗਿਆ
**ਕਰਮਾਂ**–ਭਾਗਾਂ
**ਜਾਪਦਾ**–ਲੱਗਦਾ
**ਗੋਦ ਸੱਖਣੀ**–ਬੱਚਾ ਨਾ ਹੋਣਾ

### 25. ਮਿੱਤਰਤਾ

**ਤੜਫਦੀ**–ਦੁਖੀ ਹੁੰਦੀ
**ਸੁਹਾਵਣਾ**–ਸੋਹਣਾ
**ਪਵਿੱਤਰ**–ਸਾਫ਼

**ਦਿਲਦਾਰ**–ਮਿੱਤਰ
**ਪੁਰਸੋਜ਼**–ਦਰਦੀਲਾ
**ਪ੍ਰਦੇਸ਼**–ਦੂਜਾ ਦੇਸ਼
**ਪ੍ਰਵਾਸ**–ਆਉਣਾ
**ਸੂਰਬੀਰ**–ਬਹਾਦਰ

**26. ਰਲ ਮਿਲ ਜਾਓ**

**ਟਿਕਾਓ**–ਸ਼ਾਂਤੀ
**ਪਰਨਾਮ**–ਜੈ ਕਹਿਣਾ
**ਗੁਨਾਹਗਾਰ**–ਗੁਨਾਹ ਕਰਨ ਵਾਲਾ
**ਦਲਾਲੀ**–ਸੌਦਾ ਕਰਾਉਣ ਵੱਟੇ ਮੁੱਲ ਲੈਣਾ
**ਮਦਾਰੀ**–ਬਾਂਦਰ ਨਚਾਉਣ ਵਾਲਾ
**ਸੌਦਾਗਰ**–ਵਿਉਪਾਰੀ

**27. ਭਾਈ ਮੋਹਨ ਸਿੰਘ ਵੈਦ**

**ਸੰਸਥਾ**–ਅਦਾਰਾ
**ਪੁਸਤਕਾਲਾ**–ਲਾਇਬਰੇਰੀ
**ਮਿਹਨਤੀ**–ਮਿਹਨਤ ਕਰਨ ਵਾਲਾ
**ਡਾਇਰੀ**–ਨੋਟ ਬੁੱਕ, ਜਿਸ ਵਿਚ ਨਿੱਤ ਦਾ ਸਮਾਚਾਰ ਲਿਖਿਆ ਜਾਂਦਾ ਹੈ
**ਦੂਰਦਰਸ਼ੀ**–ਦੂਰ ਤਕ ਦੇਖਣ ਵਾਲਾ
**ਸ਼ਿਸ਼ਟਾਚਾਰ**–ਚੰਗਾ ਆਚਾਰ, ਚੰਗਾ ਚਾਲ-ਚਲਣ
**ਅਨੁਵਾਦਕ**–ਤਰਜਮਾ ਕਰਨ ਵਾਲਾ
**ਨਿਵਾਸੀਆਂ**–ਰਹਿਣ ਵਾਲੀਆਂ

**28. ਰੰਗ ਕੁਰਲਾਏ**

**ਚਾਰਨਾ**–ਬੁੱਧੂ ਬਣਾਉਣਾ
**ਨਾਨਕੇ ਚੇਤੇ ਕਰਾਉਣਾ**–ਸਬਕ ਸਿਖਾਉਣਾ
**ਉਮੀਦ**–ਆਸ
**ਸਾਊ**–ਭਲਮਾਣਸ
**ਸੰਭਲ**–ਸਾਵਧਾਨ ਹੋ

**29. ਨੱਕ ਅਤੇ ਕੰਨਾਂ ਦੇ ਗਹਿਣੇ**

**ਸੁਗੰਧੀਆਂ**–ਮਹਿਕਾਂ
**ਵਾਸ਼ਨਾਵਾਂ**–ਖ਼ੁਆਇਸ਼ਾਂ
**ਹਰਕਤਾਂ**–ਕਰਮ
**ਉਮਾਹ**–ਚਾਅ
**ਚਾਰ ਚੰਨ**–ਸ਼ਾਨ ਬਣਾ ਦਿੱਤੀ
**ਉਤਸ਼ਾਹ**–ਹੱਲਾਸ਼ੇਰੀ
**ਇਕਸਾਰਤਾ**–ਇੱਕੋ ਜਿਹਾ ਹੋਣਾ
**ਆਚਾਰੀਆ**–ਵਿਦਵਾਨ

**30. ਕਰਫ਼ੀਊ ਵਾਲੀ ਰਾਤ**

**ਭੈਭੀਤ**–ਡਰ
**ਨਿਰਾਦਰ**–ਬੇਇੱਜ਼ਤੀ
**ਹਲੀਮੀ**–ਨਰਮੀ
**ਇਨਾਮ**–ਪੁਰਸਕਾਰ
**ਕਵਿੱਤਰੀ**–ਕਵਿਤਾ ਲਿਖਣ ਵਾਲੀ
**ਤਲਾਕ**–ਵਿਆਹੇ ਜੋੜੇ ਦਾ ਵੱਖ ਹੋਣਾ
**ਤਬਾਹ**–ਨਾਸ

**31. ਸਵੈ-ਪੜਚੋਲ ਦੀ ਜਿੱਤ**

**ਬੇਇਨਸਾਫ਼ੀ**–ਅਨਿਆਂ
**ਅਭਿਮਾਨ**–ਗ਼ਰੂਰ
**ਕੋਸਣ**–ਨਿੰਦਣ
**ਅਵਸਰ**–ਮੌਕਾ
**ਵਗਦੇ ਖੂਹ**–ਚਲਦੇ ਖੂਹ
**ਸਤਿਕਾਰ**–ਇੱਜ਼ਤ

**32. ਅਭਿਨੇਤਰੀ ਕੈਲਾਸ਼ ਕੌਰ**

**ਅਭਿਨੇਤਰੀ**–ਨਾਟਕ ਵਿਚ ਅਭਿਨੇ ਕਰਨ ਵਾਲੀ
**ਸੁਲਝਿਆ**–ਸਮਝਦਾਰ
**ਨਿਰਦੇਸ਼ਕ**–ਅਭਿਨੈ ਸਿਖਾਉਣ ਵਾਲਾ
**ਸਥਿਤੀ**–ਮੌਕਾ
**ਸਾਕਾਰ**–ਪ੍ਰਗਟ
**ਭੂਮਿਕਾ**–ਕਿਸੇ ਹੋਰ ਦਾ ਰੂਪ ਧਾਰ ਕੇ ਅਭਿਨੈ ਕਰਨਾ
**ਸੁਹਾਗ ਦੀ ਮਹਿੰਦੀ**–ਸਗਨਾਂ ਦੀ ਮਹਿੰਦੀ ਜਿਹੜੀ ਵਿਆਹ ਸਮੇਂ ਲਾਈ ਜਾਂਦੀ ਹੈ
**ਹੱਥ ਪੀਲੇ ਕਰਨੇ**–ਵਿਆਹੁਣਾ
**ਉਚੇਚੇ**–ਖ਼ਾਸ
**ਜੀਵਨਮਈ**–ਜੀਵਨ ਵਰਗੀ

